# ਜੌਹਰ ਖ਼ਾਲਸਾ



ਰਚਿਤ

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ

ਜੌਹਰ ਖ਼ਾਲਸਾ

ਸੁਖਪਾਲ ਸਿੱਧੂ
ਬੀ-197
ਐੱਨ ਐੱਫ ਐੱਲ ਕਲੋਨੀ
ਬਠਿੰਡਾ-151003
MOB: 94174-47774
ਫੋਨ 0164-2272185
Email: sukhpalsidhu58@gmail.com

ਪੰਜਾਬੀ ਬੈਂਤਾ ਵਿਚ ਤਵਾਰੀਖ ਗੁਰੂ ਖਾਲਸਾ ਦੀ ਲੜੀ ਨੰਬਰ ੧੩

# * ਜੌਹਰ ਖਾਲਸਾ *

-ਜਿਸ ਵਿਚ-

ਬੇ-ਮਿਸਾਲ ਤੇ ਦਿਲ ਕੰਬਾ ਦੇਣ ਵਾਲੇ ਪ੍ਰਸੰਗ ਦਰਜ ਹਨ।

ਲਾਹੌਰ ਦੇ ਸੂਬੇ ਯਾਹਯਾ ਖਾਂ ਤੇ ਮੀਰ ਮੰਨੂੰ ਦੀਆਂ ਸਿੰਘਾਂ ਤੇ ਸਖਤੀਆਂ ਮਾਝੇ ਦੀਆਂ ਸਿੰਘਣੀਆਂ ਤੇ ਬੱਚਿਆਂ ਦੀਆਂ ਕਤਲਾਮ, ਪੱਟੀ ਮੁਲਾਂ ਮਗ੍ਹਾਜ ਤੇ ਲਾਹੌਰ ਵਿਚ ਸਿੰਘਣੀਆਂ ਤੇ ਅੱਤਿਆਚਾਰ, ਛੋਟਾ ਘੱਲੂਘਾਰਾ, ਅਹਿਮਦ ਸ਼ਾਹ ਅਬਦਾਲੀ ਦੇ ਹਮਲੇ, ਵੱਡਾ ਘੱਲੂਘਾਰਾ, ਦਰਬਾਰ ਸਾਹਿਬ ਦੀ ਬੇ-ਅਦਬੀ, ਤੈਮੂਰ ਸ਼ਾਹ ਜ਼ਮਾਨ ਕਾਬਲੀਆਂ ਦੇ ਹਮਲੇ।

ਬਾਬਾ ਦੀਪ ਸਿੰਘ, ਬਾਬਾ ਗੁਰਬਖਸ਼ ਸਿੰਘ, ਬੇਦੀ ਰਾਮ ਸਿੰਘ ਜੀ ਦੇ ਬੜੇ ਭਾਰੇ ਦੁਰਾਨੀਆਂ ਨਾਲ ਜੰਗ, ਸਾਹੰਚੀ ਦੇ ਭਾਰੀ ਜ਼ੁਲਮ ਸਿੰਘਾਂ ਦੇ ਇਤਫਾਕ ਤੇ ਬਹਾਦਰੀ ਨਾਲ ਕਾਬਲ ਤੇ ਦਿੱਲੀ ਦੀਆਂ ਬਾਦਸ਼ਾਹੀਆਂ ਦੀ ਬਰਬਾਦੀ, ਸਿੰਘਾਂ ਨੇ ਤੇਗ ਜ਼ੋਰ ਪੰਜਾਬ ਦਾ ਸਾਰਾ ਦੇਸ਼ ਮੱਲ ਲੈਣਾ, ਦੇਸ਼ ਵਿਚ ਧਰਮ ਤੇ ਅਮਨ ਦਾ ਝੰਡਾ ਝੁਲਾਣਾ ਆਦਿ।

ਰਚਿਤ-

## ਗਿਆਨੀ ਕਰਤਾਰ ਸਿੰਘ ਜੀ ਕਲਾਸਵਾਲੀਏ

ਸਾਬਕ ਹੈੱਡ ਗਰੰਥੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਦੇ ਸਪੁਰਦ

ਗਿਆਨੀ ਦੀਪਿੰਦ੍ਰ ਸਿੰਘ ਕਲਾਸਵਾਲੀਆ ਪਾਸੋਂ

ਇਕ ਵਾਰ ਛਾਪਣ ਦੀ ਆਗਿਆ ਲੈ ਕੇ ਛਾਪਿਆ

ਪ੍ਰਕਾਸ਼ਕ-

ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੌ:

ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਅਠਵੀਂ ਵਾਰ

# ਸਮਰਪਣ

ਉਹਨਾਂ ਬਹਾਦਰ ਸਿੰਘਾਂ ਤੇ ਸਿੰਘਣੀਆਂ
ਦੀ ਯਾਦ ਵਿਚ
ਜਿਨ੍ਹਾਂ ਪੰਥ ਦੀ ਆਨ ਤੇ ਸ਼ਾਨ ਨੂੰ ਕਾਇਮ ਰੱਖਣ ਲਈ
ਆਪਣੇ ਜੀਵਨ ਉਸ ਤੋਂ ਵਾਰ ਦਿਤੇ !

# ਜੌਹਰ ਖਾਲਸਾ

ਦਾ

## ਤ ਤ ਕ ਰਾ


| | |
|---|---|
| ਣਾ | ੨ |
| ਰਪਣ | ੩ |
| ਲਾ ਚਰਣ | ੯ |
| ਪ ਇਤਫਾਕ | ੧੩ |
| ਦੀ ਬਰਬਾਦੀ | ੧੪ |
| ਜਾ ਖਾਂ | ੧੫ |
| ੀ ਸੁਬੇਗ ਸਿੰਘ | ੧੬ |
| ੀ ਸ਼ਾਹਬਾਜ਼ ਸਿੰਘ | ੧੭ |
| ੀ ਖਾਲਨਾ | ੨੧ |
| ਸੁਬੇਗ ਸਿੰਘ ਤੇ ਭਾਈ ਸ਼ਾਹਬਾਜ਼ ਸਿੰਘ ਦਾ ਕਤਲ | ੩੩ |
| ਪਾਂ ਨਾਲ ਛੇੜਖਾਨੀ | ੩੫ |
| ਨੇ ਸਿੰਘਾਂ ਪਾਸ ਹੁਕਮ ਭੇਜਣਾ | ੩੬ |
| ਦਾ ਮਰਨਾ | ੩੭ |
| ਨਾਬਾਦ ਦੀ ਬਰਬਾਦੀ | ੩੭ |
| ਦੇ ਸਿੰਘਾਂ ਨਾਲ ਜ਼ੁਲਮ | ੩੯ |
| ਾਂ ਦੀ ਅਵਾਜ | ੪੦ |
| ਦੀ ਖੜਮਸਤੀ | ੪੧ |
| ੌਰ "ਚ ਇਕੱਠ | ੪੨ |
| ਪਾਂ ਦਾ ਇਕੱਠ | ੪੩ |
| ਾਂ ਦਾ ਉਜਾੜਾ | ੪੩ |
| ਦੇ ਗਿਰਦ ਫੌਜਾਂ ਦਾ ਘੇਰਾ | ੪੪ |
| | ੪੫ |
| ਾ ਘੇਰਾ | ੪੬ |
| ਾਂ ਨੇ ਛੰਭ ਵਿਚੋਂ ਨਿਕਲਣਾ | ੪੮ |
| ਾਂ ਨੂੰ ਬਿਪਤਾ | ੪੯ |
| ਬ ਕਪੂਰ ਸਿੰਘ ਜੀ | ੫੧ |
| ਦਾ ਜੰਗ | ੫੨ |
| ਘਲੂਘਾਰਾ | ੫੩ |
| ੀ ਸੁਖਾ ਸਿੰਘ ਦਾ ਗੁਰਮਤਾ | ੫੫ |
| ਪਾਂ ਨੇ ਦੁਆਬੇ ਨੂੰ ਨਿਕਲ ਜਾਣਾ | ੫੭ |
| ਸ਼ਾਹ ਨਵਾਜ਼ ਖਾਂ | ੬੦ |
| ਸ਼ਾਹ ਨਵਾਜ਼ ਖਾਂ ਦਾ ਲਾਹੌਰ ਤੇ ਕਬਜ਼ਾ | ੬੧ |
| ਅਹਿਮਦ ਸ਼ਾਹ ਅਬਦਾਲੀ | ੬੨ |
| ਪਹਿਲਾ ਧਾਵਾ | ੬੪ |
| ਸ਼ਾਹ ਨੇ ਰੁਹਤਾਸ ਪੁਜਣਾ | ੬੫ |
| ਅਹਿਮਦ ਸ਼ਾਹ ਤੇ ਵਕੀਲ ਦਾ ਕਤਲ | ੬੫ |
| ਰੁਹਤਾਸ ਤੋਂ ਧਾਵਾ | ੬੬ |
| ਲਾਹੌਰ ਨੂੰ ਦੁਰਾਨੀਆਂ ਨੇ ਲੁਟਣਾ | ੬੭ |
| ਮੁਹੰਮਦ ਸ਼ਾਹ ਰੰਗੀਲਾ | ੬੮ |
| ਸਰਹੰਦ | ੬੯ |
| ਦੁਰਾਨੀਆਂ ਨੂੰ ਹਾਰ | ੭੦ |
| ਮੀਰ ਮੰਨੂੰ | ੭੧ |
| ਲੱਖੂ ਦੀ ਮੌਤ | ੭੧ |
| ਸ: ਜੱਸਾ ਸਿੰਘ | ੭੭ |
| ਸ਼ਾਹ ਦਾ ਦੂਸਰਾ ਹਮਲਾ | ੭੮ |
| ਲਾਹੌਰ ਦੀਆਂ ਫੌਜਾਂ ਨੇ ਸ੍ਰੀ ਅੰਮ੍ਰਿਤਸਰੋਂ ਹਟ ਜਾਣਾ | ੭੬ |
| ਸੁਲ੍ਹਾ ਦੀਆਂ ਸ਼ਰਤਾਂ | ੭੯ |
| ਕੌੜਾ ਮਲ ਦੀਵਾਨ | ੮੦ |
| ਸਿੰਘਾਂ ਦੀਆਂ ਸ਼ਰਤਾਂ | ੮੧ |
| ਲਾਹੌਰੋਂ ਫੌਜਾਂ ਦੀ ਮੁਲਤਾਨ ਤੇ ਚੜ੍ਹਾਈ | ੮੧ |
| ਮੁਲਤਾਨ ਦੀ ਲੜਾਈ | ੮੨ |
| ਨਵਾਬ ਕਪੂਰ ਸਿੰਘ ਤੇ ਹੱਲਾ ਕਰਵਾਣਾ | ੮੪ |
| ਸ਼ਾਹ ਨਵਾਜ ਦਾ ਮਰਨਾ | ੮੫ |
| ਸਿੰਘਾਂ ਨੇ ਮੁਲਤਾਨ ਲੁਟਣਾ | ੮੫ |
| ਮੀਰ ਮੰਨੂੰ ਨਾਲ ਸੁਲ੍ਹਾ | ੮੬ |
| ਮੀਰ ਮੰਨੂੰ ਦਾ ਇਕਬਾਲ | ੮੮ |
| ਕਾਬਲੀ ਵਕੀਲ | ੮੮ |
| ਅਹਿਮਦ ਸ਼ਾਹ ਅਬਦਾਲੀ ਦਾ ਤੀਸਰਾ ਹਮਲਾ | ੮੯ |
| ਮੀਰ ਮੰਨੂੰ ਦੀਆਂ ਤਿਆਰੀਆਂ | ੮੯ |

| | |
|---|---|
| ਬਦਾਮੀ ਬਾਗ ਦੇ ਪਾਸ ਲੜਾਈ | ੯੦ |
| ਲਾਹੌਰ ਦਾ ਘੇਰਾ | ੯੧ |
| ਸ਼ਹਿਰ ਦਾ ਹਾਲ | ੯੧ |
| ਦੁਰਾਨੀਆਂ ਨੇ ਦੇਸ਼ ਬਰਬਾਦ ਕਰਨਾ | ੯੨ |
| ਘੋਰ ਜੰਗ | ੯੩ |
| ਦੀਵਾਨ ਕੌੜਾ ਮਲ ਦਾ ਮਰਨਾ | ੯੪ |
| ਮੀਰ ਮੰਨੂੰ ਦੀ ਹਾਰ | ੯੪ |
| ਅਹਿਮਦ ਸ਼ਾਹ ਨੇ ਮੀਰ ਮੰਨੂੰ ਨੂੰ ਫੇਰ ਲਾਹੌਰ ਦਾ ਸੂਬਾ ਬਣਾ ਦੇਣਾ | ੯੬ |
| ਮੀਰ ਮੰਨੂੰ ਦੀ ਸਿੰਘਾਂ ਨਾਲ ਛੇੜਖਾਨੀ | ੯੯ |
| ਗਸ਼ਤੀ ਫੌਜਾਂ ਦੀ ਚੜ੍ਹਾਈ | ੧੦੦ |
| ਬੁਢੇ ਕੋਟ ਪਾਸ ਜੰਗ | ੧੦੨ |
| ਮੁਸਲਮਾਨਾਂ ਨੂੰ ਹਾਰ | ੧੦੩ |
| ਵਿਚਾਰ | ੧੦੪ |
| ਮੀਰ ਮੰਨੂੰ ਦਾ ਮਾਝੇ ਦਾ ਦੌਰਾ | ੧੦੫ |
| ਸਿੰਘਣੀਆਂ | ੧੦੭ |
| ਮੰਨੂੰ ਦੇ ਜ਼ੁਲਮ | ੧੦੮ |
| ਜ਼ੁਲਮਾਂ ਦੀ ਹੱਦ | ੧੦੯ |
| ਦੇਸ਼ ਵਿਚ ਰੌਲਾ | ੧੧੦ |
| ਮੀਰ ਮੰਨੂੰ ਦਾ ਮਰਨਾ | ੧੧੧ |
| ਲਾਹੌਰ ਦੀ ਬਦ ਇੰਤਜ਼ਾਮੀ | ੧੧੩ |
| ਸ; ਬਾਘ ਸਿੰਘ ਦਾ ਮਰਨਾ | ੧੧੫ |
| ਸ; ਜੱਸਾ ਸਿੰਘ ਨੇ ਜਥੇਦਾਰ ਬਨਣਾ | ੧੧੫ |
| ਜਹਾਂਦਾਰ ਦਾ ਕਾਬਲੋਂ ਆਉਣਾ | ੧੧੬ |
| ਔਘੜ ਸਿੰਘ ਨੇ ਮੋਮਨ ਖਾਂ ਦਾ ਸਿਰ ਕੱਟਣਾ | ੧੧੭ |
| ਮੀਰ ਭਿਖਾਰੀ ਦਾ ਕਤਲ ਹੋਣਾ | ੧੧੮ |
| ਗਾਜੀ ਦੀਨ ਦੀ ਚੜ੍ਹਾਈ | ੧੧੯ |
| ਮੁਰਾਦ ਬੇਗਮ | ੧੨੦ |
| ਅਹਿਮਦ ਸ਼ਾਹ ਦਾ ਚੌਥਾ ਹਮਲਾ | ੧੨੨ |
| ਸੋਢੀ ਵਡਭਾਗ ਸਿੰਘ | ੧੨੬ |
| ਨਾਸਰ ਅਲੀ ਖਾਂ ਦਾ ਮਰਨਾ | ੧੨੯ |
| ਜੈਸਲਮੇਰ | ੧੩੧ |
| ਹਿਸਾਰ ਨੂੰ ਲੁਟਣਾ | ੧੩੩ |
| ਸਿਮਰ ਬੇਗਮ | ੧੩੫ |
| ਸਿੰਘਾਂ ਨੇ ਸਰਹੰਦ ਲੁਟਣੀ | ੧੪੦ |
| ਦਿੱਲੀ ਤੇ ਮਰਹਟਿਆਂ ਦਾ ਧਾਵਾ | ੧੪੫ |
| ਤੈਮੂਰ ਸ਼ਾਹ | ੧੪੫ |
| ਸੂਰਜਮਲ | ੧੪੭ |
| ਗੰਗ ਭੱਟ | ੧੪੯-੫੦ |
| ਅਦੀਨਾ ਬੇਗ | ੧੫੦ |
| ਅਹਿਮਦ ਸ਼ਾਹ ਦਾ ਦਿੱਲੀ ਵਲ ਕੂਚ ਪੰਜਵਾਂ ਹਮਲਾ | ੧੫੫ |
| ਪਾਣੀਪਤ ਦਾ ਮੈਦਾਨ | ੧੫੧ |
| ਬੰਦਾ | ੧੬੧ |
| ਨੂਰਦੀਨ | ੧੬੭ |
| ਬਾਬੇ ਦੀਪ ਸਿੰਘ ਜੀ ਦੀ ਸ਼ਹੀਦੀ | ੧੭੩ |
| ਬਾਬਾ ਗੁਰਬਖਸ਼ ਸਿੰਘ ਜੀ ਦੀਸ਼ਹੀਦੀ | ੧੮੫ |
| ਕਸੂਰ ਦੇ ਬ੍ਰਾਹਮਣ | ੧੯੧ |
| ਮਹੰਤ ਸ਼ਰਨ ਦਾਸ | ੧੯੯ |
| ਸ਼ਾਹ ਦਾ ਛੇਵਾਂ ਹੱਲਾ | ੩੦੦ |
| ਵੱਡਾ ਘੱਲੂਘਾਰਾ | ੨੦੧ |
| ਸਰਦਾਰ ਆਲਾ ਸਿੰਘ | ੨੧੩ |
| ਸ਼ਾਹ ਨੇ ਅੰਮ੍ਰਿਤਸਰ ਸਰੋਵਰ ਵਿਚ ਮਿਟੀ ਭਰਵਾਉਣ ਦਾ ਹੁਕਮ ਦੇਣਾ | ੨੧੭ |
| ਜਲਾਲਾਬਾਦ | ੨੧੯ |
| ਮੇਰਠ | ੨੨੯ |
| ਸ਼ਾਹ ਦਾ ੮ਵਾਂ ਹਮਲਾ | ੨੩੩ |
| ਤੈਮੂਰ | ੨੪੫ |
| ਦੇਸ਼ ਦੀਹਾਲਤ | ੨੫੦ |
| ਸ਼ਾਹ ਜਮਾਨ | ੨੫੩ |
| ਬੇਦੀ ਰਾਮ ਸਿੰਘ | ੨੬੦ |
| ਸ਼ਹੀਦੀ | ੨੬੫ |
| ਸਿੰਘਾਂ ਦੇ ਗੁਣ ਵੈਰੀਆਂ ਦੀ ਜ਼ਬਾਨੀ | ੨੬੭ |
| ਸੂਚੀ ਪੱਤਰ | ੨੭੩ |

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਜੋਹਰ ਖਾਲਸਾ

ਦੋਹਿਰਾ–ਦੀਨ ਦਰਦ ਦੁਖ ਹਰਨ ਪ੍ਰਭ ਕਰਤਾ ਪੁਰਖ ਅਕਾਲ ॥
ਦਾਸ ਜਾਨ ਰੱਖਾ ਕਰੋ ਬਿਘਨ ਹਰੋ ਤਤਕਾਲ ॥ ੧ ॥

ਦੋਹਿਰਾ–ਗੁਰੂ ਨਾਨਕ ਥੀਂ ਆਦਿ ਲੈ ਸ੍ਰੀ ਸਤਿਗੁਰ ਦਸਮੇਸ਼ ॥
ਬਾਰ ਬਾਰ ਬੰਧਨ ਕਰੋਂ ਸਗਲੇ ਮਿਟਿਹੋ ਕਲੇਸ਼ ॥ ੨ ॥

ਦੋਹਿਰਾ–ਵਿੱਦਯਾ ਗੁਰ ਕੋ ਬੰਦਨਾ ਕਰੋਂ ਸੁ ਹਿਤ ਚਿਤ ਲਾਇ ॥
ਨਾਮ ਦੁਸੰਧਾ ਸਿੰਘ ਜਿਨ ਤਿਨ ਪਗ ਸੀਸ ਨਿਵਾਇ ॥ ੩ ॥

ਦੋਹਿਰਾ–ਮਾਤ ਪਿਤਾ ਅਰ ਸੰਤ ਜਨ ਸਭ ਕਾ ਕਰ ਸਤਿਕਾਰ ॥
ਕਰੋਂ ਗਰੰਥ ਆਰੰਭ ਅਬ ਕੇਵਲ ਹਿਤ ਉਪਕਾਰ ॥ ੪ ॥

ਦੋਹਿਰਾ–ਪੰਥ ਗੁਰੂ ਗੁਰੂ ਪੰਥ ਹੈ ਏਕੋ ਰੂਪ ਪਛਾਨ ॥
ਗਾਵੋਂ ਪੰਥਕ ਗਤਿ ਨਿਤ ਪ੍ਰੇਮ ਰਿਦੇ ਮਹਿ ਠਾਨ ॥ ੫ ॥

ਬਿਜੈ ਦੰਡਕ ਛੰਦ

**ਕਾਰਨ ਕਰਨ ਅਕਾਲ ਪ੍ਰਣਾਮ ਤੈਨੂੰ ਤੇਰੀ ਸ਼ਕਤੀ ਦਾ ਪਾਰਾਵਾਰ ਕੋਈ ਨ**
**ਤੇਰੇ ਹੁਕਮ ਅਗੇ ਵਲੀ ਪੀਰ ਯੋਧੇ ਕਿਸੇ ਵੇਲੇ ਸੱਕੇ ਦਮ ਮਾਰ ਕੋਈ ਨ**
**ਤੂੰ ਆਦਿ ਅਗਾਧ ਉਪਾਧ ਦੇ ਬਿਨ ਪਾ ਸਕਦਾ ਹੈ ਤੇਰਾ ਪਾਰ ਕੋਈ ਨ**
**ਅਵ ਦੈਂਤ ਸਾਰੇ ਜੀਅ ਜੰਤ ਕੀਤੇ ਤੇਰੇ ਹੁਕਮ ਦੀ ਤਾਕਤੋਂ ਬਾਹਰ ਕੋਈ ਨ**
**ਤੇਰੀ ਜੋਤ ਚਮਕੇ ਦਮਕੇ ਸਭ ਅੰਦਰ ਜੋਤੀ ਬਿਨ੍ਹਾਂ ਦਏ ਜੋਤ ਚਮਕਾਰ ਕੋਈ ਨ**
**ਬ੍ਰਹਮਾ ਵਿਸ਼ਨ ਤੇ ਸ਼ਿਵ ਨੇ ਦਾਸ ਤੇਰੇ ਤੇਰੀ ਸ਼ਕਤੀ ਬਿਨ੍ਹਾਂ ਅਵਤਾਰ ਕੋਈ ਨ**
**ਤੂੰ ਰਹਿਮਤਾਂ ਦਾ ਦਰਯਾਉ ਜਾਰੀ ਤੇਰੇ ਨਾਲ ਦਾ ਹੋਰ ਦਾਤਾਰ ਕੋਈ ਨ**
**ਤੂੰ ਰਹੀਮ ਕਰੀਮ ਬਖਸ਼ਿੰਦ ਵਡਾ ਤੇਰੀ ਕਿਸੇ ਦੇ ਨਾਲ ਹੈ ਖਾਰ ਕੋਈ ਨ**
**ਤੂੰ ਬਖਸ਼ਦਾ ਹੈਂ ਔਗਣਹਾਰਿਆਂ ਨੂੰ ਮੇਰੇ ਜਿਹਾ ਦੂਜਾ ਗੁਨ੍ਹਾਗਾਰ ਕੋਈ ਨ**

ਮੇਰੇ ਅਮਲ ਦੀ ਖੋਲ੍ਹ ਕਿਤਾਬ ਵੇਖੇਂ ਹੋ ਸਕਦਾ ਮੇਰਾ ਅਧਾਰ ਕੋਈ ਨ
ਗਿਰੇਬਾਨ ਦੇ ਵਿਚ ਪਾ ਮੂੰਹ ਵੇਖਾਂ ਪੱਲਾ ਦਿਸਦਾ ਸਾਫ ਵਿਚਾਰ ਕੋਈ ਨ
ਜੇਕਰ ਅਮਲਾਂ ਉਤੇ ਹਿਸਾਬ ਹੋਯਾ ਮੇਰਾ ਜਮਾਂ ਤੋਂ ਫੇਰ ਛੁਟਕਾਰ ਕੋਈ ਨ
ਤੇਰੇ ਰਹਿਮ ਦੇ ਬਿਨਾਂ ਨ ਆਸ ਦੂਜੀ ਪੂੰਜੀ ਨਾਮ ਦੀ ਰੱਖੀ ਮੰਭਾਰ ਕੋਈ ਨ
ਨ ਜਪ, ਨ ਤਪ, ਨ ਬ੍ਰਤ ਕੋਈ ਦਯਾ ਦਾਨ ਦਾ ਪਾਸ ਭੰਡਾਰ ਕੋਈ ਨ
ਇਕੋ ਆਸ ਤਾਂ ਤੇਰੇ ਰਹਿਮ ਦੀ ਹੈ ਦੇਵੀ ਦਿਓਯਤਾਂ ਤੇ ਇਤਬਾਰ ਕੋਈ ਨ
ਬੇੜਾ ਪਾਰਕਰ ਦਈਂ ਕਰਤਾਰਸਿੰਘ ਦਾਵਿਘਨਆਣ ਪਏਵਿਚਕਾਰ ਕੋਈ ਨ

ਤਥਾ

ਦੀਨਾ ਨਾਥ ਤੇਰੇ ਦਰ ਓਾਣ ਡਿੱਗਾ ਮਿਹਰਬਾਨ ਤੇਰੇ ਵਲ ਧਿਆਨ ਕਰਨਾ
ਮੇਰੀ ਆਸ ਮੁਰਾਦ ਤੂੰ ਕਰ ਪੂਰੀ ਦੂਰ ਮੁਸ਼ਕਲਾਂ ਨੂੰ ਮਿਹਰਬਾਨ ਕਰਨਾ
ਮੈਨੂੰ ਬਅਸ਼ਣਾ ਸ਼ੇਅਰ ਦਾ ਬਹਿਰ ਭਾਰਾ ਹਰ ਕੰਮ ਦੇ ਤਾਈਂ ਆਸਾਨ ਕਰਨਾ
ਮੇਰੇ ਸ਼ੇਅਰ ਦੇ ਵਿਚ ਤਾਸੀਰ ਭਰਨੀ ਚੰਗਾ ਅਸਰ ਕੋਈ ਵਿਚ ਜ਼ਬਾਨ ਕਰਨਾ
ਹੋਵੇ ਪੰਥ ਦੇ ਵਿਚ ਮਨਜ਼ੂਰ ਲਿਖਿਆ ਮੇਰਾ ਸ਼ੇਅਰ ਮਸ਼ਹੂਰ ਜਹਾਨ ਕਰਨਾ
ਔਖਾ ਸ਼ੇਅਰ ਦਾਲਿਖਣਾ ਹੋਇ ਨਾਹੀਂ ਭਾਰਾ ਸ਼ਾਇਰੀ ਦਾਮੈਨੂੰ ਦਾਨ ਕਰਨਾ
ਮੂੰਹੋਂ ਚਲਿਆ ਜਿਵੇਂ ਪ੍ਰਵਾਹ ਆਯਾ ਦਿਨੋਂ ਦਿਨ ਦੂਣਾ ਭਗਵਾਨ ਕਰਨਾ
ਖੁਲ੍ਹਾ ਬਖਸ਼ਿਆ ਜਿਵੇਂ ਭੰਡਾਰ ਅਗੇ ਬਖਸ਼ੀ ਰਅਣਾ ਬੰਦ ਨਾ ਜਾਨ ਕਰਨਾ
ਬਾਲਪਨ ਤੋਂ ਲੱਗਾ ਜੋ ਸ਼ੌਕ ਮੈਨੂੰ ਪੂਰਾ ਓਸ ਨੂੰ ਸਿਰੇ ਚੜਾਨ ਕਰਨਾ
ਗੁਰੂ ਪੰਥ ਦਾ ਯਸ ਕਰਤਾਰ ਸਿੰਘਾ ਗਾਉਂਦਾ ਰਹਾਂ ਇਹ ਦਾਨ ਮਹਾਨ ਕਰਨਾ

ਸਤਿਗੁਰਾ ਦੇ ਪਾਸ ਬੇਨਤੀ

ਸ੍ਰੀ ਸਤਿਗੁਰੋ ਦਸੋਂ ਸਰੂਪ ਇਕੋ ਮੇਰਾ ਤਿਮਰ ਅਗਿਆਨ ਮਿਟਾ ਦੇਣਾ
ਹੋਵੇ ਦੂਰ ਅਗਿਆਨ ਦਾ ਸਭ ਪੜਦਾ ਨਿਜ ਰੂਪ ਸਰੂਪ ਦਿਖਾ ਦੇਣਾ
ਜੋਤ ਜੋਤ ਦੇ ਵਿਚ ਪ੍ਰਕਾਸ਼ ਕਰਨੀ ਭਰਮ ਭੇਦ ਨਿਖੇਧ ਉਡਾ ਦੇਣਾ
ਰੋਸ਼ਨ ਹੋਏ ਜ਼ਮੀਰ ਕਸੀਰ ਮੇਰਾ ਵਿਚੋਂ ਹਉਮੈ ਦੀ ਕੰਧ ਨੂੰ ਢਾਹ ਦੇਣਾ
ਗੋਤ ਖਾ ਨਾ ਵਹਿਮ ਦਰਯਾ ਅੰਦਰ ਨਿਸ਼ਚਾ ਚੂਪ ਚਰਾਗ ਜਗਾ ਦੇਣਾ
ਕਰਨੀ ਮਿਹਰ ਤੂੰ ਮਿਹਰ ਦਾਤਿਆ ਜੀ ਫੜਨੀ ਬਾਂਹ ਨ ਪਰ੍ਹਾਂ ਧਕਾ ਦੇਣਾ

ਕੌਡੇ ਰਾਕਸ਼ ਨੂੰ ਜਿਵੇਂ ਤਾਰਿਆ ਸੀ ਮੈਨੂੰ ਰਾਕਸ਼ੋਂ ਦੇਵ ਬਣਾ ਦੇਣਾ
ਰੀਠੇ ਅੱਕ ਮਿਠੇ ਕੀਤੇ ਜਿਸ ਤਰ੍ਹਾਂ ਮੇਰੀ ਹਸਤੀ ਨੂੰ ਤਿਵੇਂ ਪਲਟਾ ਦੇਣਾ
ਕੀਤੇ ਮਾਨੁਸ਼ਾਂ ਤੋਂ ਦੇਵ ਗੁਰੂ ਮੇਰੇ ਪਸ਼ੂ ਢੋਰ ਨੂੰ ਗਿਆਨ ਜਤਾ ਦੇਣਾ
ਜਿਵੇਂ ਮੱਖਣ ਸ਼ਾਹ ਦੀ ਰੱਖ ਕੀਤੀ ਤਿਵੇਂ ਬੇੜਾ ਮੇਰਾ ਬੰਨੇ ਲਾ ਦੇਣਾ
ਜਾਨੀ ਤਾਈਂ ਮਿਲਾਯਾ ਸੀ ਜਿਵੇਂ ਜਾਣੀ ਜਾਨੀ ਮੇਰਾ ਭੀ ਮੈਨੂੰ ਮਿਲਾ ਦੇਣਾ
ਬਾਦਸ਼ਾਹੀਆਂ ਬਖਸ਼ੀਆਂ ਕੰਗਾਲੀਆਂ ਨੂੰ ਤਿਵੇਂ ਖੈਰ ਝੋਲੀ ਮੇਰੀ ਪਾ ਦੇਣਾ
ਕਾਗਾਂ ਵਿਚ ਨਾ ਕਾਗ ਹੋ ਰਲ ਜਾਵਾਂ ਹੰਸਾਂ ਵਿਚ ਕਰ ਹੰਸ ਬੈਠਾ ਦੇਣਾ
ਕਿਤੇ ਤੂੜੀਆਂ ਫੋਲ ਨ ਜਨਮ ਹਾਰਾਂ ਚੋਗਾ ਮੋਤੀਆਂ ਵਾਲਾ ਚੁਗਾ ਦੇਣਾ
ਕੂਕਰ ਦਰ ਦਾ ਰਖਣਾ ਦਰ ਉਤੇ ਦੁਰਕਾਰ ਨ ਪਰੇ ਹਟਾ ਦੇਣਾ
ਸ਼ਰਨ ਪਏ ਦੀ ਰੱਖਣੀ ਲਾਜ ਗੁਰ ਜੀ ਸਿਖੀ ਸਿਦਕ ਦਾ ਦਾਨ ਦਿਵਾ ਦੇਣਾ
ਔਗਣ ਭਰਿਆ ਨੀ ਚੇਰਾ ਆਪਦਾ ਹਾਂ ਝੇੜਾ ਜਨਮ ਦਾ ਗੇੜਾ ਮੁਕਾ ਦੇਣਾ
ਜਾਣ ਆਪਣਾ ਦਾਸ ਕਰਤਾਰਸਿੰਘ ਨੂੰ ਸਿਖੀ ਸਿਦਕ ਦਾ ਸਵਾਂਗ ਨਿਭਾ ਦੇਣਾ

ਵਾਕ ਕਵੀ

ਗੀਤ ਪੰਥ ਦੇ ਗਾਉਣ ਦਾ ਸ਼ੌਕ ਲੱਗਾ ਸਾਰੀ ਉਮਰ ਬਿਤਾਈ ਹੈ ਏਧਰੇ ਜੀ
ਭੁਲ ਗਏ ਜਹਾਨ ਦੇ ਸਭ ਝੇੜੇ ਬਿਰਤੀ ਰੋਕ ਠਹਿਰਾਈ ਹੈ ਏਧਰੇ ਜੀ
ਰਿਹਾ ਸ਼ੌਕ ਨਾ ਕਿੱਸੇ ਕਹਾਣੀਆਂ ਦਾ ਦਿਲ ਦੀ ਤਾਰ ਲਗਾਈ ਹੈ ਏਧਰੇ ਜੀ
ਸਭ ਪਾਸਿਆਂ ਤੋਂ ਕਲਮ ਰੋਕ ਕਰਕੇ ਜਬਰਦਸਤ ਚਲਾਈ ਹੈ ਏਧਰੇ ਜੀ
ਭੌਂ ਭੌਂ ਕੇ ਸੂਮ ਦੇ ਧਨ ਵਾਂਗੂ ਸੁਰਤ ਆਣ ਟਿਕਾਈ ਹੈ ਏਧਰੇ ਜੀ
ਕਿਸੇ ਤਰਾਂ ਦਾ ਹੋਰ ਨਾ ਰਸ ਰਿਹਾ ਦਿਲੋਂ ਪ੍ਰੀਤ ਵਧਾਈ ਹੈ ਏਧਰੇ ਜੀ
ਛੱਡੇ ਸੈਰ ਸ਼ਿਕਾਰ ਵਿਹਾਰ ਸਾਰੇ ਖੇਡ ਮਨ ਦੀ ਭਾਈ ਹੈ ਏਧਰੇ ਜੀ
ਵਰਕੇ ਫੋਲ ਇਤਿਹਾਸ ਨੂੰ ਵੇਖਦਾ ਰਿਹਾ ਕੁੰਡੀ ਸ਼ੌਕ ਅੜਾਈ ਹੈ ਏਧਰੇ ਜੀ
ਮਨ ਭਟਕਨਾ ਸਾਰੀਆਂ ਛਡ ਬੈਠਾ ਰੋਕ ਸੁਰਤ ਜਮਾਈ ਹੈ ਏਧਰੇ ਜੀ
ਗੁਰੂ ਪੰਥ ਦੇ ਵਿਚ ਕਰਤਾਰ ਸਿੰਘਾ ਗੁਰੂ ਰਮਜ਼ ਬਤਾਈ ਹੈ ਏਧਰੇ ਜੀ

ਤਥਾ

ਅਗੇ ਲਿਖਿਆ ਸਿੱਖ ਇਤਿਹਾਸ ਹੈਸੀ ਚਹੁੰ ਲੜੀਆਂ ਤੱਕ ਪੁਚਾਯਾ ਸੀ

ਅਗਾਂ ਲਿਖਣ ਦਾ ਸਮਾਂ ਨ ਫੇਰ ਮਿਲਿਆ ਉਹ ਵਿੱਚੇ ਹੀ ਜਾ ਠਹਿਰਾਯਾ ਸੀ
ਗਦੀ ਉਤੇ ਬੈਠਾਲ ਦਲੀਪ ਸਿੰਘ ਨੂੰ ਅਗ੍ਹਾਂ ਲਿਖਣਾ ਤਤੋਂ ਨ ਭਾਯਾ ਸੀ
ਜਿਥੇ ਛਡਿਆ ਓਥੇ ਹੀ ਰਹਿ ਗਿਆ ਓਹ ਓਧਰ ਮੁੜ ਨ ਦਲ ਲਗਾਯਾ ਸੀ
ਕੀਤੀ ਸੋਧ ਭੀ ਮੁੜਕੇ ਓਸ ਦੀ ਨਾ ਜਿਵੇਂ ਮੁਕਿਆ ਤਦੋਂ ਮੁਕਾਯਾ ਸੀ
ਗੜਬੜ ਪਾਈ ਵਿਚ ਬੰਦਾ ਬੰਦੀ ਬੈਂਤਾਂ ਵਿਚ ਨ ਸਾਰਾ ਲਿਖਾਯਾ ਸੀ
ਜਿਹਾ ਸਮਾਂ ਸੀ ਓਵੇਂ ਹੀ ਲਿਖ ਦਿਤਾ ਇਕ ਰਸ ਨ ਵਜ਼ਨ ਚਲਾਯਾ ਸੀ
ਕੜ ਕੋਰੜੇ ਪੜ੍ਹ ਨ ਖੁਸ਼ ਹੋਏ ਕਈਆਂ ਦੋਸਤਾਂ ਮੈਨੂੰ ਜਤਾਯਾ ਸੀ
ਬੈਂਤਾਂ ਵਿਚ ਕਵਿਤਾ ਸਾਰੀ ਚਾਹੀਦੀ ਸੀ ਕਾਹਨੂੰ ਛੰਦਾਂਦਾ ਝੇੜਾ ਪਾਯਾ ਸੀ
ਵੱਗ ਗਏ ਦਰਿਆਵਾਂ ਦੇ ਪਾਣੀਆਂ ਨੂੰ ਕਿਸੇ ਫੇਰ ਨ ਪਿਛ੍ਹਾਂ ਪਰਤਾਯਾ ਸੀ
ਕਈ ਸਾਲ ਬੀਤੇ ਗੱਲਾਂ ਸੁਣਦਿਆਂ ਨੂੰ ਸਮਾਂ ਵੇਹਲ ਦਾ ਮੂਲ ਨਾ ਆਯਾ ਸੀ
ਲਿਖੇ ਕਈ ਗ੍ਰੰਥ ਕਰਤਾਰ ਸਿੰਘਾ ਓਹਨਾਂ ਤਾਈਂ ਨ ਫੇਰ ਦੁਹਰਾਯਾ ਸੀ

ਲੜੀਆਂ

ਦਸਾਂ ਗੁਰਾਂ ਦੇ ਲਿਖ ਲਏ ਦਸ ਹਿੱਸੇ ਸਿਧੇ ਬੈਂਤਾਂ ਦੇ ਵਿਚ ਬਣਾਇ ਲਏ
ਨੰਬਰ ਯਾਰ੍ਹਵਾਂ ਲਿਖ 'ਨਿਰਭੈ ਯੋਧਾ' ਗੀਤ ਬੰਦੇ ਬਹਾਦਰ ਦੇ ਗਾਇ ਲਏ
ਸਿੰਘਾਂ ਯੋਧਿਆਂ ਦੇ ਵਡੇ ਕਾਰਨਾਮੇ ਇਕ ਲੜੀ ਦੇ ਵਿਚ ਸੁਣਾਇ ਲਏ
ਬੜੇ ਬੜੇ ਭਾਰੇ ਜੰਗ ਰੰਗ ਰੱਤੇ ਸਿੰਘਾਂ ਹਾਕਮਾਂ ਵਿਚ ਸੁਣਾਇ ਲਏ
ਬੀਰ ਰਸ ਭਰਿਆ ਸਾਰੇ ਗ੍ਰੰਥ ਅੰਦਰ ਦੂਰ ਨੁਕਸ ਵਿਚੋਂ ਕਰਵਾਇ ਲਏ
'ਅਜੀਤ ਖਾਲਸਾ' ਦੂਸਰਾ ਗ੍ਰੰਥ ਲਿਖਿਆ ਹਾਲ ਬੰਦੇ ਪਿਛੋਂ ਗਿਣਵਾਏ ਲਏ
ਜ਼ੁਲਮ ਸੂਬਿਆਂ ਦੇ ਹਿੰਮਤ ਖਾਲਸੇ ਦੀ ਫੋਟੋ ਖਿੱਚਕੇ ਖੂਬ ਦਿਖਾਇ ਲਏ
ਜਿੰਨੇ ਤਾਰੂ ਸਿੰਘ ਆਦਿ ਸ਼ਹੀਦ ਹੋਏ ਸਾਕੇ ਲਿਖਕੇ ਰੰਗ ਰੰਗਾਇ ਲਏ
ਸਾਰੇ ਗ੍ਰੰਥ ਹਨ ਛਪ ਤਿਆਰ ਹੋਏ ਕਦਰ ਕਦਰਦਾਨਾਂ ਚੰਗੇ ਪਾਇ ਲਏ
ਹੋਵੇ ਮਿਹਨਤ ਸਫਲ ਕਰਤਾਰ ਸਿੰਘਾ ਸਦਾ ਆਸਰੇ ਪੰਥ ਰਖਾਇ ਲਏ

## ਤੇਰ੍ਹਵੀਂ ਲੜੀ

ਬਾਰਾਂ ਲੜੀਆਂ ਪੂਰੀਆਂ ਬਣ ਗਈਆਂ ਹੋਈਆਂ ਸੋਹਣੀਆਂ ਛਪ ਤਿਆਰ ਸਮਝੋ

ਲੜੀ ਤੇਰ੍ਹਵੀਂ ਲਿਖਣੀ ਸ਼ੁਰੂ ਕੀਤੀ ਰੱਖ ਆਸਰਾ ਗੁਰੂ ਕਰਤਾਰ ਸਮਝੋ
ਇਹਦੇ ਵਿਚ ਅਬਦਾਲੀਏ ਹਮਲਿਆਂ ਦਾ ਪੂਰਾ ਹਾਲ ਲਿਖਾਂ ਵਿਸਥਾਰ ਸਮਝੋ
ਲਿਖਾਂ ਲੱਖੂਦੀਆਂ ਬੇਈਮਾਨੀਆਂ ਭੀ ਵੈਰੀ ਖਾਲਸੇ ਦਾ ਹੋਇਆ ਭਾਰ ਸਮਝੋ
*ਦੋਵੇਂ ਘੱਲੂਘਾਰੇ ਵੱਖੋ ਵੱਖ ਲਿਖਾਂ ਸੋਹਣੇ ਢੰਗ ਦੇ ਨਾਲ ਸਵਾਰ ਸਮਝੋ
ਮੀਰ ਮੰਨੂੰ ਦੇ ਸਿੰਘਾਂ ਤੇ ਜ਼ੁਲਮ ਭਾਰੇ ਕਰਾਂ ਵਿਚ ਜਹਾਨ ਦੇ ਦੋ ਜਾਹਰ ਸਮਝੋ
ਅਹਿਮਦਸ਼ਾਹ, ਤੈਮੂਰ, ਜ਼ਮਾਨਸ਼ਾਹ ਦੇ ਲਿਖਾਂ ਫੋਲ ਸਾਰੇ ਅਤਯਾਚਾਰ ਸਮਝੋ
ਦੀਪ ਸਿੰਘ ਗੁਰਬਖਸ਼ ਸਿੰਘ ਆਦਿ ਯੋਧੇ ਜਿਵੇਂ ਧਰਮ ਤੋਂ ਹੋਏ ਨਸਾਰ ਸਮਝੋ
ਮਿਸਲਾਂਕਾਇਮਹੋਈਆਂਵਦਯਾਪੰਥਆਕੇਫੜਯਾਸਿੰਘਾਂਦੀਜ਼ੋਰਤਲਵਾਰ ਸਮਝੋ
ਦੋਵੇਂ ਬਾਦਸ਼ਾਹ ਦਿੱਲੀ ਤੇ ਕਾਬਲੀ ਜੋ ਬੈਠੇ ਖਾਲਸੇ ਤੋਂ ਅੰਤ ਹਾਰ ਸਮਝੋ
ਸਿੰਘਾਂ ਲਿਆ ਪੰਜਾਬ ਦਾ ਰਾਜ ਸਾਰਾ ਜੋਰ ਤੇਗ ਦੇ ਵੈਰੀ ਸੰਘਾਰ ਸਮਝੋ
ਜੰਗ ਬੇਮਿਸਾਲ ਕਰਤਾਰ ਸਿੰਘਾ ਲਿਖਾਂ ਰਹੇ ਪਿਛੇ ਯਾਦਗਾਰ ਸਮਝੋ
ਪਿਛੇ ਹੋਈ ਜਿਹੜੀ ਸੋ ਤਾਂ ਪੜ੍ਹ ਚੁਕੇ ਕਰੋ ਅਗਲੀ ਵਲ ਧਿਆਨ ਭਾਈ
ਅਗੇ ਦਿੱਲੀ ਲਾਹੌਰ ਸਨ ਤਾਕਤਾਂ ਦੇ ਤਿੰਨ ਰਲ ਗਈਆਂ ਹੁਣ ਆਣ ਭਾਈ
ਅੜੇ ਵਿਚ ਆਕਾਬਲੀ ਬਾਦਸ਼ਾਹ ਭੀ ਕਰਨ ਖਾਲਸੇ ਨਾਲ ਘਮਸਾਨ ਭਾਈ
ਗੁਰੂ ਆਸਰੇ ਜ਼ੋਰ ਇਤਫਾਕ ਦੇ ਜੀ ਤੇਗਾਂ ਮਾਰ ਕੇ ਵਿਚ ਮੈਦਾਨ ਭਾਈ
ਤਿੰਨੇ ਤਾਕਤਾਂ ਸਿੰਘਾਂ ਨੇ ਤੋੜੀਆਂ ਜਿਉਂ ਲਾਹੇ ਵੈਰੀਆਂ ਦੇ ਭਰੇ ਘਾਨ ਭਾਈ
ਲਈ ਮੱਲ ਪੰਜਾਬ ਦੀ ਬਾਦਸਾਹੀ ਦਿਲੀ ਵਿਚ ਭੀ ਝੰਡਾ ਝੁਲਾਨ ਭਾਈ
ਏਸ ਹਿੱਸੇ ਦੇ ਵਿਚ ਪ੍ਰਸੰਗ ਸਾਰੇ ਕਰਾਂ ਨਾਲ ਵਿਸਥਾਰ ਬਿਆਨ ਭਾਈ
ਪੂਰੀ ਘਾਲ ਹੋ ਜਾਏ ਕਰਤਾਰ ਸਿੰਘਾ ਕਦਰ ਪਾਉਣ ਪੜਕੇ ਕਦਰਦਾਨ ਭਾਈ

### ਸਦਾ ਕੋਈ ਕਾਇਮ ਨਹੀਂ ਰਿਹਾ

ਸਦਾ ਬਾਦਸ਼ਾਹੀ ਘਰ ਰੱਬ ਦੇ ਹੈ ਹੋਰ ਕੂੜਾ ਪਸਾਰ ਪਸਾਰ ਗਏ
ਸਿਰਜਨਹਾਰ ਨੂੰ ਭੁਲ ਗੁਮਰਾਹ ਹੋਏ ਹੋ ਜੰਗ ਤੋਂ ਅੰਤ ਖਵਾਰ ਗਏ
ਇਕ ਰੰਗ ਨਾ ਕਿਸੇ ਦਾ ਸਦਾ ਰਿਹਾ ਹੈ ਵਲੀ ਤੇ ਪੀਰ ਅਵਤਾਰ ਗਏ

*ਲੱਖੂ ਤੇ ਅਹਿਮਦ ਸ਼ਾਹ ਅਬਦਾਲੀ ਵਾਲਾ।

ਸਦਾ ਹਸਤੀ ਤੋਂ ਬੇਇਨਸਾਫ ਹੋਏ ਕਾਲ ਜਾਲ ਤੋਂ ਹੋਇ ਲਾਚਾਰ ਗਏ
ਮੌਤ ਸਫਾਂ ਲਪੇਟੀਆਂ ਉਹਨਾਂ ਦੀਆਂ ਤੀਰ ਰਬ ਵਲ ਜਿਹੜੇ ਮਾਰ ਗਏ
ਨੇਕ ਖੱਟਕੇ ਨੇਕੀਆਂ ਨਾਲ ਲੈ ਗਏ ਬਦ ਬਦੀਆਂ ਪਿਛੇ ਖਿਲਾਰ ਗਏ
ਬੀਰ ਬਿਕ੍ਰਮਾਜੀਤ ਜਹੇ ਰਹੇ ਜਿਉਂਦੇ ਜਿਹੜੇ ਜੁਗ ਤੇ ਕਰ ਉਪਕਾਰ ਗਏ
ਕਾਰੂੰ ਜੈਸਿਆਂ ਖਟੀਆਂ ਲਾਹਨਤਾਂ ਹੀ ਜ਼ੁਲਮ ਕਰ ਹੋ ਕੇ ਗੁਨਾਹਗਾਰ ਗਏ
ਭਲੇ ਬੁਰੇ ਏਥੋਂ ਸਾਰੇ ਰਵਾਂ ਹੋਏ ਖਾਲੀ ਛਡ ਕੇ ਮਹਿਲ ਮੁਨਾਰ ਗਏ
ਜਿਹੜੇ ਰਸਤੇ ਮਰ ਗਰੀਬ ਗਏ ਓਸੇ ਰਾਹ ਰੋਂਦੇ ਸ਼ਾਹੂਕਾਰ ਗਏ
ਖਾਲੀ ਹਥ ਚਲਾਯਾ ਕਾਲ ਸਭ ਨੂੰ ਜੋੜ ਦੌਲਤਾਂ ਲਾ ਅੰਬਾਰ ਗਏ
ਅੰਤ ਬਿਸਤ੍ਰਾ ਸਭ ਦਾ ਖਾਕ ਹੋਇਆ ਜਿਹੜੇ ਪਹਿਨਦੇ ਫੁਲਾਂ ਦੇ ਹਾਰ ਗਏ
ਘਾਸ ਖੋਤਣੇ ਵਾਲੇ ਨਾ ਰਹੇ ਜੇਕਰ ਮਰ ਤਾਜ਼ੀਆਂ ਦੇ ਅਹਵਾਰ ਗਏ
ਜਿਹੜੇ ਰਾਹ ਗੁਲਾਬ ਗਰੀਬ ਗਏ ਓਸੇ ਰਾਹ ਹੀ ਮਰ ਸਰਦਾਰ ਗਏ
ਮੰਦਾ ਗਲ ਕੀ ਰਿਹਾ ਹਮੇਸ਼ ਕੋਈ ਨਾ ਜਾਂਦੀ ਵਾਰ ਸਾਰੇ ਹਥ ਝਾੜ ਗਏ
ਜ਼ਾਲਮ ਜ਼ੁਲਮ ਦ ਸਣੇ ਕਰਤਾਰ ਸਿੰਘਾ ਵਾਜੇ ਕੂੜ ਵਜਾ ਦਿਨ ਚਾਰ ਗਏ

### ਸਿੰਘ ਇਤਫਾਕ ਤੇ ਤਲਵਾਰ ਦੇ ਜੋਰ ਬਚ ਗਏ

ਜਿਹਨੂੰ ਰੱਬ ਰਖੇ ਓਹਨੂੰ ਕੌਣ ਮਾਰੇ ਸਿੰਘ ਸੂਬਿਆਂ ਤੋਂ ਹੁਸ਼ਿਆਰ ਬਚ ਗਏ
ਲਾਯਾ ਜ਼ੋਰ ਨ ਹਾਕਮਾਂ ਘਟ ਵੇਖੋ ਸਿੰਘ ਜੁਲਮ ਤੋਂ ਜੋਰ ਤਲਵਾਰ ਬਚ ਗਏ
ਮਾਰੂ ਦੇਸ ਪੰਜਾਬ ਸੀ ਖਾਲਸੇ ਦਾ ਦੁਖ ਵਡੇ ਤੋਂ ਵਡੇ ਸਹਾਰ ਬਚ ਗਏ
ਚੜ ਦਿੱਲੀ ਲਾਹੋਰੋਂ ਤੂਫਾਨ ਕਈ ਸਿੰਘ ਆਸਰਾ ਰੱਖ ਕਰਤਾਰ ਬਚ ਗਏ
ਲੰਘ ਗਏ ਉਸ ਜੁਲਮ ਦਰਿਆ ਬਹੁਤੇ ਬੰਦੇ ਰੱਬ ਦੇ ਹੌਂਸਲੇ ਧਾਰ ਬਚ ਗਏ
ਬਰਕਤ ਇਕ ਇਤਫਾਕ ਦੀ ਸਮਝ ਲਵੋ ਸਿੰਘ ਵੈਰੀਆਂ ਤੋਂ ਤੇਗਾਂ ਮਾਰ ਬਚ ਗਏ
ਵੈਰੀ ਮਾਰਦੇ ਮਾਰਦੇ ਆਪ ਮਰ ਗਏ ਸਿੰਘ ਮੁਸ਼ਕਲਾਂ ਤੋਂ ਲੰਘ ਪਾਰ ਬਚ ਗਏ
ਜਥੇਬੰਦੀ ਇਤਫਾਕ ਤੇ ਭਜਨ ਕਰਕੇ ਵਾਂਗ ਜੀਭ ਦੰਦਾਂ ਵਿਚਕਾਰ ਬਚ ਗਏ
ਪੁੜ ਦਿਲੀ ਲਾਹੌਰ ਖਰਾਸ ਦੇ ਸਨ ਦੋਹਾਂ ਵਿਚ ਆਕੇ ਸਿੰਘ ਸਾਰ ਬਚ ਗਏ
ਸਿਰ ਤੇ ਹਥ ਸੁ ਗੁਰੂ ਗੋਬਿੰਦ ਸਿੰਘ ਦਾ ਵੈਰੀ ਮਰੇ ਤੇ ਸਿੰਘ ਸ੍ਰਦਾਰ ਬਚ ਗਏ
ਅਜ ਕਿਥੇ ਹੈ ਮੁਗਲੀਆ ਬਾਦਸ਼ਾਹੀ ਜਿਦੇ ਜੁਲਮ ਤੋਂ ਸਿੰਘ ਵਿਚਾਰ ਬਚ ਗਏ

ਰਹੇ ਖਾਨ ਨ ਸ਼ਾਨ ਕਰਤਾਰ ਸਿੰਘਾ ਅਮਨ ਅਮਾਨ ਸੰਸਾਰ ਬਚ ਗਏ

ਦੇਸ ਦੀ ਬਰਬਾਦੀ

ਭਾਵੇਂ ਦਿਲੀ ਦੀਉਡ ਗਈਖਾਕਸਾਰੀ ਜਿਉਂਦੀ ਰਹੀਅਸਲੋਂ ਬਾਦਸ਼ਾਹੀ ਨ ਸੀ
ਨਾਦਰ ਰਤ ਨਚੋੜਕੇ ਲੈ ਗਿਆ ਸੀ ਛਡੀ ਵਿਚ ਖਜ਼ਾਨਿਆਂ ਪਾਈ ਨ ਸੀ
ਕਰ ਗਿਆ ਹਕੂਮਤਾਂ ਢਿੱਲੀਆਂ ਉਹ ਰਹੀ ਆਕੜ ਕਿਸੇ ਦੀ ਕਾਈ ਨ ਸੀ
ਪਰ ਜੁਲਮ ਦੀ ਤੇਗ ਨ ਹੋਈ ਖੁੰਢੀ ਕਿਸੇ ਮੋੜ ਮਿਆਨ ਆ ਪਾਈ ਨ ਸੀ
ਮਾਰੋ ਮਾਰ ਹੁੰਦੀ ਰਹੀ ਓਸੇ ਤਰ੍ਹਾਂ ਸ਼ਰ੍ਹਾ ਵਾਲਿਆਂ ਨੂੰ ਸ਼ਰਮ ਆਈ ਨ ਸੀ
ਵੈਰ ਹਾਕਮਾਂ ਸਿੰਘਾਂ ਦਾ ਰਿਹਾ ਓਵੇਂ ਕਿਸੇ ਬੱਲਦੀ ਅੱਗ ਬੁਝਾਈ ਨ ਸੀ
ਦਿਨੋ ਦਿਨ ਦੂਣੀ ਸਗੋਂ ਭੜਕ ਰਹੀ ਸੋਚ ਹਾਕਮਾਂ ਕਲ੍ਹਾ ਮਚਾਈ ਨ ਸੀ
ਫੌਜਾਂਗਸ਼ਤੀਆਂ ਫਿਰਦੀਆਂ ਓਸੇਤਰਾਂ ਸੁਣਦਾ ਪਰਜਾ ਦੀ ਕੋਈਦੁਹਾਈ ਨ ਸੀ
ਪਿੱਛਾ ਹਾਕਮ ਸਿੰਘਾਂ ਦਾ ਛਡਦੇ ਨ ਛਡੀ ਸਿੰਘਾਂ ਵੀ ਮਾਰ ਕੁਟਾਈ ਨ ਸੀ
ਵੈਰੀ ਚਾਹੁੰਦੇ ਪੰਥ ਬਰਬਾਦ ਕਰਨਾ ਪਰ ਏਹ ਅਕਾਲ ਨੂੰ ਭਾਈ ਨ ਸੀ
ਜੇਕਰ ਸਿੰਘਾਂ ਤਾਈਂ ਪਿਆ ਵਖਤ ਹੈਸੀ ਅੱਖ ਹਾਕਮਾਂ ਭੀ ਕਦੇ ਲਾਈ ਨ ਸੀ
ਇਕ ਦੂਸਰੇ ਦੇ ਮਾਰੂ ਹੋਇ ਰਹੇ ਹਟ ਕਿਸੇ ਕਮਜੋਰੀ ਦਿਖਾਈ ਨ ਸੀ
ਰਿਹਾ ਪੱਲੇ ਲਾਹੌਰ ਦੇ ਕੁਝ ਭੀ ਨਾ ਕਰਦੀ ਖੁਸ਼ ਹੋ ਫੌਜ਼ ਚੜਾਈ ਨ ਸੀ
ਸਾਰਾ ਦੇਸ਼ ਬਰਬਾਦ ਹੋ ਰਿਹਾ ਹੈਸੀ ਦੇਂਦੀ ਰੌਣਕ ਕਿਤੇ ਦਿਖਾਈ ਨ ਸੀ
ਨ ਵਣਜ ਵਪਾਰ ਨ ਖੁਸ਼ੀ ਕਿਧਰੇ ਖੇਤੀ ਬਾੜੀ ਦੀ ਕਿਤੇ ਕਮਾਈ ਨ ਸੀ
ਦੇਸ਼ ਹੋਯਾ ਉਜਾੜ ਕਰਤਾਰ ਸਿੰਘਾ ਸਾਕਾਂ ਅੰਗਾਂ ਦੀ ਮੇਲ ਮਿਲਾਈ ਨ ਸੀ

ਵਾਕ ਕਵੀ

ਸੂਬੇ ਖਾਨ ਬਹਾਦਰ ਦੀ ਮੌਤ ਤੋੜੀ ਅਜੀਤ ਖਾਲਸੇ ਵਿਚ ਲਿਖਾ ਆਯਾ
ਕੀਤੇ ਜ਼ੁਲਮ ਜੋ ਉਸਨੇ ਸਿੰਘਾਂ ਉਤੇ ਬਹੁਤ ਵੰਨਗੀਆਂ ਪਿਛੇ ਦਿਖਾ ਆਯਾ
ਹਠ ਖਾਲਸੇ ਦਾ ਜ਼ੁਲਮ ਹਾਕਮਾਂ ਦੇ ਵਖੋ ਵਖਰੇ ਕਰ ਜਤਾ ਆਯਾ
ਸੁਣੋ ਅਗਲੇ ਹਾਲ ਕਰਤਾਰ ਸਿੰਘਾ ਸਮਾਂ ਕਿਸ ਤਰਾਂ ਰੂਪ ਵਟਾ ਆਯਾ

ਤਥਾ

ਸੂਬਾ ਖਾਨ ਬਹਾਦਰ ਮਰ ਗਿਆ ਜਾਂ ਵਡੇ ਜੋਰ ਤੇ ਜ਼ੁਲਮ ਜਤਾ ਕਰਕੇ

ਕੀਤੀ ਨਾਲ ਰਿਆਯਾ ਦੇ ਬਹੁਰ ਤੱਦੀ ਤਖਤ ਤਾਜ ਦਾ ਮਾਨ ਰਖਾ ਕਰਕੇ
ਵਿਚ ਦੇਸ ਦੇ ਮੁਢ ਮਰਬਾਦੀਆਂ ਦਾ ਰਸਤੇ ਜ਼ੁਲਮ ਦੇ ਸ਼ੁਰੂ ਕਰਵਾ ਕਰਕੇ
ਪੰਥ ਤਾਈਂ ਮੁਕਾਂਵਦਾ ਮੁਕ ਗਿਆ ਸੈ ਮਾਵਾਂ ਦੇ ਪੁਤ ਮਰਵਾ ਕਰਕੇ
ਬੇ-ਗੁਨਾਹਾਂ ਦੇ ਤਾਈਂ ਮਰਵਾ ਹੱਥੀਂ ਸਿਰ ਪਾਪ ਦੇ ਭਾਰ ਉਠਾ ਕਰਕੇ
ਜ਼ੋਰ ਜ਼ੁਲਮ ਤੇ ਬੇਇਨਸਾਫੀਆਂ ਕਰ ਕਰਨੀ ਆਪਣੀ ਦਾ ਫਲ ਪਾ ਕਰਕੇ
ਪਿਆ ਦੋਜ਼ਖਾਂ ਦੇ ਵਿਚ ਅੰਤ ਨੂੰ ਜਾ ਮੱਥੇ ਦਾਗ ਸਿਆਹੀ ਲਗਾ ਕਰਕੇ
ਪਿਛੇ ਲਿਖ ਆਯਾ ਕਰਤਾਰ ਸਿੰਘਾ 'ਅਜੀਤ ਖਾਲਸਾ' ਪੜ੍ਹੋ ਡੰਗਾ ਕਰਕੇ

### ਯਾਹਯਾ ਖਾਂ ਤੇ ਸ਼ਾਹ ਨਿਵਾਜ਼ ਖਾਂ

ਏਸੇ ਸੂਬੇ ਦੇ ਹੈਸਨ ਦੋ ਬੇਟੇ ਯਾਹਯਾ ਖਾਨ ਸੀ ਵਡਾ ਪਛਾਨ ਭਾਈ
ਛੋਟਾ ਸ਼ਾਹ ਨਿਵਾਜ਼ ਸੀ ਨਾਮ ਉਸਦਾ ਵਡਾ ਹਠੀ ਤੇ ਬਲਵਾਨ ਭਾਈ
ਸੂਬੇ ਖਾਨ ਬਹਾਦਰ ਦੀ ਮੌਤ ਪਿਛੋਂ ੦ਕਮਰਦੀਨ ਨੇ ਕਰ ਧਿਆਨ ਭਾਈ
ਯਾਹਯੇ ਖਾਨ ਨੂੰ ਕਰ ਲਾਹੌਰ ਸੂਬਾ ਸ਼ਾਹ ਨਿਵਾਜ ਨੂੰ ਕਰ ਮੁਲਤਾਨ ਭਾਈ
ਰੱਖੀ ਤਾਕਤ ਕਾਇਮ ਕਰਤਾਰ ਸਿੰਘਾ ਕਮਰਦੀਨ ਦਾਨਾ ਸੁਜਾਨ ਭਾਈ

### ਯਾਹਯਾ ਖਾਂ ਲਾਹੌਰ ਦੇ ਤਖਤ ਤੇ

ਊਠ ਚਾਲੀ ਤੇ ਕਹਿਣ ਪੰਜਤਾਲੀ ਬੇਤਾ ਯਾਹਯਾ ਹੋ ਕੇ ਤਾਜਦਾਰ ਬੈਠਾ
ਇਹ ਬਾਪ ਤੋਂ ਵੀ ਹਿਸੇ ਚਾਰ ਹੈਸੀ ਤੇਗ ਜ਼ੁਲਮ ਦੀ ਲੈ ਆਬਾਦ ਬੈਠਾ
ਵਡਾ ਤੇਜ਼ ਤਰਾਰ ਜਵਾਨ ਜ਼ਾਲਮ ਸੂਬਾ ਬਣ ਨਵਾਂ ਖੂਨਖਾਰ ਬੈਠਾ
ਵੈਰੀ ਸਿੰਘਾਂ ਦਾ ਭਾਰਾ ਕਰਤਾਰ ਸਿੰਘਾ ਕਰ ਸ਼ਰ੍ਹਾ ਦੀ ਤੇਜ ਤਲਵਾਰ ਬੈਠਾ

### ਇਮਨਾਬਾਦੀਆਂ ਦਾ ਜ਼ੋਰ

ਦੋ ਇਮਨਾਬਾਦ ਦੇ ਖਤਰੀ ਸਨ ਅਹੁਦੇ ਉਹਨਾਂ ਦੇ ਤੁਰਤ ਵਧਾਏ ਸੂਬੇ
ਲਖਪਤ ਨੂੰ ਕਰ ਵਜ਼ੀਰ ਲਿਆ ਜਸਪਤ ਤਾਈਂ ਵਡਿਆਇ ਸੂਬੇ
ਕੰਮ ਬਾਹਰ ਦੇ ਓਹਦੇ ਸਪੁਰਦ ਕੀਤੇ ਡੋਰ ਓਹਨਾਂ ਦੇ ਹਥ ਫੜਾਇ ਸੂਬੇ
ਰੋੜ੍ਹ ਆਪਣਾ ਆਪ ਕਰਤਾਰ ਸਿੰਘਾ ਲਿਆ ਅਕਲ ਤੇ ਹੋਸ਼ ਗਵਾਇ ਸੂਬੇ

---

੦ਕਮਰਦੀਨ ਬਾਦਸ਼ਾਹ ਦਾ ਵਜ਼ੀਰ ਸੀ ਤੇ ਅਬਦੁਲ ਸਮੁੰਦ ਖਾਂ ਦਾ ਛੋਟਾ ਭਰਾ ਸੀ ਅਤੇ ਇਹਨਾਂ ਦਾ ਬਾਬਾ ਲਗਦਾ ਸੀ।

ਭਾਈ ਸੁਬੇਗ ਸਿੰਘ ਜੀ

ਖਾਸ ਜ਼ਿਲੇ ਲਾਹੌਰ ਦੇ ਵਿਚ ਵੱਡਾ ਇਕ ਜੰਭਰ ਪਿੰਡ ਵਿਚਾਰ ਭਾਈ
ਵਿਚ ਮਾਝੇ ਦੇ ਹੈ ਮਸ਼ਹੂਰ ਭਾਰਾ ਸਭ ਜਾਣਦੇ ਨੇ ਨਰ ਨਾਰ ਭਾਈ
ਓਸ ਪਿੰਡ ਦੇ ਵਿਚ ਪਛਾਨ ਲਵੋ ਚੰਗਾ ਮਾਲਕੀ ਦਾ ਜ਼ਿਮੀਂਦਾਰ ਭਾਈ
ਹੋਯਾ ਨਾਮ ਮਸ਼ਹੂਰ ਸੁਬੇਗ ਸਿੰਘ ਜੀ ਅਕਲਮੰਦ ਤੇ ਬੜਾ ਹੁਸ਼ਿਆਰ ਭਾਈ
ਦੇਸ ਵਿਚ ਪਈ ਜਦੋਂ ਆਣ ਗਰਦੀ ਸਿੰਘ ਲੈ ਕੇ ਸਾਰਾ ਪਰਵਾਰ ਭਾਈ
ਜਾ ਵਿਚ ਲਾਹੌਰ ਦੇ ਰਹਿਣ ਲਗਾ ਕਰ ਨਾਲ ਰਸੂਖ ਸਰਕਾਰ ਭਾਈ
ਸੂਬੇ ਖਾਨ ਬਹਾਦਰ ਦੀ ਮੁਛ ਬਣਿਆਂ ਬਾਦਸ਼ਾਹੀ ਬਣਿਆ ਠੇਕੇਦਾਰ ਭਾਈ
ਕਈ ਪਿੰਡ ਅਜਾੜੇ ਤੇ ਲੈ ਰੱਖੇ ਵਡਾ ਹੋ ਗਿਆ ਸੀ ਮਾਲਦਾਰ ਭਾਈ
ਸੂਬੇ ਸਿੰਘਾਂ ਦੇ ਨਾਲ ਵਿਗਾੜਪਾਯਾ ਰਹਿੰਦੀ ਖੜਕਦੀ ਨਿਤ ਤਲਵਾਰ ਭਾਈ
ਬਚ ਸਾਹਮਣੇ ਰਿਹਾ ਕਰਤਾਰ ਸਿੰਘਾ ਜੋਰ ਅਕਲ ਦੇ ਸਮੇਂ ਨੂੰ ਟਾਰ ਭਾਈ

ਸੁਬੇਗ ਸਿੰਘ ਜੀ ਦੀ ਕੋਤਵਾਲੀ

ਵਿਚ ਰਹਿਕੇ ਦੁਸ਼ਮਣਾਂ ਭਾਰਿਆਂ ਦੇ ਖਿਲਕਤਾਂ ਦੇ ਕਦਰ ਪਾਇ ਇਸਨੇ
ਵਾਂਗ ਜੀਭ ਦੇ ਦੰਦਾਂ ਦੇ ਵਿਚ ਬਚਿਆ ਹੈਸਨ ਅਕਲ ਦੇ ਫੰਦ ਚਲਾਇ ਇਸਨੇ
ਵਿਗੜੀ ਖਾਨ ਬਹਾਦਰ ਦੀ ਨਾਲ ਸਿੰਘਾਂ ਵਿਚ ਪੈ ਫਸਾਦਮਿਟਾਇ ਇਸਨੇ
ਦੋਹਾਂ ਧਿਰਾਂ ਦੇ ਵਿਚ ਵਕੀਲ ਬਣਕੇ ਕਈ ਫੈਸਲੇ ਸਨ ਨਿਪਟਾਇ ਇਸਨੇ
ਬੜੇ ਬੜੇ ਕੀਤੇ ਕੰਮ ਓਸ ਵੇਲੇ ਸਿੰਘ ਸਿਰੋਂ ਤੂਫਾਨ ਲੰਘਾਇ ਇਸਨੇ
ਵਿਚ ਰਹਿ ਦਰਬਾਰ ਲਾਹੌਰ ਦੇ ਜੀ ਲਾਭ ਪੰਥ ਨੂੰ ਖੂਬ ਪੁਚਾਇ ਇਸਨੇ
ਖੁਸ਼ ਹੋ ਕੇ ਸੂਬੇ ਕੋਤਵਾਲ ਕੀਤਾ ਹੁਕਮ ਵਿਚ ਲਾਹੌਰ ਕਮਾਇ ਇਸਨੇ
ਕੋਤਵਾਲ ਬਣਕੇ ਵਿਚ ਸ਼ਹਿਰ ਦੇ ਜੀ ਜ਼ੁਲਮ ਹਿੰਦੂਆਂ ਸਿਰੋਂ ਹਟਾਇ ਇਸਨੇ
ਗੋ ਬੱਧ ਬਜ਼ਾਰਾਂ ਚੋਂ ਬੰਦ ਕੀਤਾ ਡੰਨ ਜੇਜ਼ੀਏ ਘਟ ਕਰਾਇ ਇਸਨੇ
ਮੇਲੇ ਬੰਦ ਹੋਇ ਹੈਸਨ ਹਿੰਦੂਆਂ ਦੇ ਨਾਲ ਅਕਲ ਦੇ ਫੇਰ ਲਗਵਾਇ ਇਸਨੇ
ਗੁਰਦੁਆਰੇ ਜਿਹੜੇਢਾਏ ਜ਼ਾਲਮਾਂ ਸਨ ਫੇਰ ਵਿਤ ਅਨੁਸਾਰ ਬਣਵਾਇ ਇਸਨੇ
ਮੁਰਦੇ ਸਿੰਘਾਂ ਦੇ ਕੱਢਕੇ ਖੂਹਾਂ ਵਿਚੋਂ ਕੱਠੇ ਕਰ ਸਸਕਾਰ ਕਰਵਾਇ ਇਸਨੇ
ਕਈ ਬੱਧੇ ਆਇ ਸਿੰਘ ਵੱਢੀਆਂ ਦੇਇ ਉਹ ਮੁਖਬਰਾਂ ਹਥੋਂ ਛੁਡਾਇ ਇਸਨੇ

ਪਾ ਹੁਕਮ ਹਾਸਲ ਕਰਤਾਰਸਿੰਘਾ ਚੰਗੇ ਫਰਜ ਸਨ ਤਦੋਂ ਨਿਬਾਹਿ ਇਸਨੇ

### ਸੁਬੇਗ ਸਿੰਘ ਤੇ ਚੁਗਲੀਆਂ

ਇਹ ਗਲ ਦੋਖੀਆਂ ਨੂੰ ਕਦੋਂ ਭਾਂਵਦੀ ਸੀ ਕਰਦੇ ਈਰਖਾ ਰਹੇ ਗਵਾਰ ਬਹੁਤੇ
ਲੱਖੂ ਜਹੇ ਵਡੇ ਬੇਈਮਾਨ ਭਾਰੇ ਕਾਜੀ ਮੁਲਾ ਤੇ ਹੋਰ ਮੱਕਾਰ ਬਹੁਤੇ
ਵੇਖ ਸਿੰਘ ਜੀ ਦੇ ਇਕਬਾਲ ਤਾਈਂ ਗੁਝੀ ਨਿਤ ਕਰਦੇ ਰਹੇ ਖਾਰ ਬਹੁਤੇ
ਪੇਸ਼ ਗਈ ਨਾ ਖਾਨ ਬਹਾਦਰ ਅਗੇ ਓਹਦੇ ਦਿਤੇ ਸਨ ਕੰਮ ਸਵਾਰ ਬਹੁਤੇ
ਸੂਬੇ ਮਰੇ ਪਿਛੋਂ ਦਾਉਂ ਦੋਖੀਆ ਦਾ ਗਿਆ ਲਗ ਤੇ ਹੋਇ ਹੁਸ਼ਿਆਰ ਬਹੁਤੇ
ਯਾਹਯਾ ਖਾਂਨ ਤਜਰਬਾਕਾਰ ਹੈਸੀ ਓਹਦੇ ਗਿਰਦ ਹੋਏ ਜਾਲ ਡਾਰ ਬਹੁਤੇ
ਲਗੇ ਚੁਗਲੀਆਂ ਕਰਨ ਸੁਬੇਗ ਸਿੰਘ ਤੇ ਨਿਤ ਰਲਕੇ ਚੰਦਰੇ ਯਾਰ ਬਹੁਤੇ
ਇਹ ਸਿੰਘਾਂ ਨੂੰ ਦੇਂਵਦਾ ਭੇਤ ਸਾਰੇ ਵੈਰੀ ਦੀਨ ਦਾ ਕਾਰਨ ਉਚਾਰ ਬਹੁਤੇ
ਕਈਆਂ ਝੂਠੀਆਂ ਤੋਹਮਤਾਂ ਆਣਲਾਈਆਂ ਵੈਰੀ ਬਣ ਗਏ ਬੁਰਯਾਰ ਬਹੁਤੇ
ਸੂਬੇ ਤਾਈਂ ਭੜਕਾ ਕਰਤਾਰ ਸਿੰਘਾ ਲਾਇ ਸਿੰਘ ਤੇ ਜੁਰਮ ਵਿਚਾਰ ਬਹੁਤੇ

### ਭਾਈ ਸੁਬੇਗ ਸਿੰਘ ਜੀ ਦੀ ਨਜਰਬੰਦੀ

ਚੁਗਲ ਪਾੜਕੇ ਪੱਥਰਾਂ ਰਖ ਦੇਂਦੇ ਸੂਬਾ ਚੁਗਲੀਆਂ ਕਰ ਭਖਾਯਾ ਜੀ
ਚੁਗਲ ਚੰਦਰੇ ਸੱਪਾਂ ਤੋਂ ਹੋਣ ਜਹਿਰੀ ਡੰਗ ਸਿੰਘ ਦੇ ਉਤੇ ਚਲਾਯਾ ਜੀ
ਦਰਜਨ ਹੋਯਾ ਸੂਬਾ ਆਣ ਭਾਰਾ ਰੁਖ ਦਿਨਾਂ ਦੇ ਵਿਚ ਪਲਟਾਯਾ ਜੀ
ਕਈ ਲਾ ਝੂਠੇ ਜੁਰਮ ਸਿੰਘ ਉਤੇ ਜੇਹਲਖਾਨੇ ਦੇ ਵਿਚ ਸੁਟਾਯਾ ਜੀ
ਨਜਰਬੰਦ ਸੁਬੇਗ ਸਿੰਘ ਕਰ ਦਿਤਾ ਕੀਤਾ ਸਭ ਅਹਿਸਾਨ ਭੁਲਾਯਾ ਜੀ
ਜਿਥੇ ਹੋਇ ਈਰਖਾ ਹੋਇ ਕਰਤਾਰ ਸਿੰਘਾ ਓਥੋਂ ਕਿਸੇ ਨਾ ਲਾਭ ਉਠਾਯਾ ਜੀ

### ਸ਼ਹਬਾਜ ਸਿੰਘ ਦੀ ਮੁਲਾਂ ਨਾਲ ਬਹਿਸ

ਇਕੋਸਿੰਘ ਦਾ ਪੁਤ ਸ਼ਾਹਬਾਜਸਿੰਘ ਜੀ ਠਾਰਾਂ ਸਾਲ ਦਾ ਤੇ ਹੋਣਹਾਰ ਸੀ ਜੀ
ਅਰਬੀਫਾਰਸੀ ਬਾਪਦੇ ਵਾਂਗ ਪੜ੍ਹਿਆ ਮੂੰਹ ਸੋਹਣਾ ਬੜਾ ਹੁਸ਼ਿਆਰ ਸੀ ਜੀ
ਹਾਣੀ ਸੂਬੇ ਦਾ ਤੇ ਕੱਠੇ ਰਹੇ ਪੜ੍ਹਦੇ ਬਣਿਆਂ ਮੁਢਦਾ ਕੁਝ ਪਿਆਰ ਸੀ ਜੀ
ਇੱਜਤ ਓਸਦੀ ਭੀਚੰਗੀ ਬਣੀ ਹੋਈਸੀ ਖੁਲ੍ਹ ਔਣਦੀ ਵਿਚ ਦਰਬਾਰ ਸੀ ਜੀ
ਇਕ ਦਿਨ ਕਾਜੀ ਨਾਲ ਝਗੜਪਿਆ ਕੋਈ ਮਸਲਾ ਰਖ ਵਿਚਕਾਰ ਸੀ ਜੀ

ਕਾਜ਼ੀ ਪਾਜ਼ੀ ਨੂੰ ਓਸ ਹਰਾ ਦਿਤਾ ਝੂਠਾ ਹੋ ਗਿਆ ਉਹ ਗਵਾਰ ਸੀ ਜੀ
ਰਤੀ ਹੋਯਾ ਸ਼ਰਮਿੰਦਾ ਨ ਉਹ ਪਾਪੀ ਰੱਖੀ ਦਿਲ ਅੰਦਰ ਸਗੋਂ ਖਾਰ ਸੀ ਜੀ
ਕਾਫਰ ਹੋਕੇ ਇਹ ਕਰਤਾਰ ਸਿੰਘਾ ਬੋਲੇ ਸਾਹਮਣੇ ਏਡ ਹੰਕਾਰ ਸੀ ਜੀ

ਕਾਜੀ ਨੇ ਸੂਬੇ ਪਾਸ ਚੁਗਲੀ ਕਰਨੀ

ਕੋਤਵਾਲ ਦਾ ਪੁਤ ਸ਼ਾਹਬਾਜ ਸਿੰਘ ਜੋ ਉਹ ਕਾਫਰ ਹੈ ਬੜਾ ਵਿਚਾਰ ਸੂਬੇ
ਨਿੰਦਾ ਕਰਦਾ ਦੀਨ ਇਸਲਾਮ ਦੀ ਏ ਚੜ੍ਹਿਆ ਉਸਦੇ ਸਿਰ ਹੰਕਾਰ ਸੂਬੇ
ਸਿੱਖ ਮਜ੍ਹਬ ਇਸਲਾਮ ਤੋਂ ਕਹੇ ਉਚਾ ਝੂਠ ਦੀਨ ਨੂੰ ਰਿਹਾ ਉਚਾਰ ਸੂਬੇ
ਕਹਿੰਦਾ ਹਜ਼ਰਤਾਂ ਅਤੇ ਪੈਗੰਬਰਾਂ ਦਾ ਗੁਰੂ ਨਾਨਕ ਤਾਈਂ ਸ੍ਰਦਾਰ ਸੂਬੇ
ਐਸੇ ਬੋਲਦਾ ਲਫਜ ਜ਼ਬਾਨ ਵਿਚੋਂ ਸੁਣ ਸ਼ਕੀਦੇ ਨਹੀਂ ਸਹਾਰ ਸੂਬੇ
ਉਹਨੂੰ ਸੱਦਕੇ ਪਾਸ ਕਰਤਾਰ ਸਿੰਘਾ ਜ਼ਰਾ ਵਿਚ ਕਚਹਿਰੀ ਦੇ ਤਾੜ ਸੂਬੇ

ਵਾਕ ਕਵੀ

ਚੁਗਲਬਾਜ਼ਾਂ ਨੇ ਹੋਰ ਵੀ ਚੁਕ ਦਿਤੀ ਅੱਗ ਲਾ ਸੂਬਾ ਭੜਕਾਇ ਦਿੱਤਾ
ਵੇਲਾ ਵੇਖਕੇ ਕਢਿਆ ਰੋਹ ਦਿਲ ਦਾ ਤੇਲ ਅੱਗ ਬਲਦੀ ਉਤੇ ਪਾਇ ਦਿੱਤਾ
ਨਮਕ ਖਾਣ ਹਜੂਰ ਦੇ ਪਾਸ ਰਹਿਕੇ ਬੁਰਾ ਦੀਨ ਨੂੰ ਕਹਿਣ ਸਮਝਾਇ ਦਿੱਤਾ
ਵੈਰੀ ਦੀਨਇਸਲਾਮ ਦੇ ਸਿੰਘ ਭਾਰੇ ਇਹ ਕਿਉਂ ਪਾਸਰਖੇ ਜਤਲਾਇ ਦਿੱਤਾ
ਇਹ ਭੀ ਓਹਨਾਂ ਹੀ ਸੱਪਾਂ ਦੇ ਬੱਚੇ ਨੇ ਜਿਨ੍ਹਾਂ ਰਾਜ ਨੂੰ ਕਰ ਤਬਾਇ ਦਿੱਤਾ
ਮਿਠੇ ਬਣਕੇ ਪਾਂਵਦੇ ਭੇਦ ਰਹੇ ਵਿਚੇ ਵਿਚ ਨੁਕਸਾਨ ਪੁਚਾਇ ਦਿੱਤਾ
ਦਿਓ ਸੱਦਕੇ ਭਾਰੀ ਸਜ਼ਾ ਓਹਨੂੰ ਮੁਲਾਂ ਸਾਹਿਬ ਦਾ ਦਿਲ ਦੁਖਾਇ ਦਿੱਤਾ
ਇਕ ਪਾਗਲਦੇਤਾਈਂ ਕਰਤਾਰ ਸਿੰਘਾ ਕਰ ਚੁਗਲੀਆਂ ਬਿੱਛੂਲੜਾਇ ਦਿੱਤਾ

ਸ਼ਾਹਬਾਜ ਸਿੰਘ ਦੀ ਪੇਸ਼ੀ

ਓਸੇਵਕਤ ਸੂਬੇ ਹੁਕਮ ਚਾੜ੍ਹਦਿਤਾ ਹਾਜਰ ਕਰੋ ਸ਼ਾਹਬਾਜ ਲਿਆਇ ਜਲਦੀ
ਹੁਕਮ ਸੁਣਕੇ ਕਾਜੀਆਂ ਪਾਜੀਆਂ ਨੇ ਦੋ ਅਹਿਦੀਏ ਤੁਰਤ ਦੁੜਾਇ ਜਲਦੀ
ਘਰ ਜਾਕੇ ਕਹਿਆ ਸ਼ਾਹਬਾਜਸਿੰਘਾ ਏਸੈ ਵਕਤ ਹੀ ਸੂਬਾ ਬੁਲਾਇ ਜਲਦੀ
ਸਮਝਗਿਆ ਸ਼ਾਹਬਾਜਸਿੰਘ ਗਲਸਾਰੀਕਾਜ਼ੀ ਬਾਜੀਦਿੱਤੀਉਲਟਾਇ ਜਲਦੀ
ਆਯਾਤੁਰਤ ਤਿਆਰ ਹੋ ਕਿਲੇ ਅੰਦਰ ਹੋਯਾ ਸਾਹਮਣੇ ਫਤੇ ਗਜਾਇ ਜਲਦੀ

ਫਤ੍ਹੇ ਸੁਣਦਿਆਂ ਸਾਰ ਕਰਤਾਰ ਸਿੰਘਾ ਸੂਬਾ ਮਥੇ ਤੇ ਤਿਉੜੀ ਚੜ੍ਹਾਇ ਜਲਦੀ

ਸੂਬਾ

ਅੱਜ ਸੂਬੇ ਦੀ ਸ਼ਕਲ ਸੀ ਹੋਰ ਹੋਈ ਕਹਿੰਦਾ ਬੁਰਾ ਇਹ ਕੰਮ ਕਮਾਯਾ ਤੂੰ
ਕਾਜ਼ੀ ਸਾਹਿਬ ਦੇ ਸਾਹਮਣੇ ਅੱਖ ਕਰਕੇ ਓਹਨੂੰ ਮਸਲਿਆਂ ਵਿਚ ਹਰਾਯਾ ਤੂੰ
ਮੂੰਹੋਂ ਦੀਨ ਇਸਲਾਮ ਨੂੰ ਬੁਰਾ ਕਹਿਕੇ ਕਾਜੀ ਸਾਹਿਬ ਦਾ ਦਿਲ ਦੁਖਾਯਾ ਤੂੰ
ਮੁਢੋਂ ਰਿਹੋਂ ਸਾਡੇ ਨਾਲ ਜੰਮਦਾ ਹੀ ਵਿਚੋਂ ਕੁਫਰ ਨੂੰ ਨਹੀਂ ਗਵਾਯਾ ਤੂੰ
ਸਾਡਾ ਖਾ ਕੇ ਸਿੰਘ ਹੀ ਰਿਹੋਂ ਬਣਿਓਂ ਨਜਰ ਕਿਸੇ ਦੀ ਹੇਠ ਨਾ ਆਯਾ ਤੂੰ
ਫਤਵਾ ਸ਼ਰਾ ਦਾ ਲਗੇ ਕਰਤਾਰ ਸਿੰਘਾ ਏਸੇ ਲਈ ਹੁਣ ਗਯਾ ਬੁਲਾਯਾ ਤੂੰ

ਸੂਬੇ ਨੇ ਕਾਜੀਆਂ ਤੋਂ ਫਤਵਾ ਲਵਾਣਾ

ਬੈਠੀ ਰਲੀ ਚੰਡਾਲਾਂ ਦੀ ਚੌਂਕੜੀ ਸੀ ਸੂਬਾ ਆਖਦਾ ਸਾਰੇ ਦਾਨਾ ਦਸੋ
ਦੀਨ ਮਜਬ ਦੀ ਏਸ ਤੌਹੀਨ ਕੀਤੀ ਇਹਦੇ ਵਾਸਤੇ ਸੋਚ ਸਜਾ ਦਸੋ
ਖਾ ਕੇ ਮੋਮਨਾਂ ਦਾ ਕਾਫਰ ਰਿਹਾ ਬਣਿਆਂ ਹੁਕਮ ਸ਼ਰਾ ਦਾ ਸੋਚ ਸਜਾ ਦਸੋ
ਰੱਬ ਹੋਏ ਨਾ ਗੁਸੇ ਕਰਤਾਰ ਸਿੰਘਾ ਬਚੀਏ ਕੁਫਰ ਤੋਂ ਛੱਬ ਉਪਾ ਦਸੋ

ਕਾਜ਼ੀ

ਜਿਹੜਾ ਦੀਨ ਇਸਲਾਮ ਤੌਹੀਨ ਕਰੇ ਓਹਨੂੰ ਤੇਲ ਪਾ ਸਾੜਨਾ ਚਾਹੀਦਾ ਏ
ਹੋਵੇ ਨਬੀ ਰਸੂਲ ਦੀ ਖੁਸ਼ੀ ਤਾਹੀਏਂ ਉਤੇ ਸੂਲੀ ਦੇ ਚਾੜਨਾ ਚਾਹੀਦਾ ਏ
ਜਾਂ ਉਹਦੀਨ ਇਸਲਾਮਕਬੂਲ ਕਰੇ ਨਹੀਂ ਤਾਂ ਸਜਾ ਦੇਇ ਤਾੜਨਾ ਚਾਹੀਦਾ ਏ
ਲਗੇ ਵਸ ਜੇਕਰ ਕਰਤਾਰ ਸਿੰਘਾ ਬਿਨਾਂ ਪੁਛੇ ਹੀ ਮਾਰਨਾ ਕਾਹੀਦਾ ਏ

ਸੂਬਾ

ਜੋਰਾਵਰ ਕਿਦੇ ਭਲਾ ਯਾਰ ਹੁੰਦੇ ਸੂਬਾ ਆਖਦਾ ਦੀਨ ਕਬੂਲ ਕਰ ਲੈ
ਨਹੀਂ ਤਾਂ ਮਾਰਿਆ ਜਾਏਂਗਾ ਦੁਖ ਦੇਕੇ ਛੱਬ ਹੁਕਮ ਨਨਜੂਰ ਰਸੂਲ ਕਰ ਲੈ
ਦੋਹਾਂ ਗੱਲਾਂ ਵਿਚੋਂ ਮਨਜ਼ੂਰ ਜਿਹੜੀ ਮੇਰੇ ਸਾਂਹਮਣੇ ਬਿਨਾਂ ਤੂ ਤੁਲ ਕਰ ਲੈ
ਨਬੀ ਰੱਬ ਦੀ ਖੁਸ਼ੀ ਕਰਤਾਰ ਸਿੰਘਾ ਕਲਮਾਂ ਪੜ੍ਹਕੇ ਛੱਬ ਹਸੂਲ ਕਰ ਲੈ

ਸ਼ਾਹਬਾਜ ਸਿੰਘ

ਮੇਰੇ ਨਾਲ ਮੁਢੋਂ ਰਿਹਾ ਖੇਡਦਾ ਤੂੰ ਉਹ ਬਣੀ ਪ੍ਰੀਤ ਤੁੜਾਇਂ ਕਾਹਨੂੰ

ਇਕਘੜੀ ਦੇ ਸਾਥੀਨੂੰ ਭੁੱਲੀਦਾ ਨਹੀਂ ਅੱਖਾਂ ਬਿਨਾਂ ਸਬਬੋਂ ਫਿਰਾਇਂ ਕਾਹਨੂੰ
ਅੰਗ ਦੋਸਤੀ ਦਾ ਲਗੋਂ ਪਾਲਣੇ ਤੂੰ ਮਿੱਤ੍ਰ ਬਣਕੇ ਦਗਾ ਕਮਾਇਂ ਕਾਹਨੂੰ
ਜੇ ਆ ਨੀਤ ਬਦਨੀਤ ਹੈ ਹੋਈ ਤੇਰੀ ਹੋਰ ਕਰਕੇ ਗੱਲਾਂ ਸੁਣਾਇਂ ਕਾਹਨੂੰ
ਤੈਨੂੰ ਕਾਜ਼ੀਆ ਨੇ ਚੁਕਾਂਦਿਤੀਆਂਨੇ ਸਿੱਧਾ ਗਲ ਕਰ ਖਾਂ ਪੜਦਾ ਪਾਇਂ ਕਾਹਨੂੰ
ਬਾਪ ਕੈਦ ਕੀਤਾ ਮੈਨੂੰ ਮਾਰਨਾ ਤੂੰ ਕਤਲ ਕਰਦਿਹ ਦੇਰ ਹੁਣ ਲਾਇਂ ਕਾਹਨੂੰ
ਕਰਨੀ ਉਹੋ ਤੂੰ ਜਿਹੜੀ ਸਿਖਾਈ ਇਹਨਾਂ ਐਵੇਂ ਪਿਆ ਵਧਾ ਵਧਾਇਂ ਕਾਹਨੂੰ
ਮੁਸਲਮਾਨ ਨਹੀਂਹੋਣਾ ਕਰਤਾਰਸਿੰਘਾ ਐਵੇਂ ਆਪਣਾਵਕਤ ਗਵਾਇਂ ਕਾਹਨੂੰ

ਸੂਬਾ

ਜੇਕਰਯਾਰਹਾਂ ਤਾਹੀਏਂ ਤਰਸ ਕਰਦਾ ਕਲਮਾ ਪੜ੍ਹਕੇ ਤੇ ਮੁਸਲਮਾਨ ਹੋ ਜਾਹ
ਫੇਰ ਦੋਇ ਕੱਠੇ ਅਸੀਂ ਰਹਾਂਗੇ ਜੋ ਔਹਦਾ ਲੈ ਵਡਾ ਫੌਜੀ ਖਾਨ ਹੋ ਜਾਹ
ਕੱਢ ਮੁਸ਼ਕਲਾਂ ਦੇ ਵਿਚੋਂ ਪੈਰ ਲੈ ਤੂੰ ਦਾਖਲ ਖੁਸ਼ੀਆਂ ਵਿਚਪਛਾਨ ਹੋ ਜਾਹ
ਨਾਲ ਕਾਫਰਾਂ ਦੋਜਖਾਂ ਵਿਚ ਪੈਨੈ ਹਿਸੇਦਾਰ ਬਹਿਸ਼ਤ ਦਾ ਆਨ ਹੋ ਜਾਹ
ਉਮਤ ਨਬੀ ਰਸੂਲ ਦੀ ਵਿਚ ਆਕੇ ਪੱਕਾ ਅਜ ਤੋਂ ਵਿਚ ਈਮਾਨ ਹੋ ਜਾਹ
ਕਾਫਰ ਵਿਚ ਬਹਿਸ਼ਤ ਦੇ ਵੜਨਗੇ ਨ ਹੱਕਦਾਰ ਹੂਰਾਂ ਗਿਲਮਾਨ ਹੋ ਜਾਹ
ਕੀਹ ਲੈਣਾ ਤੂੰ ਕਾਫਰਾਂ ਵਿਚ ਰਲਕੇ ਹੁਣ ਨਜ਼ਰ ਮਨਜ਼ੂਰ ਰਹਿਮਾਨ ਹੋ ਜਾਹ
ਕਤਲ ਹੋ ਨਾ ਐਵੇਂ ਕਰਤਾਰ ਸਿੰਘਾ ਬਿਨਾਂ ਸੋਚੇ ਨ ਬੇਨਿਸ਼ਾਨ ਹੋ ਜਾਹ

ਸ਼ਾਹਬਾਜ ਸਿੰਘ

ਮੁਸਲਮਾਨ ਭੀ ਹੋਕੇ ਅੰਤ ਮਰਨਾ ਰਹਿਣਾ ਕਿਸੇਨਾ ਵਿਚ ਜਹਾਨ ਸੂਬੇ
ਮੌਤ ਸਭ ਦੇ ਸਿਰ ਤੇ ਕੂਕਦੀ ਏ ਛਡੇ ਕਿਸੇ ਦਾ ਨਹੀਂ ਨਿਸ਼ਾਨ ਸੂਬੇ
ਜਿਹੜੇ ਰਾਹ ਉਸ ਟੋਰਨਾ ਹੋਰਨਾਂ ਨੂੰ ਓਸੇ ਰਾਹ ਜਾਣੇ ਮੁਸਲਮਾਨ ਸੂਬੇ
ਦੌਲਤ ਦੁਨੀਆਂ ਜਾਵਣੀ ਨਾਲ ਨਾਹੀਂ ਪਏ ਰਹਿਣਗੇ ਸਾਰੇ ਸਾਮਾਨ ਸੂਬੇ
ਅੱਜ ਧਰਮ ਛੱਡਾਂ ਡਰ ਮੌਤ ਪਾਸੋ ਕਲ ਮਾਰਨਾ ਓਸ ਨੇ ਆਨ ਸੂਬੇ
ਰਹਿਣਾ ਜਿੰਦਿਆਂ ਫੇਰ ਭੀ ਨਹੀਂ ਜੇਕਰ ਹੋਣਾ ਫੇਰ ਕਾਹਨੂੰ ਬੇਈਮਾਨ ਸੂਬੇ
ਅਗੇ ਰਬ ਨੂੰ ਮਜ਼ਬ ਕਬੂਲ ਕੋਈ ਨਾ ਓਥੇ ਅਮਲ ਦੀ ਹੋਇ ਪਛਾਨ ਸੂਬੇ
ਹਿੰਦੂ ਬਿਨਾਂ ਗੁਨਾਹ ਦੇ ਮਾਰੀਏ ਨਾ ਫੜ ਵਿਚ ਦਰਗਾਹ ਦੇ ਜਾਨ ਸੂਬੇ

ਮੁਸਲਮਾਨ ਜੇਕਰ ਗੁਨ੍ਹਾਗਾਰ ਹੋਵੇ ਕਿਵੇਂ ਕਹਿਰ ਤੋਂ ਬਚੇ ਸਿਆਨ ਸੂਬੇ
ਕਾਫਰ ਉਹ ਜੋ ਕੁਫਰ ਦੇ ਕੰਮ ਕਰਦੇ ਸਿਰੋਂ ਰਬ ਦਾ ਖੌਫ ਭੁਲਾਨ ਸੂਬੇ
ਪੜ੍ਹਦੇ ਮਜ਼ਹਬ ਦੇ ਹੇਠ ਛਪਾ ਪਾਪੀ ਰਾਤ ਦਿਨੇ ਜੋ ਪਾਪ ਕਮਾਨ ਸੂਬੇ
ਉਹ ਦੋਜ਼ਖਾਂ ਦੇ ਵਿਚ ਪੈਣ ਸਾਰੇ ਬੇਗੁਨਾਹਾਂ ਨੂੰ ਜਿਹੜੇ ਸਤਾਨ ਸੂਬੇ
ਉਨ੍ਹਾਂ ਕਾਫਰਾਂ ਨੂੰ ਢੋਹੀ ਕਿਤੇ ਭੀ ਨਾ ਲੈਕੇ ਰਿਸ਼ਵਤਾਂ ਹੱਕ ਗਵਾਨ ਸੂਬੇ
ਸ਼ਕਲ ਮੋਮਨਾਂ ਦਾ ਕੰਮ ਕਾਫਰਾਂ ਦੇ ਧੋਖੇਬਾਜ਼ ਜੋ ਲੋਕ ਸ਼ੈਤਾਨ ਸੂਬੇ
ਧੱਕੇ ਜਾਣ ਉਹ ਖਾਸ ਦਰਗਾਹ ਵਿਚੋਂ ਵੱਡੀਆਂ ਲੈਕੇ ਖਾਨ ਸੂਬੇ
ਬੇੜੇ ਅਮਲ ਦੇ ਸਭ ਦੇ ਪਾਰ ਹੋਣੇ ਬਿਨਾਂ ਅਮਲਾਂ ਸਭ ਪਛੁਤਾਨ ਸੂਬੇ
ਕਿਹੜੀ ਗਲ ਤੇ ਮੈਂ ਮੁਸਲਮਾਨ ਹੋਵਾਂ ਚਾਰ ਦਿਨ ਦੀ ਹੈ ਗੁਜਾਰਨ ਸੂਬੇ
ਅੰਤ ਸਭ ਦਾ ਬਿਸਤਰਾ ਗੋਲ ਹੋਣਾ ਮੌਤ ਮਾਰਨੇ ਖਾਨ ਸੁਲਤਾਨ ਸੂਬੇ
ਖਾਲੀ ਹਥ ਜਾਣਾ ਏਸ ਦੇਸ ਵਿਚੋਂ ਤੂੰ ਸਮਝ ਲੈ ਰਖ ਧਿਆਨ ਸੂਬੇ
ਕਤਲ ਹੋਣਾ ਮਨਜ਼ੂਰ ਕਰਤਾਰ ਸਿੰਘਾ ਹਾਂ ਮੈਂ ਦਸਦਾ ਸਾਫ ਬਿਆਨ ਸੂਬੇ

ਸੂਬਾ

ਜਾਹ ਅਜ ਦੀ ਰਾਤ ਤੂੰ ਸੋਚ ਕਰ ਲੈ ਤੇਰੀ ਦੋਸਤੀ ਇਹ ਨਿਭਾਵੰਦਾ ਮੈਂ
ਜੇ ਕਲ ਨਾ ਸਾਫ ਬਿਆਨ ਦਿਤਾ ਕਸਮ ਖਾ ਕੇ ਸਚ ਸੁਣਾਵੰਦਾ ਮੈਂ
ਬਚੇ ਜਾਨ ਜੇਦੀਨ ਕਬੂਲ ਕਰ ਲਏਂ ਤੈਨੂੰ ਪਿਆਰ ਦੇ ਨਾਲ ਸਮਝਾਵੰਦਾ ਮੈਂ
ਨਹੀਂ ਤਾਂਮਾਰਿਆਜਾਇੰ ਕਰਤਾਰਸਿੰਘਾ ਸੋਚਣਵਾਸਤੇ ਰਾਤ ਦਿਵਾਵੰਦਾ ਮੈਂ

ਬੰਦੀਖਾਨਾ

ਬੇਕਸੂਰ ਸ਼ਾਹਬਾਜ਼ ਸਿੰਘ ਕੈਦ ਕੀਤਾ ਬੰਦੀਖਾਨੇ ਦੇ ਵਿਚ ਬੈਠਾਯਾ ਜੀ
ਖਾਣ ਪੀਣ ਨੂੰ ਕੁਝ ਨਾ ਮੂਲ ਦਿਤਾ ਅੰਗ ਦੋਸਤੀ ਵਾਲਾ ਭੁਲਾਯਾ ਜੀ
ਭਾਣੇ ਵਿਚ ਕਰਤਾਰ ਦੇ ਬੈਠ ਰਿਹਾ ਸਿਰ ਸਮਝ ਰਿਹਾ ਕਾਲ ਆਯਾ ਜੀ
ਜਿਹੜੀ ਰੋਜਸਿੰਘਾਂ ਨਾਲ ਹੋਂਵਦੀ ਏ ਮੇਰੇ ਨਾਲ ਭੀ ਹੋਇ ਠਹਿਰਾਯਾ ਜੀ
ਪਿਛਲੇ ਸਾਕਿਆਂ ਤਾਈਂ ਸ਼ਾਹਬਾਜ ਸਿੰਘ ਨੇ ਦਿਲ ਦੇ ਖੂਬ ਦੁਹਰਾਯਾ ਜੀ
ਸੀਸ ਦੇਵਣਾ ਧਰਮ ਨਾ ਛਡਣਾ ਏਂ ਪੱਕਾ ਨਿਸਚਾ ਇਹੋ ਪਕਾਯਾ ਜੀ
ਮੈਂਭੀਉਨ੍ਹਾਂਹੀਸਿੰਘਾਂ ਦੇ ਨਾਲਦਾ ਹਾਂ ਸਿੱਖੀ ਸਿਦਕ ਨੂੰ ਜਿਨ੍ਹਾਂ ਨਬਾਹਯਾ ਜੀ

ਮਰਨਾ ਸਭ ਨੇ ਅੰਤ ਕਰਤਾਰ ਸਿੰਘਾ ਨਿਸਚਾ ਦਿਲ ਦੇ ਵਿਚ ਜਮਾਯਾ ਜੀ

ਅਗਲੇ ਦਿਨ ਸ਼ਹਿਰ ਦੇ ਚੋਧਰੀਆਂ ਨੇ ਸੂਬੇ ਪਾਸ ਅਰਜ ਕਰਨੀ

ਸਾਰੇ ਸ਼ਹਿਰ ਦੇ ਵਿਚ ਪੁਕਾਰ ਪੈ ਗਈ ਲੋਕ ਸੁਣਕੇ ਸੋਗ ਮਨਾਵੰਦੇ ਨੇ
ਸੂਰਤ ਸਿੰਘ ਦਰਗਾਹੀਆ ਮਲ ਜੈਸੇ ਨਾਲ ਹੋਰਨਾਂ ਤਾਈਂ ਰਲਾਂਵੰਦੇ ਨੇ
ਕਸੂਰ ਬੇਗ ਭੀ ਉਨ੍ਹਾਂ ਦੇ ਨਾਲ ਆਯਾ ਸਾਰੇ ਸੂਬੇ ਨੂੰ ਆਣ ਸਮਝਾਵੰਦੇ ਨੇ
ਅਗੇ ਕੈਦ ਸੁਬੇਗ ਸਿੰਘ ਕਰ ਦਿਤਾ ਉਹਦਾ ਕੀ ਕਸੂਰ ਸੁਨਾਵੰਦੇ ਨੇ
ਹੁਣ ਫਤਵਾ ਲਾ ਸ਼ਾਹਬਾਜ ਸਿੰਘ ਤੇ ਦਿਤਾ ਕਤਲ ਦਾ ਹੁਕਮ ਪੁਛਾਵੰਦੇ ਨੇ
ਬੜਾ ਸ਼ਹਿਰ ਦੇ ਤਾਈਂ ਨੁਕਸਾਨ ਪੁਜੇ ਰਮਜਾਂ ਗੁਝੀਆਂ ਕਈ ਜਤਾਵੰਦੇ ਨੇ
ਇਹਨਾਂ ਕਰਕੇ ਸਿੰਘ ਨਾ ਸ਼ਹਿਰ ਲੁਟਦੇ ਹੁਣ ਕੌਣ ਰੋਕੂ ਬਤਲਾਵੰਦੇ ਨੇ
ਛਡ ਦੋਹਾਂ ਦੇ ਤਾਈਂ ਕਰਤਾਰ ਸਿੰਘਾ ਕਈ ਨਫੇ ਨੁਕਸਾਨ ਲਖਾਵੰਦੇ ਨੇ

ਸੂਬਾ

ਹੁਕਮ ਸ਼ਰਾ ਦੇ ਨੂੰ ਹੁਣ ਕੌਣ ਮੋੜੇ ਸ਼ਾਹਬਾਜ਼ ਸਿੰਘ ਨੂੰ ਸਮਝਾਓ ਜਾ ਕੇ
ਪੜ੍ਹੇ ਕਲਮਾਂ ਤੇ ਮੁਸਲਮਾਨ ਹੋਵੇ ਮੈਂ ਛਡ ਦੇਵਾਂ ਜਤਲਾਓ ਜਾ ਕੇ
ਮੁਸਲਮਾਨ ਹੋਯਾਂ ਬਿਨਾਂ ਬਚੇਗਾ ਨ ਮੇਰਾਹੁਕਮ ਉਸ ਤਾਈਂ ਸੁਣਾਓ ਜਾ ਕੇ
ਮੁੜੇ ਫਤਵਾ ਨਹੀਂ ਕਰਤਾਰ ਸਿੰਘਾ ਮੋੜ ਓਸ ਨੂੰ ਦੀਨ ਮਨਾਓ ਜਾ ਕੇ

ਚੋਧਰੀਆਂ ਨੇ ਸ਼ਾਹਬਾਜ ਸਿੰਘ ਨੂੰ ਸਮਝਾਉਣਾ

ਸਾਰੇ ਰਲਕੇ ਪਾਸ ਸ਼ਾਹਬਾਜ ਸਿੰਘ ਦੇ ਜਾ ਕੇ ਰਖਦੇ ਛੁਪ ਛੁਪਾ ਨਾਹੀਂ
ਮੁਸਲਮਾਨ ਹੋ ਜਾ ਛੁਟੇ ਜਾਨ ਤੇਰੀ ਹੋਰ ਸੁਝਦਾ ਕੋਈ ਉਪਾ ਨਾਹੀਂ
ਅਸਾਂ ਜੋਰ ਲਾਇਆ ਜਾਕੇ ਪਾਸ ਸੂਬੇ ਉਹ ਮੰਨਿਆਂ ਬੇਹੱਯਾ ਨਾਹੀਂ
ਤੂੰ ਵੇਖਿਆ ਅਜੇ ਜਹਾਨ ਦਾ ਕੀਹ ਲੱਤ ਮੌਤ ਦੇ ਮੂੰਹ ਫਸਾ ਨਾਹੀਂ
ਜਿੰਦ ਰਹੀ ਤੇ ਰਿਹਾ ਜਹਾਨ ਸਾਰਾ ਹਠ ਕਰਕੇ ਜਾਨ ਗਵਾ ਨਾਹੀਂ
ਰੋਜ ਵੇਖਦਾ ਤੂੰ ਸਿੰਘ ਕਤਲ ਹੁੰਦੇ ਤਰਸ ਜਾਲਮਾਂ ਦੇ ਤਾਈਂ ਕਾ ਨਾਹੀਂ
ਜਾਵੇਂ ਮਾਰਿਆ ਬਿਨਾਂ ਕਸੂਰ ਦੇ ਤੂੰ ਕਲਮਾਂ ਪੜ੍ਹੇ ਦੇ ਬਿਨਾਂ ਬਚਾਂ ਨਾਹੀਂ
ਮੁਸਲਮਾਨ ਹੋ ਜਾਹ ਕਰਤਾਰ ਸਿੰਘਾ ਦੁਖ ਜਾਲਮਾਂ ਹਥੋਂ ਉਠਾ ਨਾਹੀਂ

ਸ਼ਾਹਬਾਜ਼ ਸਿੰਘ

ਇਹਦੇ ਵਿਚ ਸਫਾਰਸ਼ ਤੁਸਾਂ ਦੀ ਕੀਹ ਚੰਗਾ ਮੇਰੇ ਨਾਲ ਹਿਤ ਵੰਡਾਨ ਆਏ
ਮੈਨੂੰ ਕੱਢ ਕੇ ਵਿਚੋਂ ਸਵਰਗ ਦਿਓਂ ਭਾਰੇ ਦੋਜ਼ਖਾਂ ਵਿਚ ਸੁਟਾਨ ਆਏ
ਸੱਚ ਖੋਹਕੇ ਨਾਲ ਪਿਆਰ ਮੈਥੋਂ ਕੱਚ ਝੋਲੀ ਮੇਰੀ ਵਿਚ ਪਾਨ ਆਏ
ਬਾਲ ਜਾਣਕੇ ਅੰਮ੍ਰਿਤ ਖੋਹ ਮੈਥੋਂ ਹੱਥੀਂ ਘੋਲਕੇ ਜ਼ਹਿਰ ਪਿਆਨ ਆਏ
ਸੱਚਖੰਡ ਨੂੰ ਤਿਆਰੀਆਂ ਕੀਤੀਆਂ ਮੈਂ ਤੁਸੀਂ ਦੋਜ਼ਖਾਂ ਵਲ ਧਕਾਨ ਆਏ
ਲੈਂਦਾ ਫੁਲਾਂ ਦੀ ਵਾਸ਼ਨਾ ਭੌਰ ਬੈਠਾ ਤੁਸੀਂ ਗੰਦਗੀ ਉਤੇ ਬਠਾਨ ਆਏ
ਹੰਸ ਮੋਤੀਆਂ ਦੀ ਚੋਗ ਚੁਗ ਰਿਹਾ ਓਹਨੂੰ ਡੱਡੀਆਂ ਤੁਸੀਂ ਖਵਾਨ ਆਏ
ਪੰਛੀ ਹੋ ਅਜ਼ਾਦ ਉਡਾਰੀਆਂ ਲਏ ਮੋਹ ਜਾਲ ਦੇ ਵਿਚ ਫਸਾਨ ਆਏ
ਦਸਵੇਂ ਪਾਤਿਸ਼ਾਹਦੇ ਚਰਨਾਂ ਵਿਚ ਬੈਠਾ ਤੁਸੀਂ ਰਲਕੇ ਓਥੋਂ ਉਠਾਨ ਆਏ
ਸਿੱਖੀ ਧਰਮ ਉਚਾ ਸਾਰੇ ਜਗ ਵਿਚੋਂ ਮੈਨੂੰ ਪੜ੍ਹੇ ਨੂੰ ਤੁਸੀਂ ਪੜ੍ਹਾਨ ਆਏ
ਅਗੇ ਕਿੰਨੇ ਕੁ ਸਿੰਘ ਹੋ ਗਏ ਮੋਮਨ ਜਾਣ ਬੁਝਕੇ ਮੈਨੂੰ ਅਜ਼ਮਾਨ ਆਏ
ਧਰਮ ਵੇਚਕੇ ਜਿੰਦ ਬਚਾਵਣੀ ਨਹੀਂ ਲੋਭ ਪਾਕੇ ਤੁਸੀਂ ਥਿੜਕਾਨ ਆਏ
ਸਿੱਖੀ ਸਿਦਕ ਮੈਨੂੰ ਪਿਆਰਾ ਜਿੰਦ ਨਾਲੋਂ ਸਮਝੇ ਹੋਇਨੂੰਕੀ ਸਮਝਾਨ ਆਏ
ਮੈਨੂੰ ਜਿੰਦ ਜਹਾਨ ਤੋਂ ਧਰਮ ਚੰਗਾ ਮੁਢੋਂ ਸਿਖਿਆ ਕੀਹ ਸਿਖਲਾਨ ਆਏ
ਜਾਵੇ ਜਿੰਦ ਜਹਾਨ ਤੋਂ ਜਾਨ ਦੇਵਾਂ ਛੱਡਾਂ ਧਰਮ ਨ ਚਲ ਜਹਾਨ ਆਏ
ਕਰ ਸੀਸ ਕੁਰਬਾਨ ਕਰਤਾਰ ਸਿੰਘਾ ਬੇੜਾ ਜ਼ੁਲਮ ਦਾ ਅਸੀਂ ਰੁੜ੍ਹਾਨ ਆਏ

ਵਾਕ ਕਵੀ

ਦੁਧ ਸ਼ੇਰਨੀ ਦਾ ਜਿਸ ਨੇ ਹੋਇ ਪੀਤਾ ਓਹ ਹੌਂਸਲੇ ਨੂੰਕਦੇ ਢਾਹਵੰਦਾ ਨਹੀਂ
ਸਿੱਧਾ ਲੰਘਦਾ ਸ਼ੇਰ ਦਰਿਆ ਵਿਚੋਂ ਭੈ ਖਾਕੇ ਦਿਲ ਕੰਬਾਵਦਾ ਨਹੀਂ
ਬੱਚਾ ਬਾਜ਼ ਦਾ ਲਏ ਉਡਾਰੀਆਂ ਜੀ ਦੇਖ ਪੰਛੀਆਂ ਤੋਂ ਡਰ ਖਾਵੰਦਾ ਨਹੀਂ
ਅੰਦਰ ਜਿਸਦੇ ਖੂਨ ਦਾ ਜੌਹਰ ਹੋਵੇ ਪਾਜ਼ੀ ਬਣਕੇ ਸਿਰ ਝੁਕਾਵੰਦਾ ਨਹੀਂ
ਮਰਦ ਵਿਚ ਮੈਦਾਨ ਦੇਜਦੋਂ ਵੜਦਾ ਤੇਗਾਂ ਨੰਗੀਆਂ ਦੇਖਘਬਰਾਵੰਦਾ ਨਹੀਂ
ਸੱਟਾ ਖਾਂਵਦਾ ਸਿੱਧੀਆਂ ਮੂੰਹ ਉਤੇ ਮਰ ਜਾਂਵਦਾ ਹਾਇ ਸੁਣਾਵੰਦਾ ਨਹੀਂ
ਜਿਸ ਮਰਦ ਨੂੰ ਪੂਰ ਗਿਆਨਹੋਯਾ ਮਾਯਾ ਮੋਹ ਵਿਚ ਚਿਤ ਫਸਾਵੰਦਾ ਨਹੀਂ

ਲਾਲ ਜਿਸਦੀ ਜੇਬ ਦੇ ਵਿਚ ਹੋਵਣ ਸੁਟ ਮਣਕਿਆਂ ਨੂੰ ਝੋਲੀਪਾਵੰਦਾ ਨਹੀਂ
ਜਿੰਨਦਰਸਮਹਿਬੂਬਦਾ ਸਾਹਮਣੇ ਹੋਇ ਦੂਜੀ ਤਰਫ ਓਹਚਿੱਤਭੁਲਾਵੰਦਾ ਨਹੀਂ
ਵਸਲਯਾਰ ਦਾ ਜਿਸਨੂੰ ਸ਼ੌਕ ਹੋਵੇ ਵਿਚ ਨੀਂਦ ਉਹ ਅੱਖੀਆਂ ਲਾਵੰਦਾ ਨਹੀਂ
ਮਹੀਂਵਾਲ ਝਨਾਂਤੋਂ ਪਾਰ ਦਿਸੇ ਸੋਹਣੀ ਵਾਂਗ ਉਸ ਤੋਂ ਰਿਹਾ ਜਾਵੰਦਾ ਨਹੀਂ
ਆਸ਼ਕਵਾਂਗ ਮਨਸੂਰ ਦੇ ਚੜ੍ਹਨ ਸੂਲੀ ਸੂਲੀ ਸਾਰ ਦਾਦੁਖਸਤਾਵਦਾ ਨਹੀਂ
ਸੜਨ ਵਾਂਗ ਪਤੰਗੇ ਦੇ ਸ਼ਮਾਂ ਉਤੇ ਰੋਕ ਰਖਿਆਂ ਦਿਲ ਰੁਕਾਵਦਾ ਨਹੀਂ
ਸਿੱਖੀ ਸਿਦਕ ਤੇ ਸਿੱਖ ਕੁਰਬਾਨ ਹੋਵਣ ਕੋਈ ਉਨ੍ਹਾਂਨੂੰਦੁਖ ਡਰਾਂਵਦਾ ਨਹੀਂ
ਸਿੰਘਾ ਵਿਚ ਇਹ ਜੋਤ ਕਰਤਾਰ ਦੀ ਏ ਹੋਰ ਕਿਸੇ ਪਾਸੋਂ ਹੋਇਆਂਵਦਾ ਨਹੀਂ
ਦੁਨੀਆਂ ਦਾਰੀਦਾਲੋਭਕਰਤਾਰਸਿੰਘਾ ਧਰਮੋਂ ਸਿੰਘਾਂਦੇਤਾਈਂਗਿਰਾਂਵਦਾ ਨਹੀਂ

ਸੂਬੇ ਨੇ ਸੁਬੇਗ ਸਿੰਘ ਨੂੰ ਬੁਲਾਉਣਾ

ਸੁਣਿਆਂ ਸੂਬੇ ਸ਼ਾਹਬਾਜ ਸਿੰਘ ਮੰਨਦਾਨਹੀਂ ਕਈਆਂਜਾ ਉਹਨੂੰ ਸਮਝਾਯਾ ਜੀ
ਜੇਹਲਖਾਨੇ ਦੇ ਵਿਚੋਂ ਸੁਬੇਗ ਸਿੰਘ ਨੂੰ ਸੂਬੇ ਦੇ ਕੇ ਹੁਕਮ ਬੁਲਾਯਾ ਜੀ
ਸੂਬਾ ਆਖਦਾ ਸੁਣ ਸੁਬੇਗ ਸਿੰਘ ਤੇਰੇ ਪੁਤ ਨੇ ਜ਼ੁਲਮ ਕਮਾਯਾ ਜੀ
ਛੇੜ ਦੀ ਇਸਲਾਮ ਦੇ ਮਸਲੇ ਨੂੰ ਕਾਜ਼ੀ ਸਾਹਿਬ ਦਾ ਦਿਲ ਦੁਖਾਯਾ ਜੀ
ਸ਼ਰ੍ਹਾ ਵਾਲਿਆਂ ਨੇ ਓਸ ਜੁਰਮ ਬਦਲੇ ਇਹ ਫਤਵਾ ਓਸ ਨੂੰ ਲਾਯਾ ਜੀ
ਮੁਸਲਮਾਨ ਹੋ ਜਾਏ ਯਾ ਕਤਲ ਹੋਏ ਇਹ ਕਾਜ਼ੀਆਂ ਹੁਕਮ ਸੁਣਾਯਾ ਜੀ
ਨਹੀਂ ਮੰਨਿਆਂ ਮੂਲੋਂ ਸ਼ਾਹਬਾਜ਼ ਸਿੰਘ ਨੇ ਮੈਂ ਉਸਨੂੰ ਬਹੁਤ ਸਮਝਾਯਾ ਜੀ
ਜਾਹ ਓਸਦੇ ਤਾਈਂ ਸਮਝਾ ਜਾ ਕੇ ਐਵੇਂ ਕਾਸਨੂੰ ਹਠ ਵਧਾਯਾ ਜੀ
ਪਿਓ ਪੁਤ ਜੇਕਰ ਮੁਸਲਮਾਨ ਹੋਵੇ ਕਸਮ ਖਾ ਮੈਂ ਸੱਚ ਜਤਾਯਾ ਜੀ
ਕਰਾਂ ਦੋਹਾਂ ਦੇ ਮਰਤਬੇ ਬਹੁਤ ਵਡੇ ਇਹਦੇ ਵਿਚ ਨਾ ਕੂੜ ਰਖਾਯਾ ਜੀ
ਨਹੀਂ ਤਾਂ ਕਤਲ ਹੋ ਜ਼ਾਓਗੇ ਅੱਜ ਦੋਵੇਂ ਇਹ ਫੈਸਲਾ ਪੱਕਾ ਕਰਾਯਾ ਜੀ
ਬੇਟੇ ਤਾਈਂ ਸਮਝਾ ਕਰਤਾਰ ਸਿੰਘਾ ਕਾਹਨੂੰ ਮੂਰਖਾ ਹਠ ਵਧਾਯਾ ਜੀ

ਭਾਈ ਸੁਬੇਗ ਸਿੰਘ

ਭਲਾ ਸੂਬਿਆ ਇਹ ਕਢ ਹੋਣ ਲੱਗੀ ਬੇੜਾ ਆਪਣਾ ਹੱਥੀਂ ਡੁਬਾਂ ਆਪੇ
ਪੁਤਰ ਪਾਲ ਕੇ ਕਰ ਜਵਾਨ ਹੱਥੀਂ ਮੌਹਰਾ ਘੋਲਕੇ ਉਹਨੂੰ ਪਿਲਾਂ ਆਪੇ

ਮੈ ਕਸਾਈਆ ਦਾ ਜਿਗਰਾ ਰਖਦਾ ਨਹੀਂ ਹੱਥੀਂ ਪਾਲ ਕੇ ਛੁਰੀ ਚਲਾਂ ਆਪੇ
ਪੁਤਰ ਆਪਣੇ ਨੂੰ ਪਾਲ ਨਾਲ ਲਾਡਾਂ ਹੁਣ ਡੈਣ ਦੇ ਹਥ ਫੜਾਂ ਆਪੇ
ਹੰਸ ਹੋਕੇ ਬੱਚੇ ਨੂੰ ਲੋਭ ਪਿਛੇ ਡਾਰ ਕਾਗਾਂ ਦੀ ਵਿਚ ਰਲਾਂ ਆਪੇ
ਖੱਟੀ ਉਮਰ ਦੀ ਖਟਕੇ ਜ਼ਮ੍ਹਾਂ ਕੀਤੀ ਬੇੜੀ ਕੰਡੇ ਲਾ ਕਿਵੇਂ ਰੁੜ੍ਹਾਂ ਆਪੇ
ਬੱਚੇ ਆਪਣੇ ਨੂੰ ਕਿਵੇਂ ਹੋ ਸੱਕੇ ਕਢ ਸਵਰਗ ਤੋਂ ਦੋਜਖੀਂ ਪਾਂ ਆਪੇ
ਮੁਸਲਮਾਨ ਹੋ ਜਾਹ ਕਰਤਾਰ ਸਿੰਘਾ ਕਿਹੜੇ ਮੂੰਹ ਦੇ ਨਾਲ ਸੁਣਾਂ ਆਪੇ

ਸੂਬਾ

ਮੈ ਜਾਣਦਾ ਤੇਰਾ ਕਸੂਰ ਭਾਰਾ ਤੂੰ ਨਿਮਕ ਤਾਂ ਸਾਡਾ ਹੀ ਖਾਂਦਾ ਰਿਹੋਂ
ਸਾਡੇ ਪਾਸ ਰਹਿਕੇ ਤੂੰ ਫਰੇਬੀਆ ਓਇ ਨਫੇਸਿੰਘਾਂ ਦੇ ਤਾਈਂ ਪੁਚਾਂਦਾ ਰਿਹੋਂ
ਭੇਦ ਸਾਰੇ ਤੂੰ ਦਸਕੇ ਖਾਲਸੇ ਨੂੰ ਫੌਜਾਂ ਸਾਡੀਆਂ ਤਾਈਂ ਮਰਵਾਂਦਾ ਰਿਹੋਂ
ਨਾਲੇ ਪੁਤ ਦੇ ਤਾਈਂ ਕਰਤਾਰ ਸਿੰਘਾ ਪੱਕਾ ਸਿਦਕੀ ਸਿੰਘ ਬਣਾਂਦਾ ਰਿਹੋਂ

ਸੁਬੇਗ ਸਿੰਘ

ਮੈਂ ਸੂਬਿਆ ਅਜਤਕ ਭਲਾ ਕੀਤਾ ਤੁਹਾਡਾ ਸਿੰਘਾਂ ਦਾ ਮੇਲ ਕਰਵਾਂਦਾ ਰਿਹਾ
ਤੇਰੇ ਬਾਪ ਨੂੰ ਖਾਲਸੇ ਦਲ ਪਾਸੋਂ ਕਈਂ ਮੱਦਦਾਂ ਖਾਸ ਦਿਵਾਂਦਾ ਰਿਹਾ
ਸਿੰਘ ਮਾਰ ਲਾਹੌਰ ਬਰਬਾਦ ਕਰਦੇ ਵਿਚ ਹੋ ਮੈਂ ਆਪ ਬਚਾਂਦਾ ਰਿਹਾ
ਸੂਬੇ ਖਾਨ ਬਹਾਦਰ ਨੂੰ ਅੱਤ ਕਰਨੋਂ ਵਾਹ ਲਗਦੀ ਸਦਾ ਹਟਾਂਦਾ ਰਿਹਾ
ਮੁੜ ਮੁੜ ਵਿਗਾੜਦੇ ਤੁਸੀਂ ਰਹੇ ਮੈਂ ਵਿਗੜੀਆਂ ਸੑਾਰ ਦਿਖਾਂਦਾ ਰਿਹਾ
ਬੁਰਾ ਕੀਤਾ ਨ ਕੁਝ ਕਰਤਾਰ ਸਿੰਘਾ ਦੋਹਾਂ ਧਿਰਾਂ ਦਾ ਭਲਾ ਮਨਾਂਦਾ ਰਿਹਾ

ਸੂਬਾ

ਜਾਹ ਪੁਤ ਦੇ ਤਾਈਂ ਸਮਝਾ ਜਾਕੇ ਨਹੀਂ ਤਾਂ ਮਾਰਕੇ ਦੋਵੇਂ ਖਪਾ ਦੇਵਾਂ
ਕਲਮਾਂ ਪੜ੍ਹੋ ਤੇ ਦੋਵੇਂ ਹੀ ਬਚ ਰਹੋ ਸ਼ਾਨ ਅਗੇ ਤੋਂ ਦੂਣੇ ਵਧਾ ਦੇਵਾਂ
ਹੁਕਮ ਵਿਚ ਕਚਹਿਰੀ ਦੇ ਕਰਾਂ ਦੂਣੇ ਖਾਸ ਵਡੇ ਵਜੀਰ ਬਣਾ ਦੇਵਾਂ
ਨਹੀਂ ਤਾਂ ਜਬਤ ਕਰਕੇ ਘਰ ਬਾਰ ਸਾਰਾ ਸੂਲੀ ਦੋਹਾਂ ਦੇ ਤਾਈਂ ਟੰਗਾ ਦੇਵਾਂ
ਜਿਮੇਂ ਅਗਲਿਆਂ ਦੇ ਨਾਲ ਗੁਜਾਰੀਆਂ ਨੇ ਓਦੂੰ ਦੂਣੀਆਂ ਹੁਣ ਗੁਜਰਾ ਦੇਵਾਂ

ਬੇੜਾ ਡੁਬ ਜਾਏ ਭਾਵੇਂ ਕਰਤਾਰ ਸਿੰਘਾ ਇਕ ਵਾਰ ਤਾਂ ਧਮੇਂ ਬੈਠਾ ਦੇਵਾਂ

ਭਾਈ ਸੁਬੇਗ ਸਿੰਘ ਨੇ ਸਾਹਬਾਜ਼ ਸਿੰਘ ਦੇ ਪਾਸ ਜਾਣਾ

ਗੱਲਾਂ ਕਰਦਿਆਂ ਸੋਚ ਦਾਨਾ ਕੀਤੀ ਏਸ ਗੱਲ ਤੋਂ ਲਾਭ ਉਠਾਂ ਜਲਦੀ
ਟੋਹਵਾਂ ਜਾ ਕੇ ਦਿਲ ਸ਼ਾਹਬਾਜ਼ਸਿੰਘ ਦਾ ਓਹਦੇ ਨਿਸਚੇ ਦਾ ਭੇਦ ਪਾਂ ਜਲਦੀ
ਜੇਕਰ ਡੋਲ ਗਿਆ ਹੋਵੇ ਡਰ ਕਰਕੇ ਓਹਦੇ ਹੌਂਸਲੇ ਤਾਈਂ ਵਧਾਂ ਜਲਦੀ
ਭਲਾ ਬੱਚਾ ਹੈ ਮਤਾਂ ਘਬਰਾ ਜਾਵੇ ਸਿੱਖੀ ਸਿਦਕ ਦਾ ਸਬਕ ਪੜ੍ਹਾਂ ਜਲਦੀ
ਅਗੇ ਹੈ ਸ਼ਾਹਬਾਜ਼ ਹੁਸ਼ਿਆਰ ਚੰਗਾ ਠੋਕਰ ਹੋਰ ਓਸਦੇ ਦਿਲ ਲਾਂ ਜਲਦੀ
ਗਿਆ ਮੰਨਕੇ ਹੁਕਮ ਕਰਤਾਰ ਸਿੰਘਾ ਜੋ ਕੁਝਕਹਯੋ ਸੂ ਉਹਭੀ ਸੁਨਾਂ ਜਲਦੀ

ਭਾਈ ਸੁਬੇਗ ਸਿੰਘ ਜੀ ਨੇ ਸ਼ਾਹਬਾਜ ਸਿੰਘ ਦੇ ਪਾਸ ਜਾਣਾ

ਗਲੇ ਲਾ ਸ਼ਾਹਬਾਜ਼ ਨੂੰ ਮਤ ਦੇਂਦਾ ਕਹਿੰਦਾ ਘੜੀ ਔਖੀ ਬਣੀ ਆਨ ਬੱਚਾ
ਵਸ ਪੈ ਗਏ ਅਸੀਂ ਕਸਾਈਆਂ ਦੇ ਹੁਣ ਛੁਟਣੀ ਹੈ ਔਖੀ ਜਾਨ ਬੱਚਾ
ਇਕ ਤਰਫ ਸਰਦਾਰੀਆਂ ਸੁਖ ਹੈਨੀ ਦੂਜੀ ਤਰਫ ਹੈ ਧਰਮ ਦੀ ਸ਼ਾਨ ਬੱਚਾ
ਦੇਖੀਂ ਡੋਲ ਜਾਵੀ ਕਿਤੇ ਡਰ ਕੇ ਨਾ ਮਤਾਂ ਹੋ ਜਾਵੇਂ ਮੁਸਲਮਾਨ ਬੱਚਾ
ਰਹਿਣਾ ਏਸ ਸਰੀਰ ਨੇ ਫੇਰ ਭੀ ਨਹੀਂ ਹੈਂ ਖਾਵਣਾ ਕਾਲ ਨੇ ਆਨ ਬੱਚਾ
ਫੇਰ ਧਰਮ ਨੂੰ ਛਡਕੇ ਸਮਝ ਲੈ ਤੂੰ ਮਰਨਾ ਕਿਉਂ ਹੋਕੇ ਬੇਈਮਾਨ ਬੱਚਾ
ਵੇਖ ਧਰਮ ਬਦਲੇ ਸਾਡੇ ਸਤਿਗੁਰਾ ਨੇ ਝੱਲੇ ਜਿਸਮ ਤੇ ਦੁਖ ਮਹਾਨ ਬੱਚਾ
ਪੰਜਵੇਂ ਪਾਤਿਸ਼ਾਹ ਏਸੇ ਲਾਹੌਰ ਅੰਦਰ ਝੱਲੇ ਕਸ਼ਟ ਤੂੰ ਸੁਣੇ ਸੁਜਾਨ ਬੱਚਾ
ਸ੍ਰੀ ਤੇਗ ਬਹਾਦਰ ਜੀ ਵਿਚ ਦਿੱਲੀ ਕੀਤਾ ਧਰਮ ਤੇ ਸੀਸ ਕੁਰਬਾਨ ਬੱਚਾ
ਫੇਰ ਦਸਵੇਂ ਪਾਤਿਸ਼ਾਹ ਧਰਮ ਬਦਲੇ ਕੁਰਬਾਨੀਆਂ ਕਰ ਦਿਖਾ ਬੱਚਾ
ਛਡੇ ਅਨੰਦਪੁਰ ਦੇ ਸੁਖ ਸਾਰੇ ਸਿੰਘ ਹੋਇ ਸ਼ਹੀਦ ਮੈਦਾਨ ਬੱਚਾ
()ਦੋਵੇਂ ਸਾਹਿਬਜ਼ਾਦੇ ਚਮਕੌਰ ਅੰਦਰ ਧਰਮ ਵਾਸਤੇ ਤੇਗ ਉਠਾਨ ਬੱਚਾ
ਪੁਰਜ਼ਾ ਪੁਰਜ਼ਾ ਹੋਕੇ ਓਥੇ ਕੱਟ ਗਏ ਹੈ ਜਾਣਦਾ ਸਾਰਾ ਜਹਾਨ ਬੱਚਾ

()ਦੋਹਾਂ ਵਡੇ ਸਾਹਿਬਜਾਂਦਿਆਂ ਦਾ ਚਮਕੌਰ ਵਿਚ ਜੰਗ ਤੇ ਦੋਹਾਂ ਛੋਟੇ ਸਾਹਿਬਜਾਂਦਿਆਂ ਦੀ ਸਰਹੰਦ ਵਿਚ ਸ਼ਹੀਦੀ ਦਾਸ ਨੇ ਨਵੇਂ ਸਿਰ ਬੜੀ ਹੀ ਸੁਰੀਲੀ ਰੰਗਤ ਵਾਲੇ ਬੈਂਤਾਂ ਵਿਚ ਤਿਆਰ ਕੀਤੀ ਹੈ ਤੇ ਬਹੁਤ ਸਾਰੀ ਇਤਿਹਾਸਕ ਖੋਜ ਕਰਕੇ ਪ੍ਰਸੰਗਾਂ ਨੂੰ ਠੀਕ ਕੀਤਾ ਹੈ ਹੁਣ ਇਸ ਗਰੰਥ ਦਾ ਨਾਮ ਦਸਮੇਸ਼ ਦੁਲਾਰੇ ਹੈ। ਸੌਖ–੧ ] ਦਾਸ--ਕਰਤਾ

ਛੋਟੇ ਸਾਹਿਬਜ਼ਾਦੇ ਛੋਟੀ ਉਮਰ ਜਿਨ੍ਹਾਂ ਫੜੇ ਗਏ ਸਰਹੰਦ ਪਠਾਨ ਬੱਚਾ
ਪਾਇ ਉਨ੍ਹਾਂ ਨੂੰ ਲੋਭ ਤੇ ਦੁਖ ਦਿਤੇ ਭੁਖੇ ਕਿੰਨੇ ਹੀ ਦਿਨ ਰਖਾਨ ਬੱਚਾ
ਪਰ ਵੇਖ ਓਹਨਾਂ ਧਰਮ ਛਡਿਆ ਨਾ ਵਿਚ ਨੀਹਾਂ ਦੇ ਪਾਪੀ ਚਿਣਾਨ ਬੱਚਾ
ਤੇਰੇ ਸਾਹਮਣੇ ਸੈਂਕੜੇ ਸਿੰਘ ਆਏ ਦੁਖ ਓਹਨਾਂ ਦੇ ਬਾਹਰ ਬਿਆਨ ਬੱਚਾ
ਮਨੀ ਸਿੰਘ ਤਾਰੂ ਸਿੰਘ ਜਹੇ ਵੇਖੇ ਹਠੀ ਸੂਰਮੇ ਭਗਤ ਭਗਵਾਨ ਬੱਚਾ
ਕਿਸੇ ਇਕ ਨਾ ਛਡਿਆ ਧਰਮ ਨਾਹੀਂ ਤੂੰ ਭੀ ਵੇਖਦਾ ਹੋਇਓਂ ਜਵਾਨ ਬੱਚਾ
ਤੇਰੇ ਪਾਸੋਂ ਕੋਈ ਗਲ ਨਹੀਂ ਗੁੱਝੀ ਤੂੰ ਸਿੰਘ ਦੀ ਹੈਂ ਸੰਤਾਨ ਬੱਚਾ
ਬਣੀ ਸ਼ੇਰ ਤੇ ਹੱਸ ਕੇ ਜਾਨ ਦੇਵੀਂ ਜਗ ਜਾਨ ਫਨਾਹ ਮਕਾਨ ਬੱਚਾ
ਸਿਖੀਸਿਦਕ ਨੂੰ ਦਾਗਨਾ ਮੂਲਲਾਵੀਂ ਦਸਵੇਂ ਪਾਤਸ਼ਾਹ ਦੀ ਰੱਖੀਂ ਆਨ ਬੱਚਾ
ਏਸ ਦੇਹ ਤਾਂ ਫੇਰ ਭੀ ਨਹੀਂ ਰਹਿਣਾ ਧਰਮ ਚੀਜ਼ ਵਡੀ ਬੁਧੀਮਾਨ ਬੱਚਾ
ਹੋ ਜਾਈਂ ਕੁਰਬਾਨ ਕਰਤਾਰ ਸਿੰਘਾ ਹਾਇ' 'ਸੀ' ਨਾ ਕਹੀਂ ਜ਼ਬਾਨ ਬੱਚਾ

ਤਥਾ

ਏਸ ਦੇਹ ਨੇ ਅੰਤ ਨੂੰ ਨਾਸ ਹੋਣਾ ਵਲੀ ਪੀਰ ਫਕੀਰ ਅਵਤਾਰ ਮਰ ਗਏ
ਸਦਾ ਰਿਹਾ ਨ ਕੋਈ ਜਹਾਨ ਅੰਦਰ ਧਨਵਾਨ ਕੰਗਾਲ ਸ਼ਾਹੂਕਾਰ ਮਰ ਗਏ
ਜਿਨ੍ਹਾਂ ਪਾਲਿਆ ਆਪਣੇ ਧਰਮ ਤਾਈਂ ਜਿਸ ਉਨ੍ਹਾਂ ਦੇ ਭਾਵੇਂ ਵਿਚਾਰ ਮਰ ਗਏ
ਪਰ ਉਹ ਜਿਊਂਦੇ ਹੈਨ ਜਹਾਨ ਅੰਦਰ ਜਿਹੜੇ ਕਰ ਭਲਿਆਈ ਦੀ ਕਾਰ ਮਰ ਗਏ
ਨਾਮ ਉਨ੍ਹਾਂ ਦੇ ਰਹਿਣਗੇ ਜੱਗ ਅੰਦਰ ਜਿਹੜੇ ਕਰ ਭਲਿਆਈ ਦੀ ਕਾਰ ਮਰ ਗਏ
ਰੌਸ਼ਨ ਰਹਿਣਗੇ ਉਨ੍ਹਾਂ ਦੇ ਨਾਮ ਬੱਚਾ ਜਿਹੜੇ ਕਰਕੇ ਪਰਉਪਕਾਰ ਮਰ ਗਏ
ਦੀਨ ਵੇਚਿਆ ਜਿਨ੍ਹਾਂ ਨੇ ਦੁਨੀ ਪਿਛੇ ਜਿਊਂਦੇ ਰਹੇ ਨਾਹੀਂ ਆਖਰਕਾਰ ਮਰ ਗਏ
ਖਟੀ ਲਾਹਨਤ ਜਿਊਂਦਿਆਂ ਪਾਪੀਆਂ ਨੇ ਅੰਤ ਜਗ ਦੀ ਲੈ ਫਿਟਕਾਰ ਮਰ ਗਏ
ਢਾਂਗ ਗਦਿਆਂ ਕਟ ਗਏ ਜ਼ਿੰਦਗੀ ਉਹ ਢੋਂਦੇ ਗ੍ਰਿਸਤ ਘੁਮਿਆਰ ਦਾ ਭਾਰ ਮਰ ਗਏ
ਕੌਣ ਨਾਮ ਲੈਂਦਾ ਉਨ੍ਹਾਂ ਪਾਮਰਾਂ ਦਾ ਜਿਹੜੇ ਕਰਦੇ ਵਿਸ਼ੇ ਵਿਕਾਰ ਮਰ ਗਏ
ਦਾਤੇ ਸੂਰਮੇ ਦਾ ਜਸ ਗਾਵੇ ਦੇਸ਼ ਕੌਮ ਤੇ ਜੋ ਆਪਾ ਵਾਰ ਮਰ ਗਏ
ਮਿਟ ਗਏ ਨਿਸ਼ਾਨ ਕਰਤਾਰ ਸਿੰਘਾ ਜ਼ਾਲਮ ਜ਼ੁਲਮ ਕਰ ਕਰ ਬੇਸ਼ੁਮਾਰ ਮਰ ਗਏ

ਤਥਾ

ਬੱਧਾ ਜ ਲਮਾਂ ਨੇ ਲੱਕ ਜੁਲਮ ਉਤੇ ਤੇਜ ਸ਼ਰ੍ਹਾ ਦੀ ਸਖਤ ਤਲਵਾਰ ਕਰਕੇ
ਸਿੰਘਾਂ ਨਾਲ ਵਧਾਇਆ ਹੈ ਵੈਰ ਇਨ੍ਹਾਂ ਵਿਚ ਦਿਲ ਦੇ ਮਜ੍ਹਬੀ ਖਾਰ ਕਰਕੇ
ਅਗੇ ਅੱਖਾਂ ਦੇ ਰੜਕਦੇ ਅਸੀਂ ਹੈਸਾਂ ਕਾਬੂ ਆਏ ਹਾਂ ਦੇਖ ਵਿਚਾਰ ਕਰਕੇ
ਹੋਣਾ ਪਏਗਾ ਹੁਣ ਸ਼ਹੀਦ ਸਾਨੂੰ ਉਤੇ ਜਿਸਮ ਦੇ ਦੁਖ ਸਹਾਰ ਕਰਕੇ
ਸਿਖੀ ਸਿਦਕ ਰਖੀਂ ਬਚਾ ਦਿਲ ਅੰਦਰ ਪੂਰਾ ਉਤਰੀਂ ਸੀਸ ਨੂੰ ਵਾਰ ਕਰਕੇ
ਹਸ ਮੌਤ ਦੇ ਤਾਈਂ ਕਬੂਲ ਕਰ ਲਈਂ ਸਤਿਗੁਰਾਂ ਦਾ ਆਸਰਾਧਾਰ ਕਰਕੇ
ਕਿਸੇ ਦੁਖ ਤੋਂ ਡੋਲ ਨ ਮੂਲ ਜਾਵੀਂ ਰਹੀਂ ਤਕੜਾ ਮਨ ਨੂੰ ਧਾਰ ਕਰਕੇ
ਦਸਵਾਂ ਪਾਤਸ਼ਾਹ ਤੈਨੂੰ ਕਰਤਾਰ ਸਿੰਘਾ ਲਏ ਗੋਦੀ ਦੇ ਵਿਚ ਪਿਆਰ ਕਰਕੇ

ਸ਼ਾਹਬਾਜ ਸਿੰਘ

ਮਿਹਰ ਕਰੇ ਸਤਿਗੁਰੂ ਤੇ ਸਿਦਕ ਬਖਸ਼ੇ ਓਹੋ ਹੈ ਬੇੜਾ ਬੰਨੇ ਲਾਉਣ ਵਾਲਾ
ਮੇਰੇ ਵਸ ਨ ਪਿਤਾ ਜੀ ਕੁਝ ਭੀ ਏ ਸਚਾ ਪਾਤਸ਼ਾਹ ਆਪ ਬਚਾਉਣ ਵਾਲਾ
ਬਖਸ਼ੇ ਹਨ ਮੈਨੂੰ ਤਾਰੂ ਸਿੰਘ ਵਾਲਾ ਬਣਾਂ ਸਿਖ ਪ੍ਰੇਮ ਨਭਾਂਉਣ ਵਾਲਾ
ਮੇਰੇ ਲਈ ਤੁਸੀਂ ਅਰਦਾਸ ਸੋਧੇ ਹੋਵਾਂ ਦੁਖ ਵਿਚ ਸੁਖ ਮਨਾਉਣ ਵਾਲਾ
ਗੁਰੂ ਮਿਹਰ ਕਰੇ ਪਾਸ ਹੋ ਜਾਵਾਂ ਪਾਜ਼ੀ ਬਣਾਂ ਨ ਦਿਲ ਡਲਾਉਣ ਵਾਲਾ
ਬੇੜੇ ਸ਼ੋਹ ਦੇ ਵਿਚ ਕਰਤਾਰ ਸਿੰਘਾ ਸਤਿਗੁਰੂ ਹੈ ਪਾਰ ਲੰਘਾਉਣ ਵਾਲਾ

ਵਾਕ ਕਵੀ

ਪੁਤ੍ਰਤਾਈਂ ਕੁਰਬਾਨ ਹੋਜਾਣ ਉਤੇ ਸਿੰਘਤਿਆਰਬਰ ਤਿਆਰ ਕਰਵਾਇ ਗਿਆ
ਸੋਨਾ ਅਗੇ ਹੀ ਸ਼ੁਧ ਸਾਫ ਹੈਸੀ ਉਤੇ ਹੋਰ ਸੁਹਾਗਾ ਫਿਰਾਇ ਗਿਆ
ਮੋਤੀ ਪਹਿਲਾਂ ਹੀਓਹ ਅਨਮੁੱਲੜਾ ਸੀਆਬ ਚਾੜ੍ਹਕੇ ਚਮਕ ਵਧਾਇ ਗਿਆ
ਦੁਧ ਕੜ੍ਹਿਆ ਸੀ ਅਗੇ ਸਾਫ ਸੋਹਣਾ ਜਾਗ ਲਾ ਕੇ ਤੁਰਤ ਜਮਾਇ ਗਿਆ
ਖਬਰਦਾਰ ਸ਼ਾਹਬਾਜ਼ ਸਿੰਘ ਹੋ ਬੈਠਾ ਸਿੰਘ ਠੋਕਰ ਚਿਤ ਨੂੰ ਲਾਇ ਗਿਆ
ਬਚੇ ਹੰਸ ਦੇ ਤਾਈਂ ਕਰਤਾਰ ਸਿੰਘਾਂ ਹੰਸ ਮਿਲਕੇ ਮੋਤੀ ਚੁਗਾਇ ਗਿਆ

ਪੇਸ਼ੀ

ਦਿਨ ਦੂਸਰੇ ਵਿਚ ਕਚਹਿਰੀ ਦੇ ਜੀ ਸੂਬੇ ਪਿਉ ਪੁਤਰ ਬੁਲਵਾਇ ਦੋਵੇਂ

ਪੈਰੀਂ ਬੇੜੀਆਂ ਹਥ ਹਥਕੜੀਆਂ ਪਾ ਖੜੇ ਵਿਚ ਦਰਬਾਰ ਕਰਵਾਇ ਦੋਵੇਂ
ਜਿਥੇ ਕੁਰਸੀਆਂ ਦੇ ਉਤੇ ਬੈਠਦੇ ਸਨ ਅਜ ਕੈਦੀਆਂ ਵਾਂਗ ਨ ਹਰਾਇ ਦੋਵੇਂ
ਕੀਤਾ ਕੁਝ ਕਸੂਰ ਨਾ ਕਿਸੇ ਦਾ ਭੀ ਭਾਰੇ ਮੁਰਜਮਾਂ ਵਾਂਗ ਬਹਾਇ ਦੋਵੇਂ
ਉਚੀ ਹੱਜਕੇ ਫਤਹ ਗਜਾਈਓ ਨੇ ਜਦੋਂ ਸਾਹਮਣੇ ਸੂਬੇ ਦੇ ਆਇ ਦੋਵੇਂ
ਫਟੀ ਸੂਬੇ ਦੀ ਛਾਤੀ ਕਰਤਾਰ ਸਿੰਘਾ ਕਾਰੀ ਜ਼ਖਮ ਕਲੇਜੇ ਤੇ ਲਾਇ ਦੋਵੇਂ

ਸੂਬਾ

ਸੂਬਾ ਆਖਦਾ ਦਸ ਸੁਬੇਗ ਸਿੰਘਾਂ ਕੀਹ ਫੈਸਲਾ ਰਾਤ ਕਰਵਾਯਾ ਤੂੰ
ਮੁਸਲਮਾਨ ਸ਼ਾਹਬਾਜ਼ ਸਿੰਘ ਹੋ ਜਾਵੇ ਇਹਨੂੰ ਅੱਛੀ ਤਰ੍ਹਾਂ ਸਮਝਾਯਾ ਤੂੰ
ਦੀਨ ਮੰਨਿਆਂ ਬਿਨਾਂ ਨਾਂ ਜਾਨ ਬਚਦੀ ਚੰਗੀ ਤਰ੍ਹਾ ਇਹਨੂੰ ਜਤਲਾਯਾ ਤੂੰ
ਨਾਲੇ ਆਪਣੀ ਦਸ ਕਰਤਾਰ ਸਿੰਘਾ ਵਿਚ ਦਿਲ ਦੇ ਕੀਹ ਠਹਿਰਾਯਾ ਤੂੰ

ਭਾਈ ਸੁਬੇਗ ਸਿੰਘ

ਤੇਰੇ ਸਾਹਮਣੇ ਖੜਾ ਸ਼ਾਹਬਾਜ਼ ਸਿੰਘ ਹੈਇਹਦੇ ਨਾਲ ਸਵਾਲ ਜਵਾਬ ਕਰਲੈ
ਜੇਕਰ ਮੰਨਦਾ ਦੀਨ ਮਨਾ ਲੈ ਸੂ ਪੂਰੇ ਆਪਣੇ ਸਾਰੇ ਸਵਾਲ ਕਰ ਲੈ
ਮੇਰੀ ਵਾਰੀ ਆਵੇ ਮੈਨੂੰ ਪੁਛ ਲਵੀਂ ਇਹਦੇ ਫੈਸਲੇ ਤਾਈਂ ਸ਼ਤਾਬ ਕਰ ਲੈ
ਤੇਰੇ ਹਥ ਹੈ ਹੁਕਮ ਕਰਤਾਰ ਸਿੰਘਾ ਜਿਹੜੀ ਪੁਜਦੀ ਹੈ ਈ ਨਵਾਬ ਕਰ ਲੈ

ਸੂਬੇ ਨੇ ਸ਼ਾਹਬਜ਼ ਸਿੰਘ ਤੋਂ ਪੁਛਣਾ

ਸੂਬਾ ਆਖਦਾ ਦੱਸ ਸ਼ਾਹਬਾਜ਼ ਸਿੰਘਾ ਸਾਰਾ ਖੋਲ੍ਹਕੇ ਭੇਦ ਸੁਨਾ ਮੈਨੂੰ
ਕੁਫਰ ਛਡਕੇ ਜੇ ਮੁਸਲਮਾਨ ਹੋਵੇਂ ਵਡਾ ਤੁਰਤ ਵਜ਼ੀਰ ਬਨਾਂ ਤੈਨੂੰ
ਮੇਰੇ ਨਾਲ ਤੂੰ ਖੇਡਦਾ ਰਿਹਾ ਮੁਢੋਂ ਏਸ ਵਾਸਤੇ ਖਾਸ ਸਮਝਾਂ ਤੈਨੂੰ
ਤੇਰਾ ਮਰਤਵਾ ਸਭ ਤੋਂ ਕਰਾਂ ਵਡਾ ਹੋਰ ਭਾਰੀ ਜਾਗੀਰ ਦਿਵਾਂ ਤੈਨੂੰ
ਜੇਕਰ ਨਾਂਹ ਕਰੇ ਮੁਸਲਮਾਨ ਹੋਣੋਂ ਉਤੇ ਚਰਖੜੀ ਹੁਣੇ ਚੜ੍ਹਾਂ ਤੈਨੂੰ
ਮਾਰਾਂ ਦੇ ਕੇ ਦੁਖ ਕਰਤਾਰ ਸਿੰਘਾ ਨਾਲ ਖਾਕ ਦੇ ਅਜ ਰੁਲਾ ਤੈਨੂੰ

ਸ਼ਾਹਬਾਜ਼ ਸਿੰਘ

ਆਇਆ ਦੇਹ ਦਾ ਠੀਕਰਾ ਹਥ ਤੇਰੇ ਜਦੋਂ ਚਾਹੇਂ ਤੂੰ ਦੇਹ ਤੁੜਾ ਸੂਬੇ
ਹੱਡ ਚੰਮ ਤੇ ਮੈਲੇ ਦਾ ਇਹ ਥੈਲਾ ਜਿਵੇਂ ਮਰਜ਼ੀ ਆ ਕਰ ਕਰਾ ਸੂਬੇ

ਸਾਡਾ ਏਸ ਦੇ ਨਾਲ ਨਾ ਕੰਮ ਕੋਈ ਜਿਵੇਂ ਚਾਹੇਂ ਤੂੰ ਭੰਨ ਗਵਾ ਸੂਬੇ
ਜਿਸ ਘੜ ਭਾਂਡਾ ਸਾਨੂੰ ਸੌਂਪਿਆ ਸੀ ਆਪੇ ਪੁਛੇਗਾ ਉਹ ਖੁਦਾ ਸੂਬੇ
ਏਸ ਕੁੱਲੀ ਪੁਰਾਣੀ ਨੂੰ ਛਡ ਅਸੀਂ ਜਾਣਾ ਚਾਹੁੰਦੇ ਪਹਿਲਾਂ ਹੀ ਧਾ ਸੂਬੇ
ਨੂਰੀ ਜਿਸਮ ਸਾਡੇ ਲਈ ਤਿਆਰ ਅਗੇ ਵਿਚ ਉਸਦੇ ਬੈਠਾਂਗੇ ਜਾ ਸੂਬੇ
ਸਾਨੂੰ ਦੁਖ ਕਾਹਦਾ ਇਹਦੇ ਟੁਟਣੇ ਦਾ ਲੈ ਇਹ ਠੀਕਰਾ ਸਾਂਭ ਸੰਭਾ ਸੂਬੇ
ਝੁਗੀ ਛਡ ਜਾ ਵੱਸਾਂਗੇ ਵਿਚ ਮਹਿਲਾਂ ਤੇਰੇ ਸਿਰ ਤੇ ਪਾਪ ਚੜ੍ਹਾ ਸੂਬੇ
'ਦੀਨ ਨਹੀਂ ਕਬੂਲ' ਫਜੂਲ ਕਹਿਕੇ ਐਵੇਂ ਵਕਤ ਨ ਪਿਆ ਗਵਾ ਸੂਬੇ
ਸਾਨੂੰ ਮੌਤ ਕਬੂਲ ਕਰਤਾਰ ਸਿੰਘਾ ਝੂਠੇ ਲੋਭ ਨਾ ਜੱਗ ਦੇ ਪਾ ਸੂਬੇ

ਸੂਬਾ

ਤੇਰੀ ਉਮਰ ਜਵਾਨ ਤੂੰ ਮਾਣ ਮੌਜਾਂ ਮੇਰੇ ਨਾਲ ਦਿਨ ਚਾਰ ਬਹਾਰ ਕਰ ਲੈ
ਕੀਹ ਲੈਣਾਂ ਈਂ ਜਿੱਦ ਤੇ ਹਠਕਰਕੇ ਪੜ੍ਹ ਕਲਮਾਂ ਦੀਨ ਇਖਤਯਾਰ ਕਰ ਲੈ
ਤੇਰਾ ਪਿਓ ਬੁਢਾ ਖਾ ਹੰਢਾ ਚੁਕਾ ਤੂੰ ਆਪਣੇ ਮਨ ਵਿਚਾਰ ਕਰ ਲੈ
ਇਹ ਦੁਨੀਆਂ ਖਿੜਿਆ ਬਾਗ ਸੋਹਣਾ ਸੈਰ ਫਿਰ ਕੇਵਿਚ ਗੁਲਜ਼ਾਰ ਕਰ ਲੈ
ਨਾ ਉਡਾਰੀਆਂ ਮਾਰ ਉਦਾਸ ਹੋਕੇ ਐਸ਼ਾਂ ਇਸ਼ਰਤਾਂ ਵਿਚ ਗੁਜ਼ਾਰ ਕਰ ਲੈ
ਵੇਲਾ ਮੁੜ ਕੇ ਹਥ ਨ ਆਵਣਾ ਇਹ ਖਿੜੇ ਫੁਲ ਤੇ ਭੌਰਾ ਗੁੰਜਾਰ ਕਰ ਲੈ
ਮੇਲੇ ਭਰੇ ਵਿਚੋਂ ਐਵੇਂ ਟੁਰ ਜਾਣਾ ਹੈ ਬਦ ਨਸੀਬੀ ਸ਼ੁਮਾਰ ਕਰ ਲੈ
ਮੁਸਲਮਾਨ ਹੋ ਜਾਹ ਕਰਤਾਰ ਸਿੰਘਾ ਹੋਰ ਮੌਜ ਮੇਲਾ ਦਿਨ ਚਾਰ ਕਰ ਲੈ

ਸ਼ਾਹਬਾਜ ਸਿੰਘ

ਇਹ ਸੂਬਿਆ ਕਰ ਖਿਆਲ ਹੀ ਨਾ ਬੱਚਾ ਸਿੰਘ ਦਾ ਹੋ ਧਰਮੋਂ ਹਾਰ ਜਾਵਾਂ
ਤੇਰੀ ਮਾਰ ਤੇ ਲੋਭ ਤੋਂ ਥਿੜਕ ਕਰਕੇ ਸਿਰੇ ਚਾੜ੍ਹਕੇ ਕੰਮ ਵਿਗਾੜ ਜਾਵਾਂ
ਤਾਰੂਸਿੰਘ ਹੋਰੀਂ ਜਿਉਂ ਸ਼ਹੀਦ ਹੋਏ ਮੈਂ ਭੀ ਧਰਮ ਤੋਂ ਜਿੰਦੜੀ ਵਾਰ ਜਾਵਾਂ
ਸਿਰ ਦਿਤਿਆਂ ਧਰਮ ਜੇ ਬਚੇ ਮੇਰਾ ਸਸਤਾ ਸੌਦਾ ਹੈ ਕਰ ਵਪਾਰ ਜਾਵਾਂ
ਝੂਠੇ ਯਾਰ ਵਲੋਂ ਦੁਖ ਮਿਲੇ ਜਿਹੜਾ ਸਬਰ ਸ਼ੁਕਰ ਦੇ ਵਿਚ ਸਹਾਰ ਜਾਵਾਂ
ਸਚੇ ਯਾਰ ਦਾ ਦਰਸ ਨਸੀਬ ਹੋਵੇ ਘੋੜੀ ਇਸ਼ਕ ਦੀ ਹੋ ਅਸਵਾਰ ਜਾਵਾਂ
ਤੇਰੀ ਸੂਲੀ ਦੇ ਪਰੇ ਮਹਿਬੂਬ ਦਿਸੇ ਸੋਹਣੀ ਵਾਂਗ ਨਦੀਆ ਤਰ ਪਾਰ ਜਾਵਾਂ

ਜਿੰਦ ਤਲੀ ਤੇ ਰੱਖ ਕੇ ਵਾਂਗ ਸੱਸੀ ਦੇਸ ਪੁਨੂੰ ਦੇ ਹੋ ਉਡਾਰ ਜਾਵਾਂ
ਹੰਸ ਫਸ ਗਿਆਫਾਹੀ ਕਰਮ ਦੀ ਆ ਕਰ ਕਤਲ ਝਬ ਦੇ ਰਲ ਡਾਰ ਜਾਵਾਂ
ਪਈ ਬੁਲਬੁਲ ਪਿੰਜਰੇ ਵਿਚ ਤੜਫੇ ਇਹਨੂੰ ਤੋੜ ਉਡਾਰੀਆਂ ਮਾਰ ਜਾਵਾਂ
ਪੰਛੀ ਫਸਦਾ ਨਹੀਂ ਤੇਰੀ ਚੋਗ ਉਤੇ ਦੇਸ ਮਾਹੀ ਦੇ ਖੰਭ ਖਿਲਾਰ ਜਾਵਾਂ
ਜਾਵਾਂ ਯਾਰ ਦੀ ਗਲੀ ਕਰਤਾਰ ਸਿੰਘਾ ਖੌਫ ਮਰਨ ਦਾ ਮਨੋਂ ਉਤਾਰ ਜਾਵਾਂ

ਸੁਬੇਗ ਸਿੰਘ

ਇਹ ਤਾਂ ਸੂਬਿਆ ਮੂਲੋਂ ਨਹੀਂ ਕਦੇ ਹੋਣੀ ਸਿੰਘ ਹੋਕੇ ਦੀਨ ਕਬੂਲ ਕਰੀਏ
ਸੀਸ ਦੇਵਣਾ ਸਹਿਲ ਹੈ ਅਸਾਂ ਤਾਈਂ ਤੇਰੀ ਮਾਰ ਦੇ ਦੁਖਾਂ ਨਾ ਮੂਲ ਡਰੀਏ
ਜਿਵੇਂ ਹੁਕਮ ਕਰਤਾਰ ਦਾ ਵਰਤਣਾ ਉਹ ਤੇਰੇ ਦੁਖਾਂ ਨੂੰ ਖੁਸ਼ੀ ਦੇ ਨਾਲ ਜਰੀਏ
ਸਾਨੂੰ ਮੌਤ ਦਾ ਖੌਫ ਨਹੀਂ ਰਤੀ ਜਿੰਨਾ ਤੇਰੀ ਸੂਲੀ ਤੇ ਹਸਦੇ ਚਲ ਚੜ੍ਹੀਏ
ਸਤਿਨਾਮ ਦਾ ਵਿਰਦ ਭੁਲਾ ਕਰਕੇ ਕਲਮਾਂ ਤੇਰੇ ਆਖੇ ਨਾਹੀਂ ਮੂਲ ਪੜ੍ਹੀਏ
ਧਰਮੋਂ ਹਾਰੀਏ ਅਸੀਂ ਕਰਤਾਰ ਸਿੰਘਾ ਜਾਣ ਬੁਝ ਕਿਉਂ ਦੋਜ਼ਕੀਂ ਪੈ ਸੜੀਏ

ਸੂਬਾ

ਇਹ ਤੇਰਾ ਕਸੂਰ ਸੁਬੇਗ ਸਿੰਘਾ ਸ਼ਾਹਬਾਜ਼ ਨੂੰ ਤੂੰਹੇਂ ਸਿਖਾਇ ਦਿੱਤਾ
ਕਰ ਲੈਣਾ ਸੀ ਦੀਨ ਕਬੂਲ ਉਸਨੇ ਉਲਟਾ ਸਬਕ ਤੂੰ ਉਹਨੂੰ ਪੜ੍ਹਾਇ ਦਿੱਤਾ
ਤੂੰਭੀ ਪੜ੍ਹਕਲਮਾਂ ਨਹੀਂ ਤੇ ਮਾਰਯਾ ਜਾਏਂ ਹੈ ਤੈਨੂੰ ਮੈਂ ਹੁਕਮ ਸੁਣਾਇ ਦਿੱਤਾ
ਸੋਚ ਕਰਕੇ ਦੱਸ ਕਰਤਾਰ ਸਿੰਘਾ ਕਰ ਫੈਸਲਾ ਮੈਂ ਇਕ ਦਾਇ ਦਿੱਤਾ

ਭਾਈ ਸੁਬੇਗ ਸਿੰਘ

ਪੁਠੇ ਸੂਬਿਆ ਤੁਸਾਂਦੇ ਦਿਨ ਆਏ ਹਥ ਜ਼ੁਲਮਾਂਦੀ ਤੁਸਾਂ ਤਲਵਾਰ ਫੜ ਲਈ
ਬੇੜਾਗਰਕਕਰਨਾ ਤੁਹਾਡਾ ਕਾਜ਼ੀਆਂਨੇਆਗੂਅੰਨਿਆ ਨੇਹੈ ਮਹਾਰ ਫੜ ਲਈ
ਬਾਦਸ਼ਾਹੀ ਦਾ ਨਾਸ ਹੋਜਾਇ ਝਬਦੇ ਬਾਦਸ਼ਾਹ ਹੋ ਮਜ਼੍ਹਬੀ ਖਾਰ ਫੜ ਲਈ
ਦਿਤਾ ਅਦਲ ਇਨਸਾਫ ਨੂੰ ਛਡ ਹਥੋਂ ਹੈ ਇਕਸੇ ਪਖਦੀ ਧਾਰ ਫੜ ਲਈ
ਹਾਕਮ ਹੋ ਪਰਜਾ ਉਤੇ ਜ਼ੁਲਮ ਕਰੋਂ ਕਰ ਸ਼ਰ੍ਹਾ ਦੀ ਤੇਜ਼ ਕਟਾਰ ਫੜ ਲਈ
ਬੇਗੁਨਾਹਾਂ ਨੂੰ ਰੋਜ਼ ਮਰਵਾਂਦੇ ਹੋ ਅੱਖਾਂ ਮੀਟਕੇ ਬਦੀ ਦੀ ਕਾਰ ਫੜ ਲਈ
ਜੜ੍ਹ ਅਦਲ ਇਨਸਾਫਦੀਪੁਟਦਿਤੀ ਜੁਲਮਕਰਨਦੀ ਤੇਜ਼ਰਫਤਾਰ ਫੜ ਲਈ
ਸੁਣੀ ਗਈ ਪੁਕਾਰ ਦ੍ਰਗਾਹ ਅੰਦਰ ਤੇਗ ਹੁਕਮ ਦੀ ਹਥ ਕਰਤਾਰ ਫੜ ਲਈ

ਨਾਸਕਰੇ ਹੁਣਰਬਚੁਗੋਤਿਆਂਦਾ ਮਿਸਲ ਅਮਲਾਂਵਾਲੀ ਦਾਤਾਰ ਫੜ ਲਈ
ਓਹ ਡੋਲਣ ਕਿਵੇਂ ਕਰਤਾਰਸਿੰਘਾ ਜਿੰਨਾਂ ਆਸ ਕਰਤਾਰ ਵਿਚਾਰ ਫੜ ਲਈ

ਸੂਬਾ

ਕਿਉਂ ਐਵੇਂ ਤੁਸੀਂ ਖੜੇ ਹਠ ਉਤੇ ਪਿਉ ਪੁਤ ਹੀ ਹੋ ਇਲਮਦਾਰ ਦੋਵੇਂ
ਕੀਹ ਪਿਆ ਹੈ ਸਿਖੀ ਦੇ ਵਿਚ ਦਸੋ ਦਿਲ ਵਿਚ ਸੋਚੋ ਸਮਝਦਾਰ ਦੋਵੇਂ
ਸਿਖ ਮਰਨ ਭੁਖੇ ਰਹਿਣ ਦੁਖੀ ਦੇਖੋ ਮੁਸਲਮਾਨ ਹੋ ਲਵੋ ਬਹਾਰ ਦੋਵੇਂ
ਕਲਮਾਂ ਪੜ੍ਹੋ ਰਸੂਲ ਦੇ ਬਣੋ ਬੰਦੇ ਕਰਾਂ ਫੌਜ ਦੇ ਹੁਣੇ ਸਰਦਾਰ ਦੋਵੇਂ
ਵਾਂਗ ਜਾਹਿਲਾਂ ਦੇ ਕਰੋ ਜ਼ਿਦ ਨਾਹੀਂ ਤੁਸੀਂ ਸਭ ਕੁਝ ਸਮਝਣੇ ਹਾਰ ਦੋਵੇਂ
ਤਾਰੂ ਸਿੰਘ ਜਹੇ ਤਾਂ ਅਨਪੜ੍ਹ ਹੈਸਨ ਤੁਸੀਂ ਪੜ੍ਹੇ ਹੋਏ ਤਜਰਬਾ ਕਾਰ ਦੋਵੇਂ
ਮੇਰਾ ਕੀਹ ਜਾਣਾ ਹੁਣੇ ਹੁਕਮ ਦੇਕੇ ਚਾੜ੍ਹ ਸੂਲੀ ਤੇ ਦਿਆਂਗਾ ਮਾਰ ਦੋਵੇਂ
ਲਵੋ ਜਿੰਦ ਬਚਾ ਕਰਤਾਰ ਸਿੰਘਾ ਏਥੇ ਬੈਠ ਕੇ ਕਰੋ ਵਿਚਾਰ ਦੋਵੇਂ

ਭਾਈ ਸੁਬੇਗ ਸਿੰਘ ਜੀ

ਓਥੇ ਅਕਲ ਤੇ ਇਲਮ ਦੀ ਲੋੜਕੋਈ ਨ ਜਿਥੇ ਜਾ ਆਸ਼ਕ ਡੇਰਾਲਾਨ ਸੂਬੇ
ਅਕਲ ਇਸ਼ਕ ਦਾ ਵੈਰ ਹੈ ਮੁਢ ਤੋਂ ਹੀ ਦੋਵੇਂ ਕੱਠੇ ਨ ਕਦੇ ਨਿਭਾਨ ਸੂਬੇ
ਅਕਲ ਵਾਲਿਆਂ ਦੀ ਅਕਲ ਗੁੰਮ ਹੁੰਦੀ ਜਿਥੇ ਇਸ਼ਕਨੇ ਗੱਡੇ ਨਿਸ਼ਾਨ ਸੂਬੇ
ਓਥੇ ਅਕਲ ਨ ਅਪੜੇ ਕਿਸੇ ਦੀ ਭੀ ਪਹੁੰਚੇ ਆਸ਼ਕਾਂ ਜਿਥੇ ਧਿਆਨ ਸੂਬੇ
ਅਕਲਵੰਦ ਕੰਢੇ ਬੈਠ ਕਰਨ ਸੋਚਾਂ ਆਸ਼ਕ ਠਿੱਲਦੇ ਵਿਚ ਤੂਫਾਨ ਸੂਬੇ
ਬੇੜਾ ਆਸ਼ਕਾਂ ਦਾ ਬੰਨੇ ਲਗ ਜਾਂਦਾ ਅਕਲਵੰਦ ਵਿਚਕਾਰ ਡੁਬਾਨ ਸੂਬੇ
ਚਾਲ ਆਸ਼ਕਾਂ ਦੀ ਤੇਜ਼ ਮਨ ਨਾਲੋਂ ਦਾਨੇ ਸੋਚ ਕੇ ਪੈਰ ਉਠਾਨ ਸੂਬੇ
ਆਸ਼ਕ ਵਿਚ ਮਹਿਬੂਬ ਦੇ ਹੁਕਮ ਚੱਲਣ ਦਾਨੇ ਨੁਕਸ ਹਮੇਸ਼ ਕਢਾਨ ਸੂਬੇ
ਦਾਨੇ ਸੋਚਦੇ ਪਿਛੇ ਹੀ ਰਹਿ ਜਾਂਦੇ ਆਸ਼ਕ ਗਲ ਮਹਿਬੂਬ ਲਗਾਨ ਸੂਬੇ
ਆਸ਼ਕ ਵਿਚ ਰਜ਼ਾ ਦੇ ਰਹਿਣ ਕਾਇਮ ਦਾਨੇ ਫਿਕਰ ਦੇ ਘੋੜੇ ਦੁੜਾਨ ਸੂਬੇ
ਸੋਹਣੀ ਪਾਰ ਝਨਾਂ ਤੋਂ ਲੰਘ ਜਾਂਦੀ ਜਿਥੋਂ ਅਕਲ ਵਾਲੇ ਡਰ ਖਾਨ ਸੂਬੇ
ਦਾਨੇ ਮੌਤ ਤੋਂ ਰਹਿਣ ਹਮੇਸ਼ ਡਰਦੇ ਆਸ਼ਕ ਮੌਤ ਨੂੰ ਜੱਫੀਆਂ ਪਾਨ ਸੂਬੇ
ਅਕਲ ਵਾਲਿਆਂ ਦੀ ਓਥੇ ਜਾ ਨਾਹੀਂ ਜਿਥੇ ਇਸ਼ਕ ਦਾ ਹੈ ਮਕਾਨ ਸੂਬੇ

ਅਸਾਂ ਸੋਚਣਾ ਕੀਹ ਕਰਤਾਰ ਸਿੰਘਾ ਹੋਣਾ ਮਰਨ ਉਤੋਂ ਕੁਰਬਾਨ ਸੂਬੇ

ਸ਼ਾਹਬਾਜ ਸਿੰਘ ਨੂੰ ਸੂਬੇ ਨੇ ਬੈਂਤ ਮਰਵਾਉਣੇ

ਸੂਬੇ ਸਮਝਿਆ ਇਨ੍ਹਾਂ ਨੇ ਮੰਨਣਾ ਨਹੀਂ ਇਹ ਮਜ਼੍ਹਬ ਦੇ ਜਾਨਣਹਾਰ ਭਾਈ
ਇਹਨਾਂ ਪੜ੍ਹੀਆਂ ਸਭ ਨਸੀਹਤਾਂ ਨੇ ਜੋ ਲਿਖ ਗਏ ਗੁਰੂ ਵਿਚਾਰ ਭਾਈ
ਅਜ ਤਕ ਨ ਮੰਨਿਆਂ ਦੀਨ ਕਿਸੇ ਫੜੇ ਆਏ ਨੇ ਬੇਸ਼ੁਮਾਰ ਭਾਈ
ਸਿਧੇ ਸਾਦੇ ਹੀ ਨਿਕਲੇ ਹਠੀ ਭਾਰੇ ਜਿਹੜੇ ਦਿਸਦੇ ਮੂੜ੍ਹ ਗਵਾਰ ਭਾਈ
ਹੱਸ ਹੱਸ ਹੁੰਦੇ ਰਹੇ ਕਤਲ ਸਾਰ ਪੱਕੇ ਮਜ਼ਹਬ ਦੇ ਇਹ ਹੁਸ਼ਿਆਰ ਭਾਈ
ਗੁਸਾ ਖਾਕੇ ਸਦ ਜਲਾਦ ਤਾਈਂ ਕਹਿੰਦਾ ਬੈਂਤ ਸ਼ਾਹਬਾਜ਼ ਨੂੰ ਮਾਰ ਭਾਈ
ਨਹੀਂ ਦੀਨ ਇਸਲਾਮ ਕਬੂਲਦਾ ਇਹ ਮਾਰ ਇਸ ਦੀ ਖੱਲ ਉਤਾਰ ਭਾਈ
ਨਾਲ ਥੇਮ੍ਹ ਦੇ ਇੰਨ੍ਹ ਕਰਤਾਰ ਸਿੰਘਾ ਹੋਇਆ ਮਾਰਨੇ ਲਈ ਤਿਆਰ ਭਾਈ

ਤਥਾ

ਮਾਰ ਕਮਚੀਆਂ ਖੱਲ ਉਧੇੜ ਦਿਤੀ ਵਡਾ ਜ਼ਾਲਮਾਂ ਕਹਿਰ ਗੁਜਾਰਿਆ ਜੀ
ਨ ਗੁਨਾਹ ਨ ਕੋਈ ਕਸੂਰ ਦੇਖੋ ਸਾਰਾ ਮਾਰਕੇ ਚੰਮ ਉਤਾਰਿਆ ਜੀ
ਵਾਂਗ ਫੁਲ ਗੁਲਾਬ ਦੇ ਨਰਮ ਜੁੱਸਾ ਲੀਰ ਲੀਰ ਕਰ ਓਹਨਾਂ ਡਾਰਿਆ ਜੀ
ਸੂਬਾ ਵੇਖਦਾ ਪਾਸ ਕਰਤਾਰ ਸਿੰਘਾ ਜਿਸ ਰੂਪ ਕਸਾਈ ਦਾ ਧਾਰਿਆ ਜੀ

ਤਥਾ

ਕਰ ਦੀਨ ਕਬੂਲ ਸ਼ਾਹਬਾਜ਼ ਸਿੰਘਾ ਐਵੇਂ ਆਪਣਾ ਆਪ ਗਵਾ ਨਾਹੀਂ
ਪੜ੍ਹ ਕਲਮਾਂ ਅਜੇ ਭੀ ਹੈਈ ਵੇਲਾ ਬਣ ਮੂਰਖ ਦੁਖ ਉਠਾ ਨਾਹੀਂ
ਆਖੇ ਬਾਪ ਦੇ ਲਗਕੇ ਮੂਰਖਾ ਓਇ ਖੱਲ ਆਪਣੀ ਮੁਫਤ ਲੁਹਾ ਨਾਹੀਂ
ਉਹ ਤਾ ਬੁਢਾ ਈ ਖਾ ਹੰਢਾ ਬੈਠਾ ਤੂੰ ਦੇਖਿਆ ਜਗ ਦਾ ਕਾ ਨਾਹੀਂ
ਕਲਮਾਂ ਪੜ੍ਹੇ ਦੇ ਬਿਨਾਂ ਸ਼ਾਹਬਾਜ਼ ਸਿੰਘਾ ਤੇਰਾ ਹੋਵਣਾ ਹੁਣ ਬਚਾ ਨਾਹੀਂ
ਐਵੇ ਮਾਰਿਆ ਜਾਇੰ ਕਰਤਾਰ ਸਿੰਘਾ ਤੈਨੂੰ ਸਕਦਾ ਕੋਈ ਛੁਡਾ ਨਹੀਂ

ਸ਼ਾਹਬਾਜ ਸਿੰਘ

ਸਤੀ ਚਿਖਾ ਤੋਂ ਮੁੜੇ ਜੇ ਖੌਫ ਖਾਕੇ ਪਵੇ ਜਗ ਦੀ ਫੇਰ ਫਿਟਕਾਰ ਉਹਨੂੰ
ਭੱਜੇ ਸੂਰਮਾ ਛਡ ਮੈਦਾਨ ਤਾਈਂ ਮਿਲੇ ਸਭਾ ਦੇ ਵਿਚ ਧਿਰਕਾਰ ਉਹਨੂੰ

ਆਸ਼ਕ ਹੁਜਤਾਂ ਪਵੇ ਜੇ ਇਸ਼ਕ ਅੰਦਰ ਹੁੰਦਾ ਨਹੀਂ ਮਾਸ਼ੂਕ ਦੀਦਾਰ ਉਹਨੂੰ
ਸੋਹਣੀ ਵੇਖ ਕੱਚਾ ਘੜਾ ਹਟ ਜਾਂਦੀ ਲੋਕ ਆਖਦੇ ਫੇਰ ਬਦਕਾਰ ਉਹਨੂੰ
ਸੱਸੀ ਥਲਾਂ ਦੀ ਧੁਪ ਤੋਂ ਡਰ ਮੁੜਦੀ ਮਿਲਦਾ ਕਦੇਭੀ ਨ ਪੁਨੂੰਯਾਰ ਉਹਨੂੰ
ਮਹੀਂਵਾਲ ਨ ਚੀਰ ਸਰੀਰਦੇਂਦਾ ਸੋਹਣੀ ਕਿਵੇਂ ਮਿਲਦੀ ਜਾਕੇ ਪਾਰ ਉਹਨੂੰ
ਖਾਤੀ ਵਿਚ ਨ ਛੇਕ ਪਵਾਇ ਮੋਤੀ ਕੌਣ ਲਾਉਂਦਾ ਵਿਚ ਸ਼ਿੰਗਾਰ ਉਹਨੂੰ
ਕੰਘੀ ਹੱਡ ਚਰਾਇ ਨ ਨਾਲ ਆਰੀ ਕਰੇ ਸਿਰ ਤੇ ਕੌਣ ਅਸਵਾਰ ਉਹਨੂੰ
ਤਿਲ ਘਣੀ ਦੀ ਪੀੜ ਤੋਂ ਡਰੇ ਜੇਕਰ ਪੁਛੇ ਕੌਣ ਫਿਰ ਵਿਚ ਬਾਜ਼ਾਰ ਉਹਨੂੰ
ਨੱਟ ਨਾੜ੍ਹੇ ਤੇ ਅੱਖ ਜੇ ਝਮਕ ਜਾਵੇ ਮੌਤ ਮਾਰਦੀ ਸਿਰ ਦੇ ਭਾਰ ਉਹਨੂੰ
ਭੌਰਾ ਫੁਲਾਂ ਦੀ ਵਾਸ਼ਨਾਂ ਲਵੇ ਕੀਕੁਰ ਡਰ ਦੇਵਣ ਜੇ ਤਿੱਖੇਖਾਰ ਉਹਨੂੰ
ਸਿਧੇ ਜਾਨ ਤੋਂ ਸ਼ੇਰ ਜੇ ਰੁਕ ਜਾਵੇ ਕੌਣ ਕਹੇ ਦਲੇਰ ਉਚਾਰ ਉਹਨੂੰ
ਸਿਖ ਹੋਕੇ ਧਰਮ ਤੋਂ ਫਿਰ ਜਾਵੇ ਮੂੰਹ ਲਾਵੇ ਨ ਗੁਰੂ ਕਰਤਾਰ ਉਹਨੂੰ
ਸਿੰਘ ਮੌਤ ਤੋਂ ਡਰੇ ਕਰਤਾਰ ਸਿੰਘਾ ਪਵੇ ਲਾਹਨਤ ਵਿਚ ਸੰਸਾਰ ਉਹਨੂੰ

ਤਥਾ

ਮਾਰ ਕਮਚੀਆਂ ਚੰਮ ਉਦੇੜ ਲਿਆ ਲਹੂ ਲੁਹਾਨ ਹੋ ਗਿਆ ਸਰੀਰ ਮੇਰਾ
ਹੋਰ ਪੁਜਦੀ ਜਿਹੜੀ ਤੂੰ ਕਰ ਸੂਬੇ ਰਖ ਆਰੀ ਅਗੇ ਬਦਨ ਚੀਰ ਮੇਰਾ
ਹੋ ਰਹੇਗਾ ਉਹ ਜੋ ਵਿਚ ਮਥੇ ਲੇਖ ਲਿਖਿਆ ਹੈ ਤਕਦੀਰ ਮੇਰਾ
ਜਿਸ ਮਜ਼ਹਬ ਦਾ ਜ਼ੁਲਮ ਅਸੂਲ ਹੋਵੇ ਉਹਨੂੰ ਮੰਨਦਾ ਨਹੀਂ ਜ਼ਮੀਰ ਮੇਰਾ
ਜੋਰ ਜੁਲਮ ਕਰਨਾ ਰਵਾ ਕਿਤੇ ਨਾਹੀਂ ਤੈਨੂੰ ਪੁਛੇਗਾ ਰਬ ਕਬੀਰ ਮੇਰਾ
ਮੈਂ ਬੜਾ ਹਾਂ ਖੁਸ਼ ਕਰਤਾਰ ਸਿੰਘਾ ਲਗੇ ਧਰਮ ਤੇ ਸੀਸ ਅਖੀਰ ਮੇਰਾ

ਸੂਬੇ ਨੇ ਸੁਬੇਗ ਸਿੰਘ ਨੂੰ ਸਮਝਾਉਣਾ

ਸੂਬੇ ਆਖਿਆ ਫੇਰ ਸੁਬੇਗ ਸਿੰਘਾ ਸਮਝਦਾਰ ਚੰਗਾ ਇਲਮਦਾਰ ਹੋ ਕੇ
ਕਿਉਂ ਆਪਣਾ ਆਪ ਗੁਵਾਉਣ ਲਗੋਂਹੁਕਮਸ਼ਰ੍ਹਾ ਦੇ ਦਾ ਵਾਕਫਿਕਾਰ ਹੋ ਕੇ
ਤੇਰੇ ਸਭ ਕਸੂਰ ਮੁਆਫ ਕਰਾਂ ਕਰ ਹੁਕਮ ਹਾਸਲ ਸਰਦਾਰ ਹੋ ਕੇ
ਕਲਮਾ ਪੜ੍ਹ ਲੌ ਵਿਚ ਦਰਬਾਰ ਦੋਵੇਂ ਮੌਜਾਂ ਕਰੋ ਵਡੇ ਓਹਦੇਦਾਰ ਹੋ ਕੇ
ਨਹੀਂ ਇੱਜ਼ਤ ਕਰਾਂ ਬਰਬਾਦ ਸਾਰੀ ਐਵੇਂ ਮਰੋਗੇ ਦੋਵੇ ਖੁਵਾਰ ਹੋ ਕੇ

## ਮੁਸਲਮਾਨ ਹੋ ਜਾਓ ਕਰਤਾਰ ਸਿੰਘਾ ਮੈਂ ਆਖ ਰਿਹਾ ਜੁਮੇਵਾਰ ਹੋ ਕੇ

ਸੁਬੇਗ ਸਿੰਘ

ਅੱਗੇ ਕਿੰਨੇ ਕੁ ਸੂਬਿਆ ਡਰ ਮੌਤੋਂ ਸਿੰਘ ਹੋ ਗਏ ਮੁਸਲਮਾਨ ਭਾਈ
ਤੇਰੀ ਚਰਖੜੀ ਤੇ ਇਹਨਾਂ ਸੂਲੀਆਂ ਤੋਂ ਡਰੇ ਕਿੰਨੇ ਕੁ ਦਸ ਸੁਜਾਨ ਭਾਈ
ਤੇਰੇ ਸਾਹਮਣੇ ਕਈ ਸ਼ਹੀਦ ਹੋਏ ਕੋਹੇ ਬਕਰਿਆਂ ਦੇ ਵਾਂਗ ਜਾਨ ਭਾਈ
ਪਰ ਕਿਸੇ ਨੇ ਦੱਸ ਖਾਂ, ਸੀ ਕੀਤੀ ਹੈ ਸ਼ਾਹਦ ਜ਼ਿਮੀਂ ਅਸਮਾਨ ਭਾਈ
ਬੰਦ ਬੰਦ ਕੱਟੇ ਹੱਡ ਹੱਡ ਤੋੜੇ ਖੋਹਲੀ ਕਿਸੇ ਨੇ ਅਗੋਂ ਜ਼ਬਾਨ ਭਾਈ
ਕਿਸੇ ਮੰਗੀ ਮੁਆਫੀ ਹੈ ਦੁਖ ਪਾਕੇ ਜ਼ਰਾ ਦਸ ਖਾਂ ਨਾਲ ਈਮਾਨ ਭਾਈ
ਹਾਂ ਅਸੀਂ ਭੀ ਓਹਨਾਂਦੇ ਨਾਲਦੇ ਹੀ ਜਿਹੜੇ ਧਰਮ ਤੋਂ ਹੋਏ ਕੁਰਬਾਨ ਭਾਈ
ਓਹੋ ਅੰਮ੍ਰਿਤ ਅਸਾਂ ਭੀ ਛਕਿਆ ਏ ਓਸੇ ਗੁਰੂ ਦੇ ਸਿਖ ਪਛਾਨ ਭਾਈ
ਅਸੀਂ ਕਿਸਤਰਾਂ ਧਰਮ ਤੋਂ ਹਾਰ ਜਾਈਏ ਕਿਵੇਂ ਮਰੀਏ ਹੋ ਬੇਈਮਾਨ ਭਾਈ
ਗੁਰੂ ਪੰਥ ਨੂੰ ਕਿਸਤਰ੍ਹਾਂ ਲਾਜ ਲਾਈਏ ਕਾਲਾ ਮੂੰਹ ਕਰ ਵਿਚ ਜਹਾਨ ਭਾਈ
ਸਾਨੂੰ ਲੋੜ ਨਹੀਂ ਹੁਣ ਸੂਦਾਰੀਆਂ ਦੀ ਝੂਠੇ ਜੱਗ ਦੇ ਨੇ ਸਾਰੇ ਸ਼ਾਨ ਭਾਈ
ਹੋਣਾ ਅਸਾਂ ਸ਼ਹੀਦ ਕਰਤਾਰ ਸਿੰਘਾ ਪਾਸ ਮੌਤ ਦੇ ਖੜੇ ਹਾਂ ਆਨ ਭਾਈ

ਸੂਬੇ ਨੇ ਸੁਬੇਗ ਤੇ ਸ਼ਾਹਬਾਜ਼ ਸਿੰਘ ਦੋਹਾਂ ਨੂੰ ਕਤਲ ਦਾ ਹੁਕਮ ਸੁਣਾ ਦੇਣਾ

ਪਹਿਲਾਂ ਬੈਂਤ ਮਾਰੇ ਚਾੜ੍ਹੇਂ ਚਰਖ ਮੁੜਕੇ ਫੇਰ ਕਤਲ ਦਾ ਹੁਕਮ ਸੁਣਾਯਾ ਜੀ
ਸੰਗ ਦਿਲ ਸੂਬਾ ਬੜਾ ਹੈਂਸਿਆਰਾ ਰੱਤੀ ਨਹੀਂ ਲਿਹਾਜ ਰਖਾਯਾ ਜੀ
ਰਿਹਾ ਖੇਡਦਾ ਨਾਲ ਸ਼ਾਹਬਾਜ਼ ਸਿੰਘ ਦੇ ਓਸ ਪਿਆਰ ਨੂੰ ਦਿਲੋਂ ਭੁਲਾਯਾ ਜੀ

ਗਰੰਥਾਂ ਵਿਚ ਲਿਖਿਆ ਹੈ ਕਿ ਸ਼ਾਹਬਾਜ਼ ਸਿੰਘ ਨੂੰ ਜਦ ਬਹੁਤ ਮਾਰਿਆ ਗਿਆ ਤਾਂ ਸੂਬੇ ਦੇ ਆਖੇ ਓਸਨੇ ਦੁਖੀ ਹੋਕੇ ਕਲਮਾਂ ਕਬੂਲ ਕਰ ਲਿਆ ਪਰ ਜਦ ਸੁਬੇਗ ਸਿੰਘ ਨੇ ਸੁਣਿਆਂ ਓਸਨੇ ਓਸਦੇ ਮਥੇ ਤੇ ਆਪਣੀ ਜੁਤੀ ਦੀ ਨੋਕ ਛੁਹਾ ਦਿਤੀ ਤੇ ਆਖਿਆ ਕਿ ਤੇਰੇ ਮਥੇ ਤੇ ਮੁਸਲਮਾਨ ਹੋਣਾ ਲਿਖਿਆ ਹੈ ਸੋ ਮੈਂ ਮੇਟ ਦਿਤਾ ਹੈ ਜਿਸ ਵਾਸਤੇ ਸ਼ਾਹਬਾਜ ਸਿੰਘ ਨੇ ਫੇਰ ਮੁਸਲਮਾਨ ਹੋਣੋਂ ਇਨਕਾਰ ਕਰ ਦਿਤਾ।

ਕੀਤੀ ਵਧਕੇ ਓਸ ਦਰਿੰਦਿਆਂ ਤੋਂ ਹਥੀਂ ਯਾਰ ਤਾਈਂ ਕੁਹਾਇਆ ਜੀ
ਕੌਨ ਸੂਬੇ ਤੋਂ ਜ਼ਾਲਮ ਹੋਰ ਵਧਕੇ ਉਤੇ ਦੋਸਤ ਜ਼ੁਲਮ ਕਮਾਇਆ ਜੀ
ਖਬਰ ਸ਼ਹਿਰ ਅੰਦਰ ਹੋਈ ਜਿਸ ਵੇਲੇ ਦਿਲ ਹਿੰਦੂਆਂ ਦਾ ਘਬਰਾਇਆ ਜੀ
ਸਾਡਾ ਮਾਰਿਆ ਚਲਿਆ ਹੈ ਰਾਖਾ ਹੇ ਰਾਮ ਤੈਨੂੰ ਇਹ ਕੀ ਭਾਇਆ ਜੀ
ਸਾਡੀ ਕੌਣ ਰਾਖੀ ਕਰੂ ਜ਼ਾਲਮਾਂ ਤੋਂ ਸਾਰੇ ਸ਼ਹਿਰ ਨੇ ਦੁਖ ਮਨਾਇਆ ਜੀ
ਰਲ ਚੌਧਰੀ ਸੂਬੇ ਦੇ ਪਾਸ ਗਏ ਜੋੜੇ ਹਥ ਤੇ ਬਹੁਤ ਸਮਝਾਇਆ ਜੀ
ਮੰਨੀ ਓਸ ਨ ਇਕ ਕਰਤਾਰ ਸਿੰਘਾ ਹੁਕਮ ਕਤਲਦਾ ਸਖਤ ਚੜ੍ਹਾਇਆ ਜੀ

ਵਾਕ ਕਵੀ

ਕਤਲਗਾਹ ਦੇ ਵਿਚ ਜਲਾਦ ਲੈ ਗਏ ਕੀਤੇ ਖੜੇ ਹਥਕੜੀਆਂ ਮਾਰ ਦੋਵੇਂ
ਲਾਲੀ ਚੜ੍ਹੀ ਆ ਸਿੰਘਾ ਦੇ ਚੇਹਰਿਆਂ ਤੇ ਮਥੇ ਦੇਣ ਲਗੇ ਚਮਕਾਰ ਦੋਵੇਂ
ਇਮਤਿਹਾਨ ਕਰੜੇ ਵਿਚੋਂ ਪਾਸ ਹੋਏ ਮੂੰਹੋਂ ਸ਼ੁਕਰ ਕਰਦੇ ਕਰਤਾਰ ਦੋਵੇਂ
ਸਿਖੀ ਸਿਦਕ ਸੰਦਾ ਬੇੜਾ ਪਾਰ ਲੱਗਾ ਨਫਾ ਖਟ ਚਲੇ ਸ਼ਾਹੂਕਾਰ ਦੋਵੇਂ
ਪੂਰੀ ਘਾਲ ਹੋਈ ਸਿਖਾਂ ਸਾਦਕਾਂ ਦੀ ਹੋਇ ਔਕੜਾਂ ਤੋਂ ਲੰਘ ਪਾਰ ਦੋਵੇਂ
ਆਸ਼ਕ ਇਸ਼ਕ ਦੀ ਤਕੜੀ ਤੁਲ ਗਏ ਪੂਰੇ ਉਤਰੇ ਹਰ ਪਰਕਾਰ ਦੋਵੇਂ
ਫਤੇਹ ਪਾ ਲਈ ਆਪਣੇ ਵੈਰੀਆਂ ਤੇ ਭਰੇ ਖੁਸ਼ੀ ਦੇ ਖੜੇ ਸਰਦਾਰ ਦੋਵੇਂ
ਕਾਲਖ ਕੋਠੜੀ ਤੋਂ ਸਾਫ ਲੰਘ ਗਏ ਖੜੇ ਮੋਹ ਸਮੁੰਦਰੋਂ ਪਾਰ ਦੋਵੇਂ
ਵੇਖ ਪਿੰਜਰਾ ਟੁਟਦਾ ਖੁਸ਼ ਹੋਇ ਚਲੇ ਹੋ ਕੇ ਹੰਸ ਉਡਾਰ ਦੋਵੇਂ
ਸੀਸ ਤਲੀ ਧਰ ਯਾਰ ਦੀ ਗਲੀ ਅੰਦਰ ਚਲੇ ਖੁਸ਼ ਹੋਕੇ ਕਰਨ ਦੀਦਾਰ ਦੋਵੇਂ
ਪੰਛੀ ਆਤਮਾ ਦੇਸ ਨੂੰ ਉਡ ਚਲੇ ਨਾਸਵੰਤ ਇਹ ਤਾਲ ਵਿਸਾਰ ਦੋਵੇਂ
ਸਚਖੰਡ ਦੇ ਬੂਹੇ ਤੇ ਖੜੇ ਜਾਕੇ ਸੁਰਤ ਸ਼ਬਦ ਤੇ ਹੋ ਅਸਵਾਰ ਦੋਵੇਂ
ਕਰਜ਼ ਲਾਹਕੇ ਆਪਣੇ ਸਿਰੋਂ ਚਲੇ ਡਾਢੇ ਖੁਸ਼ ਦਿਸਣ ਜ਼ਿਮੀਂਦਾਰ ਦੋਵੇਂ
ਕਰਕੇ ਬਾਣੀ ਦਾ ਜਾਪ ਕਰਤਾਰ ਸਿੰਘਾ ਡੋਲੇ ਰਤੀ ਨ ਰਹੇ ਖਬਰਦਾਰ ਦੋਵੇਂ

ਜਲਾਦ ਨੇ ਕਭਲ ਕਰ ਦੇਣਾ

ਉਤੇ ਰੋਹਬ ਜਲਾਦ ਦੇ ਛਾਇ ਗਿਆ ਬਦਨ ਕੰਬਿਆ ਮਸਾਂ ਸੰਭਾਰ ਕਰਦਾ
ਨਜ਼ਰ ਭਰਕੇ ਵੇਖ ਸ਼ਾਹਬਾਜ ਸਿੰਘ ਨੂੰ ਰੁਦਨ ਅਖੀਆਂ ਤੋਂ ਜਾਰੋਜਾਰ ਕਰਦਾ

ਪਰ ਚੰਦਰੇ ਪੇਟ ਦਾ ਡਰ ਮਾਰੇ ਪਥਰ ਦਿਲ ਕਰਕੇ ਕਠਾ੧ ਵਾਰ ਕਰਦਾ
ਭੰਨ ਠੀਕਰੇ ਸੂਬੇ ਦੇ ਸਿਰ ਦਿਤੇ ਮੂੰਹੋਂ ਪੇਟ ਤਾਈਂ ਧਿਰਕਾਰ ਕਰਦਾ
ਸਿੰਘ ਆਪਣਾ ਸਿਦਕ ਨਭਾ ਗਏ ਵੇਖ ਸ਼ਹਿਰ ਸਾਰਾ ਹਾਹਾਕਾਰ ਕਰਦਾ
ਆਫਤਾਬ ਭੀ ਵੇਖ ਕਰਤਾਰ ਸਿੰਘਾ ਉਨ੍ਹਾ ਜ਼ੁਲਮ ਤਾਈਂ ਫਿਟਕਾਰ ਕਰਦਾ

ਵਾਕ ਕਵੀ

ਏਸੇ ਤਰ੍ਹਾਂ ਲਾਹੌਰ ਦੇ ਕਿਲੇ ਅੰਦਰ ਸਿਖੀ ਸਿਦਕਦੇ ਰੋਜ਼ ਇਮਤਿਹਾਨ ਹੁੰਦੇ
ਜਿੰਨੇ ਆਉਂਦੇ ਸਿੰਘ ਤਿਆਰ ਹੋ ਕੇ ਉਹ ਸਾਰੇ ਹੀ ਪਾਸ ਪਛਾਨ ਹੁੰਦੇ
ਫੇਹਲ ਕਰਨ ਨੂੰ ਪਾਉਂਦੇ ਸਖਤ ਪਰਚੇ ਵੇਖ ਆਲਮ ਆਪ ਹੈਰਾਨ ਹੁੰਦੇ
ਸਾਰੇ ਹਲ ਸਵਾਲ ਕਰ ਸਿੰਘ ਦੇਂਦੇ ਪਰਚੇ ਕਰੜੇ ਸਭ ਆਸਾਨ ਹੁੰਦੇ
ਸਬਕ ਪੜ੍ਹਿਆ ਸਿੰਘਾਂ ਨੇ ਜਿਸ ਪਾਸੋਂ ਉਹਦੀ ਅਕਲ ਉਤੇ ਪ੍ਰੇਸ਼ਾਨ ਹੁੰਦੇ
ਅੱਜ ਤਕ ਨ ਇਕ ਭੀ ਫੇਹਲ ਹੋਯਾ ਜ਼ਾਲਮ ਸ਼ਰਮਦੇ ਵਿਚ ਗਲਤਾਨ ਹੁੰਦੇ
ਕਿਸੇ ਇਕ ਨਾ ਮਰਨ ਤੋਂ ਆਰ ਕੀਤੀ ਹੈਰਾਨ ਅਮੀਰ ਤੇ ਖਾਨ ਹੁੰਦੇ
ਖੰਡੇਅੰਮ੍ਰਿਤਦਾ ਅਸਰ ਕਰਤਾਰਸਿੰਘਾ ਕਿਉਂ ਨ ਧਰਮਤੋਂ ਸਿੰਘ ਕੁਰਬਾਨ ਹੁੰਦੇ

ਤਥਾ

ਯਾਹਯੇਖਾਂ ਨੇ ਬੈਠਕੇ ਤਖਤ ਉਪਰ ਪਹਿਲਾਂ ਯਾਰ ਦੀ ਯਾਰੀ ਨਿਬਾਹੀ ਚੰਗੀ
ਜਿਦੇ ਨਾਲ ਛੋਟਾ ਹੁੰਦਾ ਖੇਡਦਾ ਸੀ ਪ੍ਰੀਤ ਓਸ ਨਾਲ ਕਰ ਦਿਖਾਈ ਚੰਗੀ
ਵਧ ਨਿਕਲਿਆ ਖਾਨ ਬਹਾਦਰੋਂ ਇਹ ਤੇਗ ਸ਼ਰ੍ਹਾ ਦੀ ਤੇਜ਼ ਉਠਾਈ ਚੰਗੀ
ਵਿਚ ਥੋਹੜਿਆਂ ਦਿਨਾਂ ਕਰਤਾਰ ਸਿੰਘਾ ਕੀਤੀ ਦੇਸ ਦੀ ਹੈਸੀ ਤਬਾਹੀ ਚੰਗੀ

ਸਿੰਘਾਂ ਨਾਲ ਛੇੜਖਾਨੀ

ਹੋ ਗਿਆ ਸ਼ਹੀਦ ਸੁਬੇਗ ਸਿੰਘ ਜਾਂ ਤੇ ਸ਼ਾਹਬਾਜ਼ ਸ਼ਹੀਦੀ ਨੂੰ ਪਾਇ ਗਿਆ
ਤਾਰੂਸਿੰਘ ਮਤਾਬਸਿੰਘ ਗਏ ਮਾਰੇ ਗੁਸਾ ਸਿੰਘਾਂ ਦੀ ਦਿਲੀਂ ਸਮਾਇ ਗਿਆ
ਨੇੜੇਤੇੜੇ ਲਾਹੌਰ ਦੇ ਫਿਰਨ ਲਗੇ ਲਿਆ ਲੁਟ ਜਿਹੜਾ ਹਥ ਆਇ ਗਿਆ
ਯਾਹਯੇਖਾਂ ਨੂੰ ਖਬਰਾਂ ਪਹੁੰਚੀਆਂਜਾਂ ਆਉਣਾਸਿੰਘਾਂਦਾ ਸੁਣ ਘਬਰਾਇ ਗਿਆ
ਗਸ਼ਤੀਫੌਜ ਲਾਹੌਰ ਤੋਂ ਓਸ੧ਚਾੜ੍ਹੀ ਜਥਾ ਸਿੰਘਾਂ ਦਾ ਪੈਰ ਖਿਸਕਾਇ ਗਿਆ

੧ਸਯਦ ਮੁਹੰਮਦ ਲਤੀਫ ਲਿਖਦਾ ਹੈ ਕਿ ਸਿੰਘਾਂ ਨੇ ਲਾਹੌਰ ਦੇ ਨੇੜੇ ਆਕੇ ਸਾਹੀ ਧੋਬੀਆਂ ਤੋਂ ਕਪੜਾ ਲੀੜਾ ਖੋਹ ਲਿਆ ਸੀ ਇਸ ਤੋਂ ਗੁਸਾ ਖਾ ਕੇ ਯਾਹਯੇ ਖਾਂ ਨੇ ਲੱਖੂ ਦੇ ਭਰਾ ਜੱਸੂ ਨੂੰ ਉਹਨਾਂ ਪਿਛੇ ਭਾਰੀ ਫੌਜ ਦੇ ਚਾੜ ਦਿਤੀ ਸੀ ।

ਗੁਜਰਾਂਵਾਲੇਨੂੰ ਚਲ ਕਰਤਾਰ ਸਿੰਘਾ ਰੋੜੀ ਸਾਹਿਬ ਦਾ ਮੇਲਾ ਤਕਾਇ ਗਿਆ

ਸਿੰਘਾਂ ਨੇ ਰੋੜੀ ਸਾਹਿਬ ਇਮਨਾਬਾਦ ਪਹੁੰਚਣਾ

ਠਾਰਾਂ ਸੋ ਚਾਰੀ੧ਚੌਥਾਸਾਲ ਚੜ੍ਹਿਆ ਮੇਲਾ ਲੱਗਾ ਵਸਾਖੀ ਦਾ ਆਇ ਭਾਈ
ਜਥਾਫਿਰਦਾਸਿੰਘਾਂਦਾ ਬਾਰਵਿਚਦੀ ਰੋੜੀ ਸਾਹਿਬ ਗਿਆ ਮੋੜਾ ਪਾਇ ਭਾਈ
ਬਾਹਰ ਗੁਰਦਵਾਰੇ ਸਿੰਘ ਉਤਰੇ ਜਾ ਰੱਖ ਦਰਸ਼ਨਾ ਦੇ ਦਿਲੀ ਭਾਇ ਭਾਈ
ਹੋਰ ਲੋਕ ਵੀ ਆਇ ਸਨ ਬਹੁਤ ਓਥੇ ਮੇਲੇ ਵਾਸਤੇ ਹੁੰਮ ਹੁਮਾਇ ਭਾਈ
ਲੱਖੂ ਚੰਦਰੇ ਦਾ ਇਹੋ ਪਿੰਡ ਹੈਸੀ ਵੈਰੀ ਪੰਥ ਦਾ ਜਿਹੜਾ ਸਦਾਇ ਭਾਈ
ਜਸੂ ਓਹਦਾ ਭਰਾ ਜੋ ਦੂਸਰਾ ਸੀ ਮਾਲਕ ਪ੍ਰਗਨੇ ਦਾ ਸਦਵਾਇ ਭਾਈ
ਖਬਰ ਸੁਣੀ ਓਸਨੇ ਆਇ ਸਿੰਘ ਏਥੇ ਲਗੀ ਅੱਗ ਗੁਸੇ ਜ਼ੋਰ ਪਾਇ ਭਾਈ
ਹੁਕਮ ਭੇਜਿਆ ਓਸ ਕਰਤਾਰਸਿੰਘਾ ਵਡਾ ਦਿਲ ਵਿਚ ਮਾਨ ਰਖਾਇ ਭਾਈ

ਜਸੂ ਨੇ ਸਿੰਘਾਂ ਪਾਸ ਹੁਕਮ ਭੇਜਣਾ

ਏਧਰਸਿੰਘ ਅਸ਼ਨਾਨ ਤੇ ਦਾਨ ਕਰਦੇ ਓਧਰ ਜਸੂ ਨੇ ਹੁਕਮ ਚੜ੍ਹਾਏ ਜਲਦੀ
ਡੇਰਾ ਪੁਟ ਕੇ ਹੁਣੇ ਹੀ ਜਾਓ ਏਥੋਂ ਚੋਬਦਾਰ ਆ ਦੇਣ ਸੁਣਾਏ ਜਲਦੀ
ਦਿਤਾ ਹੁਕਮ ਦੀਵਾਨ ਨੇ ਸੁਣੋ ਸਿੰਘੋ ਨਿਕਲ ਜਾਓ ਸਾਮਾਨ ਉਠਾਏ ਜਲਦੀ
ਨਹੀਂ ਤਾਂ ਭੇਜ ਕੇ ਫੌਜ ਕਰਤਾਰ ਸਿੰਘਾ ਧਕੇ ਮਾਰਕੇ ਦਿਆਂ ਕਢਾਏ ਜਲਦੀ

ਸਿੰਘ ਵਲੋਂ ਜਵਾਬ

ਗੁਰਦੁਆਰਾ ਸਾਡਾ ਅਸੀਂ ਆਏ ਇਥੇ ਸਾਨੂੰ ਜੰਮਿਆਂ ਕੌਣ ਕਢਾਉਣ ਵਾਲਾ
ਗੁਰੂ ਘਰ ਦਾ ਦਰਸ ਦੀਦਾਰ ਕਰਨਾ ਜਸੂ ਕੌਣ ਸਾਨੂੰ ਹੈ ਧਕਾਉਣ ਵਾਲਾ
ਆਪੇਦਰਸਦੀਦਾਰਕਰ ਚਲੇ ਜਾਂਦੇ ਕਰਦੇ ਕੰਮ ਨਹੀਂਦਿਲ ਦੁਖਾਉਣ ਵਾਲਾ
ਉਹਨੂੰ ਫੌਜ ਦਾ ਮਾਣ ਕਰਤਾਰ ਸਿੰਘਾ ਕਦੋਂ ਖਾਲਸਾ ਮੂੰਹ ਛੁਪਾਉਣ ਵਾਲਾ

ਦੀਵਾਨ ਵਿਚ ਜਸੂ ਨੇ ਗੁਸੇ ਹੋਕੇ ਆਪ ਆਉਣਾ

ਸੁਣਿਆਂਸਿੰਘਾਂ ਦਾ ਸਖਤ ਜਵਾਬ ਜਸੂ ਅਨਛਿੜੀਆਂ ਛੇੜ ਛਿੜਾਉਣ ਲਗਾ
ਲੈ ਕੇ ਸੌ ਅਸਵਾਰ ਨੂੰ ਉਠ ਤੁਰਿਆ ਵਡਾ ਰੋਹਬ ਉਹ ਮੁੜ ਜਤਾਉਣ ਲਗਾ
ਹਾਥੀ ਉਤੇਅਸਵਾਰ ਹੋਆਇਗਿਆ ਆਣ ਖਾਲਸੇ ਤਾਈਂ ਧਮਕਾਉਣ ਲਗਾ
ਕਹਿੰਦਾ ਕੂਚ ਕਰੋ ਡੇਰਾ ਹੁਣੇ ਏਥੋਂ ਤਾਉ ਮੁਛਾਂ ਦੇ ਤਾਈਂ ਚੜ੍ਹਾਉਣ ਲਗਾ

---

੧ ੧੮੦੪ ਬਿਕਰਮੀ।

ਤੁਸੀਂ ਵੈਰੀ ਹੋ ਸਾਰੇ ਬਾਦਸ਼ਾਹ ਦੇ ਡਾਕੂ ਚੋਰ ਕਹਿ ਬੁਰਾ ਸੁਦਾਉਣ ਲਗਾ
ਆਪੇ ਚਲੇ ਜਾਵੋ ਤਾਂਤੇ ਗਲ ਚੰਗੀ ਬੁਰੀ ਕਰਾਂ ਨਹੀਂ ਤੇ ਜਤਲਾਉਣ ਲਗਾ
ਲਖਪਤ ਦੀਵਾਨ ਦਾ ਭਾਈ ਮੈਂ ਭੀ ਮਾਰ ਸ਼ੇਖੀਆ ਗਲ੍ਹਾਂ ਫੁਲਾਉਣ ਲਗਾ
ਛੇੜ ਸ਼ੇਰਾਂ ਦੇ ਤਾਈਂ ਕਰਤਾਰ ਸਿੰਘਾ ਮੌਤ ਆਪਣੀ ਦੇਖੋ ਬੁਲਾਉਣ ਲਗਾ

ਸਿੰਘ

ਜਾਹ ਦੀਵਾਨ ਪੁਣਾ ਘਰ ਰਖ ਜਾਕੇ ਗੁਰਦਵਾਰੇ ਆ ਜ਼ੋਰ ਜਤਾ ਨਾਹੀਂ
ਲਖੂ ਭਖੂ ਨੂੰ ਅਸੀਂ ਕੀ ਜਾਣਦੇ ਹਾਂ ਸਾਨੂੰ ਸ਼ੇਖੀਆਂ ਐਵੇਂ ਦਿਖਾ ਨਾਹੀਂ
ਮੌਜ ਆਪਣੀ ਦੇ ਨਾਲ ਚਲੇ ਜਾਂ ਗੇ ਏਥੇ ਬੈਠਣਾ ਛਾਉਣੀਆਂ ਪਾ ਨਾਹੀਂ
ਗੁਰਦਵਾਰਿਓਂ ਡਰਕੇ ਨੱਠ ਜਾਈਏ ਕਦੇ ਆਸ ਤੂੰ ਦਿਲ ਰਖਾ ਨਾਹੀਂ
ਮਰ ਮਿਟਾਂਗੇ ਗੁਰੂ ਦੇ ਨਾਮ ਉਤੋਂ ਦਾਬਾ ਮੌਤ ਦਾ ਪਾਇ ਡਰਾ ਨਾਹੀਂ
ਇਹ ਪੰਥ ਦਾ ਥਾਨ ਕਰਤਾਰ ਸਿੰਘਾ ਐਵੇਂ ਕਬਜ਼ਾ ਪਿਆ ਜਮਾ ਨਾਹੀਂ

ਦੀਵਾਨ

ਤੁਸਾਂ ਨਾਲ ਭਲਮਾਣਸੀ ਉਠਣਾ ਨਹੀਂ ਆਪਉਠੋਗੇ ਮਾਰ ਕਰਵਾਵਾਂ ਜਦੋਂ
ਤੁਹਾਨੂੰਭਜਦਿਆਂਨੂੰ ਰਾਹ ਲੱਭਣਾ ਨਹੀਂ ਹੁਕਮ ਫੌਜ਼ਦੇ ਤਾਈਂ ਸੁਣਾਵਾਂ ਜਦੋਂ
ਕੈਦ ਸਾਰਿਆਂ ਦੇ ਤਾਈਂ ਕਰ ਲਾਂ ਗਾ ਯਾਦ ਕਰੋਗੇ ਸਜਾ ਦਵਾਵਾਂ ਜਦੋਂ
ਪਾਣੀ ੧ ਹੁਕੇ ਦਾ ਪਾਕੇ ਖੋਹ ਜੂੰਡੇ ਤੁਹਾਨੂੰ ਸਿਖੀ ਦਾ ਮਜਾ ਚਖਾਵਾਂ ਜਦੋਂ
ਪਛੋਤਾਓਗੇ ਫੇਰ ਨ ਵੱਸ ਚਲੂ ਕੈਦ ਕਰ ਲਾਹੌਰ ਪੁਚਾਵਾਂ ਜਦੋਂ
ਠੰਡ ਪਵੇਗੀ ਮੈਨੂੰ ਕਰਤਾਰ ਸਿੰਘਾ ਖਾਕ ਤੁਸਾਂ ਦੇ ਸਿਰ ਰੁਲਾਵਾਂ ਜਦੋਂ

ਸਿੰਘਾਂ ਦਾ ਹਲਾ ਤੇ ਜਸੂ ਦਾ ਮਰਨਾ

ਸੇਖੀ ਖੋਰ ਖਤਰੇਟੇ ਨੇ ਮਾਰ ਤਾਹਨੇ ਜੋਸ਼ ਖਾਲਸੇ ਤਾਈਂ ਚੜ੍ਹਾਯਾ ਸੀ
ਚੜਤ ਸਿੰਘ ਸੂਦਾਰ ਨੇ ਹੁਕਮ ਦੇਕੇ ਹੱਲਾ ਸਿੰਘਾਂ ਦਾ ਤੁਰਤ ਕਰਾਯਾ ਸੀ
੨ਅੱਘੜ ਸਿੰਘ ਨੇ ਹਾਥੀ ਤੇ ਝੂਲਦੇ ਨੂੰ ਗੋਲੀ ਮਾਰ ਥਲੇ ਉਲਟਾਯਾ ਸੀ
ਬਸ ਦੇਰ ਦੀਵਾਨ ਦੇ ਮਰਨ ਦੀ ਸੀ ਸਿੰਘਾਂ ਉਚੀ ਜੈਕਾਰਾ ਗਜਾਯਾ ਸੀ
ਓਹਦੇ ਸਾਥੀਆਂ ਨੂੰ ਛਾਂਗ ਸੁਟਿਓ ਨੇ ਮੇਲੇ ਵਿਚ ਅਧਮੂਲ ਮਚਾਯਾ ਸੀ
ਵੇਖੋ ਮੂੜ੍ਹ ਦੀ ਮਤ ਕਰਤਾਰ ਸਿੰਘਾ ਐਵੇਂ ਆਪਣਾ ਆਪ ਗਵਾਯਾ ਸੀ

ਏਮਨਾ ਬਾਦ ਦੀ ਬਰਬਾਦੀ

ਜਿਹੜੀ ਹੋਣੀ ਸੀ ਸੋ ਤਾਂ ਹੋਇ ਗਈ ਕਲਾ ਹੋਣੀ ਨੇ ਆਪੇ ਹਿਲਾਇ ਦਿਤੀ
ਸੁਣ ਲਖੂ ਨੇ ਹੁਣ ਨਹੀਂ ਘਟ ਕਰਨੀ ਜਥੇਦਾਰਾਂ ਨ ਤੁਰਤ ਸਲਾਹਿ ਦਿਤੀ
ਇਮਨਾਬਾਦ ਨੂੰ ਲੁਟ ਬਰਬਾਦ ਕਰੀਏ ਇਹ ਆਖਕੇ ਫਤਹ ਗਜ਼ਾਇ ਦਿਤੀ
ਤੇਗਾ ਸੂਤਕੇ ਪਏ ਜਾ ਸ਼ਹਿਰ ਉਤੇ ਹੋਲੀ ਖਾਲਸੇ ਭਾਰੀ ਮਚਾਇ ਦਿਤੀ
ਲਏ ਹੰਝੂ ਦੀਵਾਨਾਂ ਦੇ ਘਰ ਸਾਰੇ ਇਮਨਾਬਾਦ ਦੀ ਗਰਦ ਉਡਾਇ ਦਿਤੀ
ਵੜੇ ਦੁਲੇ ਦੀ ਬਾਰ ਕਰਤਾਰ ਸਿੰਘਾ ਅੱਗ ਲੱਖੂ ਦੇ ਕਾਲਜੇ ਲਾਇ ਦਿਤੀ

ਲੱਖੂ ਨੇ ਭਰਾ ਦੇ ਮਰਨ ਦੀ ਖਬਰ ਸੁਣਨੀ

ਪਹੁੰਚੀ ਖਬਰ ਲਾਹੌਰ ਜਾ ਲੱਖੂ ਤਾਈਂ ਸਿੰਘਾਂ ਤੇਰੇ ਭਰਾ ਨੂੰ ਮਾਰਿਆ ਏ
ਲੁਟ ਪੁਟਕੇ ਘਰ ਬਰਬਾਦ ਕੀਤੇ ਭਾਰਾ ਖਾਲਸੇ ਕਹਿਰ ਗੁਜ਼ਾਰਿਆ ਏ
ਲੱਖੂ ਪਿਟਿਆ ਸੁਣ ਭਰਾ ਮੋਇਆ ਖੂਨ ਅੱਖੀਆਂ ਦੇ ਵਿਚ ਧਾਰਿਆ ਏ
ਲਵਾਂ ਬਦਲਾ ਝੱਬ ਕਰਤਾਰ ਸਿੰਘਾ ਜਿੰਨ੍ਹਾਂ ਵਸਦਾ ਘਰ ਉਜਾੜਿਆ ਏ

ਲੱਖੂ ਨੇ ਯ ਹਜੇ ਖਾਂ ਦੀ ਕਚਹਿਰੀ ਵਿਚ ਪਿਟਣਾ

ਆ ਲੱਖੂ ਚੰਡਾਲ ਨੂੰ ਜੋਸ਼ ਚੜ੍ਹਿਆ ਸੂਬੇ ਪਾਸ ਜਾ ਵਿਚ ਦਰਬਾਰ ਰੋਂਦਾ
ਮੇਰਾ ਖਾਲਸੇ ਨੇ ਭਾਈ ਮਾਰਿਆ ਏ ਪਾਂਦਾ ਕੀਰਨੇ ਜ਼ਾਰੋ ਜ਼ਾਰ ਰੋਂਦਾ
ਅਗੇ ਸੂਬੇ ਦੇ ਪੱਗ ਲਾ ਸੁਟ ਦਿਤੀ ਸਿਰ ਉਤੇ ਦੋ ਹੱਥੜਾਂ ਮਾਰ ਰੋਂਦਾ
ਲੁਟ ਪੁਟਕੇ ਸੂਬਿਆ ਸਿੰਘ ਲੈ ਗਏ ਭੈੜਾ ਖੱਤਰੀ ਵਾਲ ਖਿਲਾਰ ਰੋਂਦਾ
ਤੁਹਾਡੇ ਵੈਰ ਦੇ ਕਰਕੇ ਲੁਟਿਆ ਮੈਂ ਖੜਾ ਵਿਚ ਕਚਹਿਰੀ ਮਕਾਰ ਰੋਂਦਾ
ਦੇਂਦੇ ਧੀਰਜਾਂ ਸਾਰੇ ਕਰਤਾਰ ਸਿੰਘਾ ਸਗੋਂ ਡੁਸਕਦਾ ਅੱਖਾਂ ਡੁਫਾਰ ਰੋਂਦਾ

ਲੱਖੂ

ਦਿਓ ਖਾਨ ਜੀ ਹੁਣੇ ਹੀ ਫੌਜ ਭਾਰੀ ਹੱਥ ਸਿੰਘਾਂ ਦੇ ਤਾਈਂ ਦਿਖਾ ਆਵਾਂ
ਲਵਾਂ ਬਦਲਾ ਆਪਣੇ ਭਾਈ ਦਾ ਮੈਂ ਦੇਸੋਂ ਸਿਖੜਿਆਂ ਤਾਈਂ ਧਕਾ ਆਵਾਂ
ਮੇਰੇ ਲੱਗੀ ਕਲੇਜੇ ਹੈ ਅਗ ਭਾਰੀ ਖੂਨ ਸਿੰਘਾਂ ਪਾਇ ਬੁਝਾ ਆਵਾਂ

ਤਵਾਰੀਕ ਖਾਲਸਾ । ੨ ਹ ਰ ਗੁਪਤਾ ਨਿਰਾਹੁ ਸਿੰਘ ਦੇ ਹਥੋਂ ਕਤਲ ਹੋਣਾ ਦਸਦਾ ਹੈ । ਮਾਰਚ ੧੭੪੬ ੭ ਚਤਰ ੧੮੦੪ ਬਿ ।

ਹੈ ਸੀ ਖੱਤਰੀ ਪੰਥ ਰਚਾਇਆ ਇਹ ਮੈਂ ਖੱਤਰੀ ਖਤਮ ਕਰਾ ਆਵਾਂ
ਪੱਗ ਬੰਨ੍ਹਣੀ ਸਿਰ ਹਰਾਮ ਮੈਨੂੰ ਜਦ ਤਕ ਨ ਸਿੰਘ ਮੁਕਾ ਆਵਾਂ
ਤਦ ਖੱਤਰੀ ਦਾ ਤੁਖਮ ਸਮਝਣਾ ਜੀ ਜਦ ਸਿੰਘਾਂ ਦਾ ਖੋਜ ਮਿਟਾ ਆਵਾਂ
ਨਹੀਂ ਤਾਂ ਬਿੰਦ ਚੰਡਾਲ ਦੀ ਸਮਝ ਲੈਣਾ ਜੇ ਐਵੇਂ ਹੀ ਮੂੰਹ ਭਵਾ ਆਵਾਂ
ਇਹ ਪੰਥ ਨ ਤੁਸਾਂ ਤੋਂ ਖਤਮ ਹੋਇਆ () ਮੈਂ ਜੜ੍ਹਾਂ ਤੋਂ ਹੁਣ ਪੁਟਾ ਆਵਾਂ
ਯਾਦ ਕਰਨ ਕੀਹ ਮੈਨੂੰ ਸਿੰਘ ਪਿਛੋਂ ਮਥੇ ਕਾਲਖ ਦਾਗ ਲਵਾ ਆਵਾਂ
ਨਾਮ ਇਮਨਾਬਾਦ ਕਰਤਾਰ ਸਿੰਘਾ ਸਦਾ ਲਈ ਬਦਨਾਮ ਕਰਾ ਆਵਾਂ

ਯਾਹਯੇ ਖਾਂ

ਭਲਾ ਅੰਨੇ ਤਾਈਂ ਚਾਹੀਏ ਦੋ ਅੱਖਾਂ ਸੂਬਾ ਆਖਦਾ ਤਿਆਰੀ ਵਜਾਓ ਜਲਦੀ
ਜਸਪਤ ਦਾ ਬਦਲਾ ਲੈਣ ਖਾਤਰ ਮੋਹਰੀ ਹੋਕੇ ਬੀੜਾ ਉਠਾਓ ਜਲਦੀ
ਜਿੰਨੀ ਫੌਜ ਆਖੋ ਓਨੀ ਤਿਆਰ ਹੋਵੇ ਜਮ੍ਹਾਂ ਸਾਜ਼ ਸਮਾਨ ਕਰਾਓ ਜਲਦੀ
ਇਨ੍ਹਾਂ ਸਿੰਘਾ ਨੇ ਸਾਨੂੰ ਭੀ ਤੰਗ ਕੀਤਾ ਮਾਰ ਖੋਜ ਤੇ ਖੁਰਾ ਮਿਟਾਓ ਜਲਦੀ
ਹੁਣ ਰੋਇਆਂ ਤਾਂ ਸੌਰਨਾਂ ਕੁਝ ਨਾਹੀਂ ਮਰਦ ਬਣੋ ਤੇ ਕੂਚ ਬੁਲਾਓ ਜਲਦੀ
ਢੂੰਢ ਢੂੰਢਕੇ ਸਿੰਘ ਕਰਤਾਰ ਸਿੰਘਾ ਸਾਰੇ ਦੇਸ ਦੇ ਵਿਚੋਂ ਮੁਕਾਓ ਜਲਦੀ

ਲੱਖੂ ਦੇ ਸਿੰਘਾਂ ਤੇ ਜ਼ੁਲਮ

ਰਲੇ ਲੱਖੂ ਦੇ ਨਾਲ ਚੰਡਾਲ ਬਹੁਤੇ ਤੇਗ ਜ਼ੁਲਮ ਦੀ ਫੇਰ ਚਮਕਾਨ ਲੱਗੇ
ਅਗੇ ਵੈਰ ਦੀ ਕਸਰ ਨ ਰਹੀ ਹੈਸੀ ਹੁਣ ਬਾਕੀ ਦਾ ਫਰਕ ਕਢਾਨ ਲੱਗੇ
ਫੜ ਲਏ ਲਾਹੌਰ ਦੇ ਸਿੱਖ ਸਾਰੇ ਭਾਰੀ ਮਾਰ ਕੁਟਾਈ ਕਰਾਨ ਲੱਗੇ
ਸਿੰਘ ਨਾਮ ਵਾਲਾ ਜਿਥੇ ਸੁਣਦੇ ਉਹ ਓਸੇ ਥਾਉਂ ਹੀ ਫੜ ਮੰਗਾਣ ਲੱਗੇ
ਘੱਤ ਬੇੜੀਆਂ ਜੇਹਲਾਂ ਦੇ ਵਿਚ ਪਾਏ ਪਾਪੀ ਜ਼ਾਲਮ ਜ਼ੁਲਮ ਕਮਾਨ ਲੱਗੇ
ਹੁਕਮ ਲੱਖੂ ਦੇ ਵਿਚ ਕਰਤਾਰ ਸਿੰਘਾ ਕੁਤੇ ਪੇਟ ਦੇ ਧਰਮ ਗਵਾਨ ਲੱਗੇ

ਲਾਹੌਰ ਦੇ ਸਿੱਖਾਂ ਤੇ ਕਭਲ ਦਾ () ਹੁਕਮ

ਚਾਹੇ ਕੇਸਾਂ ਵਾਲੇ ਚਾਹੇ ਬਿਨਾਂ ਕੇਸੋਂ ਸਿਖ ਲੱਖੂ ਨੇ ਫੜ ਮੰਗਾਇ ਸਾਰੇ

---

ਸ੍ਰੀ ਗੁਰੂ ਗੋਬਿਦ ਸਿੰਘ ਜੀ ਵਲ ਇਸ਼ਾਰਾ ਹੈ। () ਹ ਰ ਗੁਪਤਾ ਸਫ਼ਾ ੨੯

ਵਿਚ ਸ਼ਹਿਰ ਦੇ ਛਡਿਆ ਇਕ ਭੀ ਨਾ ਘਰ ਸਿਖਾਂ ਦੇ ਫੋਲ ਫੁਲਾਇ ਸਾਰੇ
ਜਿਹੜੇ ਹਥ ਚੰਡਾਲ ਦੇ ਆਇ ਗਏ ਪਾ ਬੇੜੀਆਂ ਕੈਦ ਕਰਾਇ ਸਾਰੇ
ਦਿਤਾ ਸਾਰੇ ਸੁਣਾ ਕਰਤਾਰ ਸਿੰਘਾ ਜਾਨ ਭਲਕੇ ਇਹ ਮਰਵਾਇ ਸਾਰੇ

ਕੁਝ ਪੈਂਚਾਂ ਨੇ ਲੱਖੂ ਨੂੰ ਸਮਝਾਉਣਾ

ਗਲ ਸ਼ਹਿਰ ਅੰਦਰ ਸਾਰੇ ਧੁੰਮ ਗਈ ਲੋਕ ਲੱਖੂ ਨੂੰ ਗਾਲ੍ਹਾਂ ਸੁਣਾਨ ਭਾਈ
ਫੜਿਆ ਸਿਖਾਂ ਬੇਦੋਸਿਆਂ ਕ੍ਰਿਰਤੀਆ ਨੂੰ ਟੱਬਰ ਉਨ੍ਹਾਂਦੇਰੋਣ ਕੁਰਲਾਨ ਭਾਈ
ਵਿਚ ਸ਼ਹਿਰ ਸਾਰੇ ਕਰਬਲਾਟ ਪਿਆ ਲੋਕ ਬਦ ਅਸੀਸ ਸੁਣਾਨ ਭਾਈ
ਪੈਂਚ ਸ਼ਹਿਰ ਦੇ ਸੁਣਕੇ ਹੋਏ ਕੱਠੇ ਕੌੜਾ ਮਲ ਜਹੇ ਚਤੁਰ ਸੁਜਾਨ ਭਾਈ
ਕੂੰਜਾ ਮਲ ਸੁੱਖੂ ਮਲ ਸਮਝ ਲਵੋ ਦਿਲੇ ਰਾਮ ਲੱਛੀ ਰਾਮ ਜਾਨ ਭਾਈ
ਹਰੀ ਰਾਮ ਕਸ਼ਮੀਰੀ ਮਲ ਜੈਸੇ ਸੁਰਤ ਰਾਮ ਜੈਸੇ ਬੁਧੀਮਾਨ ਭਾਈ
ਬਹਿਲ ਮਲ ਤੇ ਸੂਰਤ ਸਿੰਘ ਵਿਚੇ ਹਰੀ ਸਿੰਘ ਜੈਸੇ ਧਨਵਾਨ ਭਾਈ
ਦਰਗਾਹੀਆਂ ਮਲ ਗੁਲਜ਼ਾਰ ਸਿੰਘ ਭੀ ਗਏ ਲੱਖੂ ਦੇ ਪਾਸ ਪਛਾਨ ਭਾਈ
ਮੁਸਲਮਾਨ ਹਿੰਦੂ ਹੋਰ ਰਲੇ ਬਹੁਤੇ ਜਾ ਲੱਖੂ ਦੇ ਤਾਈਂ ਸਮਝਾਨ ਭਾਈ
ਕਰ ਜੁਲਮ ਨ ਏਡ ਕਰਤਾਰ ਸਿੰਘਾ ਮਤਾਂ ਰੱਬ ਹੋਵੇ ਕਹਿਰਵਾਨ ਭਾਈ

ਤਥਾ

ਪੈਂਚ ਆਖਦੇ ਸੁਣੋ ਦੀਵਾਨ ਸਾਹਿਬ ਤੇਗ ਕਹਿਰ ਦੀ ਐਵੇਂ ਉਠਾਓ ਨਾਹੀਂ
ਜਸਪਪ ਨੂੰ ਮਾਰਿਆ ਸਿੰਘਾਂ ਨੇ ਜੇ ਗੁਸਾ ਲੋਕਾਂ ਦੇ ਉਤੇ ਕਢਾਓ ਨਾਹੀਂ
ਓਹਨਾਂ ਨਾਲ ਕਰੋ ਜਿੰਨੀ ਪੁੱਜ ਸੱਕੇ ਕਿਰਤੀ ਸਿੰਘ ਐਵੇਂ ਮਰਵਾਓ ਨਾਹੀਂ
ਇਕ ਕੰਗਾਲ ਗ਼ਰੀਬ ਮਜ਼ਦੂਰ ਸਾਰੇ ਉਤੇ ਇਨ੍ਹਾਂ ਦੇ ਜੁਲਮ ਕਮਾਓ ਨਾਹੀਂ
ਦੱਸੋ ਇਨ੍ਹਾਂ ਨੇ ਕੀਹ ਵਿਗਾੜਿਆ ਏ ਬੇਦੋਸਿਆਂ ਤਾਈਂ ਸਤਾਓ ਨਾਹੀਂ
ਰੋਂਦੇ ਬਾਲ ਬੱਚੇ ਗਲੀਆ ਵਿਚ ਫਿਰਦੇ ਛੁਰੀ ਗਊਆਂ ਦੇ ਗਲ ਫਿਰਾਓ ਨਾਹੀਂ
ਬੇਗੁਨਾਹਾਂ ਦੀ 'ਆਹ' ਨ ਜਾਇ ਖਾਲੀ ਐਵੇਂ ਖਲਕ ਖੁਦਾ ਦੁਖਾਓ ਨਾਹੀਂ
ਚ ਰ ਦਿਨ ਦਾ ਕਲੰਕ ਕਰਤਾਰ ਸਿੰਘਾ ਕਰ ਮਥੇ ਕਲੰਕ ਲਵਾਓ ਨਾਹੀਂ

ਲੱਖੂ

ਅਗੋਂ ਬੋਲਿਆ ਉਹ ਚੰਡਾਲ ਪਾਪੀ ਮੈਂ ਇਕੋ ਹੀ ਗੱਲ ਸੁਣਾ ਛੱਡਾਂ
ਨਹੀਂ ਮੰਨਣਾ ਕਿਸੇ ਦਾ ਮੂਲ ਆਖਾ ਇਹਨਾਂ ਤਾਈਂ ਜ਼ਰੂਰ ਮਰਵਾ ਛੱਡਾਂ
ਮੇਰੀ ਛਾਤੀ ਉਤੇ ਕੰਡੇ ਰੜਕਦੇ ਨੇ ਸਾਰੇ ਜ਼ੜ੍ਹਾ ਤੋਂ ਪੁਟ ਪੁਟਾ ਛੱਡਾਂ
ਲਖਪਤ ਮੈਨੂੰ ਕਿਸ ਆਖਣਾ ਏਂ ਜੇ ਮੈਂ ਸਿੱਖ ਨਾ ਮਾਰ ਮੁਕਾ ਛੱਡਾਂ
ਛੱਡ ਦਿਆਂਗਾ ਜ਼ੁਲਮ ਹਨੇਰੀਆਂ ਨੂੰ ਸਿੱਖ ਬਦਲਾਂ ਵਾਂਗ ਉਡਾ ਛੱਡਾਂ
ਇਮਨਾਬਾਦ ਦਾ ਨਾਮ ਕਰਤਾਰ ਸਿੰਘਾ ਸਦਾ ਲਈ ਬਦਨਾਮ ਕਰਵਾ ਛੱਡਾਂ

ਪੈਂਚਾ ਦੀ ਅਵਾਜ਼

ਕੌੜੇ ਮੱਲ ਜੈਸੇ • ਧਰਮੀ ਬੋਲ ਉਠੇ ਅੰਤ ਕਰਕੇ ਨਹੀਂ ਦਿਖਾਣੀ ਚਾਹੀਏ
ਖਾਲਕ ਖਲਕ ਦਾ ਕਰੇ ਕ੍ਰੋਧ ਵਡਾ ਖਲਕ ਉਸਦੀ ਨਹੀਂ ਦੁਖਾਣੀ ਚਾਹੀਏ
ਜੁਲਮ ਰੱਬਨੂੰ ਮੂਲ ਨ ਭਾਂਵਦਾ ਏ ਛੁਰੀ ਰਈਯਤਾਂ ਤੇ ਨ ਚਲਾਣੀ ਚਾਹੀਏ
ਪਾਸ ਬੈਠਕੇ ਵਕਤ ਦੇ ਹਾਕਮਾਂ ਦੇ ਨਹੀਂ ਭੈੜੀ ਸਲਾਹ ਬਤਾਣੀ ਚਾਹੀਏ
ਚਾਰ ਦਿਨ ਦੀਆਂ ਇਹ ਹਕੂਮਤਾਂ ਨੇ ਨੇਕੀ ਜੱਗ ਦੇ ਵਿਚ ਕਮਾਣੀ ਚਾਹੀਏ
ਭਲਾ ਬੀਜੀਏ ਬੀਜ ਕਰਤਾਰ ਸਿੰਘਾ ਬਦੀ ਕਰ ਨ ਉਮਰ ਗਵਾਣੀ ਚਾਹੀਏ

ਤਥਾ

ਅੱਵਲ ਛੱਡ ਗ੍ਰੀਬਾਂ ਵਿਚਾਰਿਆਂ ਨੂੰ ਜੁਲਮ ਇਨ੍ਹਾਂ ਦੇ ਉਤੇ ਕਮਾ ਨਾਹੀਂ
ਜੇ ਜ਼ਰੂਰ ਤੂੰ ਕਤਲ ਕਰਾਵਣੇ ਨੇ ਤਦ ਅੱਜ ਕਰ ਜੁਲਮ ਦਿਖਾ ਨਾਹੀਂ
ਹੈ ਸੋਮਾਵਤੀ ਅੱਜ ਮਸਿਆ ਜੀ ਥਾਂ ਪੁੰਨ ਦੇ ਪਾਪ ਕਰਾ ਨਾਹੀਂ
ਕਲ ਕਤਲ ਕਰ ਦੇਈਂ ਕਰਤਾਰ ਸਿੰਘਾ ਅਜ ਜੁਲਮ ਦੀ ਛੁਰੀ ਉਠਾ ਨਾਹੀਂ

ਜ਼ਾਲਮ ਲੱਖੂ ਨੇ ਜ਼ੁਲਮ ਕਮਾਉਣਾ

ਬੁਰੇ ਕਦੇ ਬੁਰਆਈ ਤੋਂ ਨਹੀਂ ਟਲਦੇ ਕਹਿਣ ਗੱਲ ਦਾਨਾ ਉਚਾਰ ਸੱਭੇ
ਮੰਨੀ ਇਕ ਦੀ ਨ ਜ਼ਾਲਮ ਹੈ ਸਿਆਣੇ ਆਖ ਆਖ ਗਏ ਥਕਹਾਰ ਸੱਭੇ
ਸਗੋਂ ਪੈਂਚਾ ਦੇ ਸਾਹਮਣੇ ਓਸ ਪਾਪੀ ਸਿਖ ਹੁਕਮ ਦੇਇ ਲਏ ਹਕਾਰ ਸੱਭੇ
ਇਕ ਇਕ ਕਰ ਕਤਲ ਕਰਵਾ ਦਿਤੇ ਉਠ ਗਏ ਉਹ ਦੇਇ ਫਿਟਕਾਰ ਸੱਭੇ
ਮਾਰੇ ਬੇਗੁਨਾਹ ਗਰੀਬ ਫੜ ਕੇ ਰੋਂਦੇ ਹੋਕੇ ਦੁਖੀ ਪਰਵਾਰ ਸੱਭੇ

ਰੱਬਾ ਗਰਕ ਕਰ ਦਈਂ ਕਰਤਾਰਸਿੰਘਾ ਬੇੜਾ ਜੁਲਮ ਦਾ ਕਹਿਨ ਪੁਕਾਰਸਭੇ

ਲੱਖੂ ਦੀ ਖੜਮਸਤੀ

ਕੀਤੀ ਏਥੇ ਹੀ ਬਸ ਨ ਓਸ ਜ਼ਾਲਮ ਡੌਂਡੀ ਸ਼ਹਿਰ ਦੇ ਵਿਚ ਫਿਰਾਇ ਦਿਤੀ
ਜੇੜ੍ਹਾ ਗੁਰ ਕਾ ਸਿਖ ਅਖਵਾਇਗਾਉਹ ਜਾਵੇ ਮਾਰਿਆ ਜ਼ਾਹਿਰ ਸੁਨਾਇਦਿਤੀ
ਪੜ੍ਹਦਾ ਗੁਰਾਂ ਦੀ ਬਾਣੀ ਜੋਗਿਆ ਸੁਣਿਆ ਹੈ ਸਕਤਤਾਕੀਦਕਰਾਇ ਦਿਤੀ
ਸਣੇ ਬਾਲ ਬੱਚੇ ਕੀਤੇ ਕਤਲ ਜਾਵੇ ਦੇਕੇ ਧਮਕੀਆਂ ਖਲਕ ਡਰਾਇ ਦਿਤੀ
ਆਖੇ ਗੁੜ ਨ ਕੋਈ ਜ਼ਬਾਨ ਵਿਚੋਂ ਰੋੜੀ ਆਖਣੀ ਸਗੋਂ ਜਤਾਇ ਦਿਤੀ
()ਗੁੜਲਿਖਿਆਂ ਬਣਦਾ ਨਾਮ ਗੁਰ ਦਾ ਭਾਰੀ ਈਰਖਾ ਓਸ ਵਧਾਇ ਦਿਤੀ
ਗੁਰਦੁਆਰਿਆਂ ਤੇ ਪਹਿਰੇ ਲਾਇ ਦਿਤੇ ਘਟਾ ਜ਼ੁਲਮ ਦੀ ਭਾਰੀ ਚੜ੍ਹਾਈ ਦਿਤੀ
ਛੁਰੀ ਸ਼ਰ੍ਹਾ ਦੀ ਹਿੰਦੂ ਕਰਤਾਰ ਸਿੰਘਾ ਫੜ ਸਿਖਾਂ ਦੇ ਉਤੇ ਚਲਾਇ ਦਿਤੀ

ਵਾਕ ਕਵੀ

ਚਾਰਦਿਨ ਦਾ ਜ਼ਾਲਮਾਂ ਜੁਲਮ ਕਰਲੈ ਮੌਤ ਤੇਰੀ ਭੀ ਸਿਰ ਤੇ ਆਈ ਹੋਈ ਏ
ਬਿਲੇ ਕਾਲ ਨੇ ਫੜ ਮਰੋੜ ਲੈਣੀ ਧੌਣ ਸਾਹਨੇ ਦੇ ਵਾਂਗ ਅਕੜਾਈ ਹੋਈ ਏ
ਅੰਤ ਟੁਟਕੇ ਪੈਣੀ ਜ਼ਮੀਨ ਉਤੇ ਗੁਡੀ ਖੁਦੀ ਅਸਮਾਨ ਚੜ੍ਹਾਈ ਹੋਈ ਏ
ਲੱਖੂ ਮੂਰਖਾ ਤੇਰੇ ਨੇ ਦਿਨ ਭੈੜੇ ਤੇਰੀ ਉਲਟੀ ਚਿਤ ਸਮਾਈ ਹੋਈ ਏ
ਹੋਕੇ ਹਿੰਦੂ ਚੰਡਾਲਾ ਦੇ ਕੰਮ ਕਰੇਂ ਛੁਰੀ ਜ਼ੁਲਮ ਦੀ ਤੇਜ ਕਰਾਈ ਹੋਈ ਏ
ਤੂੰ ਸਿੰਘਾ ਦੀ ਜੜ੍ਹ ਕੀ ਪੁਟਣੀ ਏਂ ਤੇਰੀ ਧੁਰੋਂ ਕਰਤਾਰ ਪੁਟਾਈ ਹੋਈ ਏ
ਏਸ ਪੰਥ ਦੀ ਜੜ੍ਹ ਹੈ ਬਹੁਤ ਡੂੰਘੀ ਗੁਰੂ ਵਿਚ ਪਾਤਾਲ ਪੁਚਾਈ ਹੋਈ ਏ
ਕਲਗੀਧਰ ਨੇ ਖੂਨ ਪ੍ਰਵਾਰ ਦਾ ਪਾ ਵਾੜੀ ਪੰਥ ਦੀ ਹਥੀਂਇਹਲਾਈ ਹੋਈ ਏ
ਇਹਨੂੰਸਿੰਜਿਆ ਖੂਨਪਾ ਪੁਤ੍ਰਾਂ ਦਾ ਰੂੜੀ ਸਿਖਾਂ ਦੇ ਹੱਡਾਂ ਦੀ ਪਾਈ ਹੋਈ ਏ
ਇਹਦੇ ਸਿਰ ਦੇ ਉਤੇ ਕਰਤਾਰ ਰਾਖਾਸ੍ਰੀ ਸਾਹਿਬ ਸਹਾਇ ਸੁਣਾਇ ਹੋਈ ਏ
ਨਾਲ ਜਾਲਮਾਂ ਜੁਲਮ ਦੇ ਸਣੇ ਹੋਣਾ ਅੱਤ ਕਿਉਂ ਏਡੀ ਤੁਸਾਂ ਚਾਈ ਹੋਈ ਏ
ਅੱਤਵੈਰ ਖੁਦਾਇ ਕਰਤਾਰ ਸਿੰਘਾ ਅਕਲਮੰਦਾਂ ਇਹਗਲਅਜ਼ਮਾਈ ਹੋਈ ਏ

ਦੇਸ ਵਿਚ ਸੂਬੇ ਨੇ ਹੁਕਮ ਜਾਰੀ ਕਰਨੇ

ਲੱਖੂ ਪਾਪੀ ਦੀ ਲੈ ਸਲਾਹ ਸੂਬੇ ਕੀਤੇ ਹੁਕਮ ਜਾਰੀ ਸੁਣ ਪਾਓ ਸਾਰੇ

ਇਨ੍ਹਾਂ ਸਿੰਘਾਂ ਨੇ ਦੀਨ ਨੂੰ ਤੰਗ ਕੀਤਾ ਮੁਸਲਮਾਨ ਕੱਠੇ ਹੋਕੇ ਆਓ ਸਾਰੇ
ਤੁਰਨੇ ਸਿਰ ਜੇ ਵਿਚ ਪੰਜਾਬ ਦੇ ਹੋ ਲੈਕੇ ਪੁਜਦੀਆਂ ਮੱਦਦਾਂ ਧਾਓ ਸਾਰੇ
ਲਖਪਤ ਦੀਵਾਨ ਦੇ ਨਾਲ ਮਿਲਕੇ ਜੰਗ ਸਿੰਘਾਂ ਦੇ ਨਾਲ ਮਚਾਓ ਸਾਰੇ
ਜਿਵੇਂ ਖੋਜ ਖੁਰਾ ਦੂਰ ਹੋਇ ਇਹਨਾਂ ਰਲ ਏਸ ਵਾਰੀ ਜੋਰ ਲਾਓ ਸਾਰੇ
ਛਿਪਣ ਲਈ ਨ ਇਹਨਾਂ ਨੂੰ ਥਾਂ ਲਭੇ ਐਸੇ ਆਪਣੇ ਹੱਥ ਦਿਖਾਓ ਸਾਰੇ
ਫੌਜਾਂ ਚੜ੍ਹਨ ਲਾਹੌਰ ਤੋਂ ਭਾਰੀਆਂ ਜੀ ਵਾਹਰਾਂ ਕੱਠੀਆਂ ਕਰ ਲਿਆਓ ਸਾਰੇ
ਵੈਰੀ ਦੀਨ ਦੇ ਮਾਰੇ ਕਰਤਾਰ ਸਿੰਘਾ ਕੱਠੇ ਹੋਕੇ ਜ਼ੋਰ ਅਜ਼ਮਾਓ ਸਾਰੇ

ਲਾਹੌਰ ਵਿਚ ਇਕਠੇ

ਏਸ ਹੁਕਮ ਨੂੰ ਸੁਣ ਰੱਈਸ ਸਾਰੇ ਕੱਠੇ ਵਿਚ ਲਾਹੌਰ ਦੇ ਆਨ ਹੋਏ
ਨੰਬਰਦਾਰ ਤੇ ਚੌਧਰੀ ਪੈਂਚ ਮੁਖੀਏ ਕਾਜ਼ੀ ਮੂਲਾਂ ਅਮੀਰ ਤੇ ਖਾਨ ਹੋਏ
ਦਿਲੀ ਜਿਨ੍ਹਾਂ ਦੀ ਈਰਖਾ ਮਜ਼੍ਹਬੀ ਸੀ ਕੱਠੇ ਮੌਲਵੀ ਕਾਜ਼ੀ ਪਠਾਨ ਹੋਏ
ਹੋਏ ਮੁਖਬਰ ਭੀ ਜਮ੍ਹਾਂ ਆਣ ਸਾਰੇ ਰਾਜਪੂਤ ਰੰਘੜ ਭੂਹੇ ਜਾਨ ਹੋਏ
ਕੱਠੇ ਕੰਮੀ ਕਮੀਨ ਕਰ ਲੈ ਆਏ ਜਮ੍ਹਾ ਬਹੁਤ ਸਾਰੇ ਮੁਸਲਮਾਨ ਹੋਏ
ਹੋਏ ਜੰਗ ਦੇ ਲਈ ਤਿਆਰ ਸਾਰੇ ਮੋਹਰੇ ਲੱਖੂ ਦੇ ਜਹੇ ਸ਼ੈਤਾਨ ਹੋਏ
ਏਧਰ ਸੂਬੇ ਭੀ ਕੀਤੀਆਂ ਤਿਆਰ ਫੌਜਾਂ ਜਮ੍ਹਾਂ ਬੇਸ਼ੁਮਾਰ ਸਾਮਾਨ ਹੋਏ
ਭੇੜ ਮੱਚਣਾ ਫੇਰ ਕਰਤਾਰ ਸਿੰਘਾ ਦੋਹਾਂ ਧਿਰਾਂ ਦਾ ਬੜਾ ਨੁਕਸਾਨ ਹੋਏ

ਹਾੜ ੧੮੦੪ ਬਿਕ੍ਰਮੀ ਲਾਹੌਰ ਤੋਂ ਫੌਜ ਦੀ ਚੜ੍ਹਾਈ

ਲੱਖੂ ਖਤਰੀ ਭੂਤ ਹੋ ਗਿਆ ਭੂਹੇ ਨਾਲ ਸਿੰਘਾਂ ਦੇ ਜੰਗ ਮਚਾਨ ਚੜ੍ਹਿਆ
ਕਰਕੇ ਦੇਸ ਦੇ ਖਾਨ ਅਮੀਰ ਸਾਥੀ ਫੌਜਾ ਭਾਰੀਆਂ ਨਾਲ ਗੁਮਾਨ ਚੜ੍ਹਿਆ
ਬਹਾਵਲਪੁਰ ਮੁਲਤਾਨ ਮਨਕੇਰੀਏ ਭੀ ਤੇ ਕਸੂਰ ਵਾਲੇ ਲੈ ਪਠਾਨ ਚੜ੍ਹਿਆ
ਰਲੇ ਆਣ ਪਠਾਨ ਜਾਲੰਧਰੀ ਭੀ ਬੱਸੀ ਵਾਲਿਆਂ ਨੂੰ ਲੈ ਸ਼ੈਤਾਨ ਚੜ੍ਹਿਆ
ਜੰਗੀ ਸਾਜ਼ ਸਮਾਨ ਲੈ ਬਹੁਤ ਸਾਰੇ ਧੌਂਸਾਂ ਮਾਰ ਕੇ ਜੋਰਜਤਾਨ ਚੜ੍ਹਿਆ
ਲੈਣ ਵੈਰ ਭਰਾ ਦਾ ਖਾਲਸੇ ਤੋਂ ਲੈਕੇ ਕਈ ਹਜ਼ਾਰ ਜਵਾਨ ਚੜ੍ਹਿਆ
ਧਰਾਰੂਪ ਚੰਡਾਲ ਦਾ ਉਹ ਜ਼ਾਲਮ ਰਹਿੰਦਾ ਦੇਸ ਭੀ ਕਰਨ ਵੈਰਾਨ ਚੜ੍ਹਿਆ

ਲੰਡਿਆ ਵਿਚ "ਗੁੜ" ਲਿਖਿਆ ਹੋਇਆ ਗੁਰ ਪੜ੍ਹਿਆ ਜਾਂਦਾ

ਅਗੇ ਪਿਆਪੰਜਾਬਦੇਵਿਚਕੀਸੀ ਰਹਿੰਦੀ ਖੂੰਹ ਦੀ ਭੀ ਮਿੱਟੀ ਉਡਾਨ ਚੜ੍ਹਿਆ
ਦੂਰ ਦੇਸ ਦੇ ਕਰਨ ਅਰਾਮ ਖਾਤਰ ਕੱਠਾ ਹੋ ਲਾਹੌਰੋਂ ਤੂਫਾਨ ਚੜ੍ਹਿਆ
ਫੌਜਾਂ ਲੈਕੇ ਖਾਨ ਅਮੀਰ ਚੱਲੇ ਲੱਖੂ ਦਲਾਂ ਦੀ ਫੜ ਕਮਾਨ ਚੜ੍ਹਿਆ
ਵਿਚ ਦੇਸ ਦੇ ਪੈ ਗਿਆ ਸ਼ੋਰ ਆਕੇ ਘੱਟਾ ਉਡ ਭਾਰਾ ਅਸਮਾਨ ਚੜ੍ਹਿਆ
ਲੱਖੂ ਲੈਕੇ ਦਲ ਕਰਤਾਰ ਸਿੰਘਾ ਨਾਲ ਖਾਲਸੇ ਜ਼ੋਰ ਅਜ਼ਮਾਨ ਚੜ੍ਹਿਆ

ਭਾਜੜਾਂ

ਫੌਜਾਂ ਚੜ੍ਹ ਲਾਹੌਰ ਤੋਂ ਚੱਲੀਆਂ ਜਾ ਲੋਕ ਸੁਣਕੇ ਥਰ ਥਰਾਉਣ ਲੱਗੇ
ਬੈਠੀ ਸੁਤੀ ਕਲ੍ਹਾ ਛੇੜੀ ਫੇਰ ਲੱਖੂ ਮੂੰਹ ਆਉਂਦੀਆਂ ਗਾਲ੍ਹਾਂ ਸੁਨਾਉਣ ਲੱਗੇ
ਪਈਆਂ ਭਾਜੜਾਂ ਦੇਸ ਦੇ ਵਿਚ ਸਾਰੇ ਜਾਇਦਾਤਾਂ ਨੂੰ ਲੋਕ ਛੁਪਾਉਣ ਲੱਗੇ
ਵਿਚ ਦੇਸ ਦੇ ਹੋਣਗੇ ਜੰਗ ਭਾਰੇ ਬਰਬਾਦੀਆਂ ਪੈਣ ਪਛਤਾਉਣ ਲੱਗੇ
ਇਨ੍ਹਾਂ ਹਾਕਮਾਂ ਨੂੰ ਰੱਬ ਗਰਕ ਕਰਦੇਇ ਮਾਰ ਰੱਈਯਤਾਂ ਹੈਨਖਪਾਉਣ ਲੱਗੇ
ਧੀਆਂ ਭੈਣਾਂ ਤੇ ਬੱਕਰੀ ਭੇਡ ਗਾਈਂ ਵਿਚ ਜੰਗਲੀਂ ਜਾਇ ਲੁਕਾਉਣ ਲੱਗੇ
ਡਰਦੇ ਫੌਜਾਂ ਦੀ ਲੁਟ ਤੋਂ ਲੋਕ ਸਾਰੇ ਵਸਦੇ ਪਿੰਡਾ ਨੂੰ ਛਡਛੁਡਾਉਣ ਲੱਗੇ
ਪਤਾ ਨਹੀਂ ਕੀ ਹੋਇਆ ਕਰਤਾਰ ਸਿੰਘਾ ਹੌਕੇ ਲੈ ਲੈ ਦਿਨ ਟਪਾਉਣ ਲੱਗੇ

ਸਿੰਘਾਂ ਦਾ ਇਕੱਠ

ਚੜ੍ਹ ਪਿਆ ਤੂਫਾਨ ਲਾਹੌਰ ਵਿਚੋਂ ਖਬਰਾਂ ਸਿੰਘਾ ਨੇ ਭੀ ਸੁਣ ਪਾਈਆਂ ਜੀ
ਲੱਖੂ ਚੁਕ ਬੀੜਾ ਅਗੇ ਲੱਗ ਟੁਰਿਆ ਫੌਜਾਂ ਬਹੁਤੀਆਂ ਜਮ੍ਹਾਂ ਕਰਾਈਆਂ ਜੀ
ਆਯਾ ਲੈਣ ਭਰਾ ਦਾ ਵੈਰ ਸਾਥੋਂ ਓਸ ਮੱਦਦਾਂ ਬਹੁਤ ਬੁਲਾਈਆਂ ਜੀ
ਅੱਤਕੀਤਿਆ ਬਿਨਾਂਨਹੀਂ ਉਸਟਲਣਾ ਪਾਪੀਕਰੇਗਾ ਪੁਜ ਬੁਰਿਆਈਆਂ ਜੀ
ਕਰੋ ਟਾਕਰਾ ਓਸਦਾ ਪੰਥ ਸਾਰਾ ਖਬਰਾਂ ਜਥਿਆਂ ਵਿਚ ਪੁਚਾਈਆਂ ਜੀ
ਕੱਲੇ ਕੱਲੇ ਨ ਘੇਰਕੇ ਮਾਰ ਲਵੇ ਜਥੇਦਾਰਾਂ ਨੇ ਸੋਚਾਂ ਦੁੜਾਈਆਂ ਜੀ
ਪੰਥ ਹੋਇ ਕੱਠਾ ਕਾਹਨੂੰਵਾਨ ਅੰਦਰ ਇਹੋ ਪੱਕ ਸਲਾਹਾਂ ਪਕਾਈਆਂ ਜੀ
ਚੜ੍ਹੀ ਭਾਰੀ ਹਨੇਰੀ ਦੇ ਡੱਕਣੇ ਨੂੰ ਸਿੰਘਾਂ ਕੀਤੀਆਂ ਤੁਰਤ ਹੀ ਧਾਈਆਂ ਜੀ
ਜਿਥੇ ਜਿਥੇ ਜਥੇ ਹੈਸਨ ਦੇਸ ਅੰਦਰ ਵਾਗਾਂ ਸਭ ਨੇ ਤੁਰਤ ਉਠਾਈਆਂ ਜੀ
ਕਾਹਨੂੰਵਾਨ ਦੇ ਛੰਭ ਦਾ ਕਿਲ੍ਹਾ ਕਰਕੇ ਭਾਰੇ ਮੋਰਚੇ ਛੱਈਆਂ ਬਣਾਈਆਂ ਜੀ

ਸਿੰਘ ਚੋਦਾਂ ਹਜ਼ਾਰ ਕੁ ਹੋਯਾ ਕੱਠਾ ਸਤਿਗੁਰੂ ਤੇ ਆਸਾਂ ਰਖਾਈਆਂ ਜੀ
ਕਰਨਾ ਜੁਲਮ ਦਾ ਟਾਕਰਾ ਹੋ ਤਕੜੇ ਤੇਗਾਂ ਸਾਨ੍ਹਾਂ ਦੇ ਉਤੇ ਚੜ੍ਹਾਈਆਂ ਜੀ
ਯਾਂ ਰਹੇਗਾ ਪੰਥ ਯਾਂ ਜੁਲਮ ਰਹੇਗਾ ਸਿੰਘਾਂ ਇਹੋ ਦਲੀਲਾਂ ਠਹਿਰਾਈਆਂ ਜੀ
ਬੈਠੇ ਮੱਲਕੇ ਛੰਬ ਕਰਤਾਰ ਸਿੰਘਾ ਦਿਲੋਂ ਗਮੀਆਂ ਸਾਰੀਆਂ ਲਾਹੀਆਂ ਜੀ

ਫੌਜਾਂ ਦਾ ਉਜਾੜਾ

ਲੱਖੂ ਲੈ ਕੇ ਫੌਜ ਜਰਾਰ ਭਾਰੀ ਚੜ੍ਹ ਪਿਆ ਅਗੇ ਧੌਂਸੈ ਮਾਰ ਭਾਈ
ਹਰਭਜ ਭਤੀਜੜਾ ਲੱਖੂ ਦਾ ਸੀ ਅਤੇ ਜਸਪਤ ਦਾ ਪੁੱਤ ਵਿਚਾਰ ਭਾਈ
ਵੈਰ ਪਿਓ ਦਾ ਲੈਣ ਓਹ ਚੜ੍ਹ ਆਇਆ ਵਿਚ ਦਿਲ ਦੇ ਰਖਕੇ ਖਾਰ ਭਾਈ
ਪੁਤ੍ਰ ਸੂਬੇ ਦਾ ਲਾਹੌਰ ਨਾਹਰਖਾਂ ਸੀ ਅਗੇ ਫੌਜ ਟੁਰਿਆ ਫੌਜਦਾਰ ਭਾਈ
ਨਾਲ ਖਾਨ ਫੈਜੁਲਾ ਭੀ ਚੜ੍ਹ ਪਿਆ ਵਿਚ ਦਿਲਦੇ ਰੱਖ ਹੰਕਰ ਭਾਈ
ਸੈਫ ਅਲੀ ਖਾਂ ਖਿਚਕੇ ਸੈਫ ਚੜ੍ਹਿਆ ਹਿੰਮਤ ਬੇਗ ਭੀ ਕਰ ਸੁਮਾਰ ਭਾਈ
ਚੜ੍ਹੇ ਹੋਰ ਅਮੀਰ ਤੇ ਖਾਨ ਬਹੁਤੇ ਮਾਰੋ ਮਾਰ ਕਰਦੇ ਬੁਰਿਆਰ ਭਾਈ
ਸ਼ਾਹਲਾਮਾਰ ਤੋਂ ਫੌਜ ਅਗਾਂਹ ਲੰਘੀ ਪਈ ਦੇਸ ਦੇ ਵਿਚ ਪੁਕਾਰ ਭਾਈ
ਲੁਟ ਮਾਰ ਫੌਜਾਂ ਸ਼ੁਰੂ ਕਰ ਦਿਤੀ ਲੋਕ ਛਡ ਨੱਠੇ ਘਰ ਬਾਰ ਭਾਈ
ਪਿੰਡ ਸਿੰਘਾਂ ਦੇ ਮਾਰ ਉਜਾੜ ਕੀਤੇ ਗੁਰੂ ਥਾਨ ਕੀਤੇ ਮਿਸਮਾਰ ਭਾਈ
ਜਿਥੇ ਪੋਥੀ ਗ੍ਰੰਥ ਕੋਈ ਨਜ਼ਰ ਆਯਾ ਸਾੜ ਫੂਕ ਉਹ ਲੰਘੇ ਗਵਾਰ ਭਾਈ
ਧਰਮਸਾਲਾਂ ਤੇ ਮੰਦਰਾਂ ਢਾਹ ਲੰਘੇ ਵੜੇ ਜੰਗਲੀਂ ਜਾ ਨਰ ਨਾਰ ਭਾਈ
ਕੇਸਾਂ ਵਾਲਾ ਜਿਹੜਾ ਕਿਤੇ ਨਜ਼ਰ ਆਯਾ ਕੀਤਾ ਬਿਨਾਂ ਪੁਛੇ ਫੜੇਪਾਰ ਭਾਈ
ਹਰਲ ੨ ਕਰਕੇ ਫਿਰਦੇ ਵਿਚ ਪਿੰਡਾਂ ਖਲਕਤ ਕੰਬ ਰਹੀ ਡਰ ਧਾਰ ਭਾਈ
ਕਿਤੇ ਬੱਕਰਾ ਛੱਤਰਾ ਛਡਿਆ ਨ ਪੈਸਾ ਨਕਦੀ ਜ਼ਰ ਜਵਾਹਰ ਭਾਈ
ਦੇਸ ਹੋਯਾ ਬ੍ਰਬਾਦ ਕਰਤਾਰ ਸਿੰਘਾ ਭਾਣਾ ਵਰਤਿਆ ਕਹਿਰ ਕਹਾਰ ਭਾਈ

ਛੰਬ ਦੇ ਗਿਰਦ ਫੌਜਾ ਦਾ ਘੇਰਾ

ਕੱਠੇ ਵੈਰੀ ਹੋਕੇ ਗਿਰਦੇ ਛੰਬ ਦੇ ਜੀ ਦੂਰ ਦੂਰ ਤੋੜੀ ਘੇਰਾ ਪਾਇ ਬੈਠੇ

ਬੇਸ਼ੁਮਾਰ ਲੱਥੀ ਆਣ ਮੁਸਲਮਾਨੀ ਸ਼ਾਇਮਾਨ ਤੇ ਤੰਬੂ ਲਗਾਇ ਬੈਠੇ
ਬਾਗਾਂ ਦੇਂਵਦੇ ਬੋਲਦੇ ਐਲੀ ਐਲੀ ਡੇਰੇ ਚਾਰ ਚੁਫੇਰੇ ਜਮਾਇ ਬੈਠੇ
ਜਿਵੇਂ ਉਤਰੇ ਆਣ ਬਰਾਤੀ ਕੋਈ ਸ਼ਾਨ ਸ਼ੌਕਤਾਂ ਖੂਬ ਮਨਾਇ ਬੈਠੇ
ਕਿਤੇ ਭੁਜਦੇ ਪਏ ਕਬਾਬ ਦੇਖੋ ਕਿਤੇ ਜ਼ਰਦੇ ਪਲਾਉ ਪਕਾਇ ਬੈਠੇ
ਖਾਂਦੇ ਨਾਲ ਕੁਲਚੇ ਗੱਪਾਂ ਮਾਰਦੇ ਜੀ ਹੁਕੇ ਘੜਿਆਂ ਜੇਡ ਗੁੜ ਘਾਇ ਬੈਠੇ
ਜਿਵੇਂ ਆਉਂਦੇ ਘਰ ਮਹਿਮਾਨ ਕਿਸੇ ਫਾਕੇ ਫਿਕਰ ਸਭ ਸਿਰੋਂ ਭੁਲਾਇ ਬੈਠੇ
ਪਏ ਖਾਨ ਅਮੀਰ ਸ਼ਰਾਬ ਪੀਕੇ ਥਾਉਂ ਥਾਂ ਹੀ ਮਜਲਸਾਂ ਲਾਇ ਬੈਠੇ
ਪਾਉਣ ਜੱਲੀਆਂ ਗਾਉਂਦੇ ਗੀਤ ਕਈ ਸਿਰੋਂ ਸਿੰਘਾਂ ਦਾ ਖੌਫ ਚੁਕਾਇ ਬੈਠੇ
ਗੱਪਾਂ ਮਾਰਦੇ ਰਲ ਕੇ ਯਾਰ ਸਾਰੇ ਥਕੇ ਹੋਏ ਸਨ ਪੈਰ ਫਲਾਇ ਬੈਠੇ
ਸਿੰਘ ਹੈਨ ਸਾਡੇ ਅਗੇ ਗਲ ਕਿਹੜੀ ਥੋਹੜੇ ਸਮਝ ਕੇ ਫਿਰ ਚੁਕਾਇ ਬੈਠੇ
ਸਿੰਘ ਤੱਕਦੇ ਸ਼ੇਰ ਕਰਤਾਰ ਸਿੰਘਾ ਬਾਹਰ ਬਲੀ ਦੇ ਬੱਕਰੇ ਆਇ ਬੈਠੇ

ਵਾਕ ਕਵੀ

ਥੋੜ੍ਹੀ ਫੌਜ ਸੀ ਦੀਨ ਦੀ ਵਿਚ ਓਹਨਾਂ ਕੱਠੇ ਹੋਇ ਪੇਂਡੂ ਬੇਸ਼ੁਮਾਰ ਸਮਝੋ
ਨਾਹੀਂ ਭਿਸ਼ਤੀ ਛੀਂਬੇ ਜੁਲਾਹੇ ਮੋਚੀ ਨਾਲ ਆਇ ਤਰਖਾਣ ਲੁਹਾਰ ਸਮਝੋ
ਵਾਹਰਾਂ ਕੱਠੀਆਂ ਕਰ ਲੈ ਆਇ ਹਾਕਮ ਬਹੁਤੇ ਕੰਮੀ ਕਮੀਨ ਗਵਾਰ ਸਮਝੋ
ਪੇਂਡੂ ਲੋਕ ਬੱਧੇ ਰੁਦੇ ਹੋਇ ਕੱਠੇ ਕੀਹ ਉਹ ਜਾਣਦੇ ਜੰਗ ਦੀ ਸਾਰ ਸਮਝੋ
ਮੁਲਾਂ ਕਾਜ਼ੀਆਂ ਦੀ ਬਹੁਤੀ ਗਿਣਤੀ ਸੀ ਅਗੇ ਹੋਣ ਨ ਉਹ ਹੁਸ਼ਿਆਰ ਸਮਝੋ
ਕਠੇ ਹੋਇ ਅਮੀਰ ਤੇ ਖਾਨ ਬਹੁਤੇ ਵਡੇ ਸੁਖਯਾਰੇ ਨਿਗ੍ਹਾ ਮਾਰ ਸਮਝੋ
ਜੰਗ ਕਰਨ ਵਾਲੇ ਵਿਚ ਬਹੁਤ ਥੋੜੇ ਰੌਲਾ ਪਾਉਣ ਵਾਲੇ ਬਿਸਯਾਰ ਸਮਝੋ
ਪੈਂਡੇ ਮਾਰਕੇ ਆਇ ਉਹ ਥਕ ਗਏ ਖਾ ਪੀ ਕੇ ਮਾਰ ਡਕਾਰ ਸਮਝੋ
ਸੌਂ ਗਏ ਸਾਰੇ ਰਾਤ ਮਸਤ ਹੋਕੇ ਦੱਬੇ ਨੀਂਦ ਸਿਪਾਹੀ ਸਰਦਾਰ ਸਮਝੋ
ਗਾਫਲ ਹੋਇ ਡਿਠੇ ਕਰਤਾਰ ਸਿੰਘਾ ਸਿੰਘ ਗਏ ਵੇਲਾ ਚੰਗਾ ਤਾਰ ਸਮਝੋ

ਪਹਿਲੀ ਰਾਤ ਹੀ ਸਿੰਘਾਂ ਨੇ ਵੈਰੀ ਤੇ ਛਾਪਾ ਮਾਰਕੇ ਸਖਤ ਨੁਕਸਾਨ ਕਰਨਾਂ

ਸਿੰਘ ਜੰਗ ਦੇ ਫਨ ਦੇ ਮਾਹਿਰ ਚੰਗੇ ਦੁਖਾਂ ਵਿਚ ਪੈ ਹੋਇ ਹੁਸ਼ਿਆਰ ਸਾਰੇ
ਰਾਤ ਦਿਨ ਪਏ ਪੇਸ਼ ਜੰਗ ਰਹਿੰਦੇ ਝਲੂ ਹੋਇ ਹੈਸਨ ਖਬਰਦਾਰ ਸਾਰੇ

ਚਾਲਾਂ ਵੈਰੀਆਂ ਦੀਆਂ ਰਹਿੰਦੇ ਤਾੜਦੇ ਸਨਦਾਉ ਖਾਂਵਦੇ ਨ ਸਰਦਾਰ ਸਾਰੇ
ਸਿੰਘਾਂ ਵੇਖਿਆ ਵੈਰੀ ਦੇ ਦਲਾਂ ਤਾਈਂ ਸੌਂ ਗਏ ਨੇ ਖੌਫ ਵਿਸਾਰ ਸਾਰੇ
ਕੱਠੇ ਹੋ ਸਰਦਾਰਾਂ ਗੁਰਮਤਾ ਕੀਤਾ ਵੈਰੀ ਪਏ ਨੇ ਪੈਰ ਪਸਾਰ ਸਾਰੇ
ਇਹੋ ਜਿਹਾ ਵੇਲਾ ਫੇਰ ਲੱਭਣਾ ਨਹੀਂ ਛਾਪਾ ਮਾਰਨੇ ਤੇ ਹੋਏ ਤਿਆਰ ਸਾਰੇ
ਕੱਠੇ ਚੋਣਵੇਂ ਨਿਕਲ ਜਵਾਨ ਹੋਏ ਚੜ੍ਹ ਪਏ ਵੇਲਾ ਚੰਗਾ ਤਾੜ ਸਾਰੇ
ਛਾਪਾ ਮਾਰਿਆ ਰਾਤ ਕਰਤਾਰ ਸਿੰਘਾ ਦਿਤੇ ਵੈਰੀਆਂ ਚਾਉ ਉਤਾਰ ਸਾਰੇ

ਤਥਾ

ਢਲੀ ਰਾਤ ਪਏ ਸਿੰਘ ਨਿਕਲ ਛੰਭੋਂ ਝਟਾ ਪਟ ਹੀ ਤੇਗ ਖੜਕਾ ਦਿਤੀ
ਥਾਉਂ ਥਾਈਂ ਵੈਰੀ ਲਏ ਦੱਬ ਸੁਤੇ ਚੰਗੀ ਵਾਢ ਤਲਵਾਰ ਦੀ ਪਾ ਦਿਤੀ
ਅੱਧੇ ਸਿੰਘ ਜਾ ਪਏ ਅਸਬਾਬ ਉਤੇ ਲੁਟ ਹੋ ਬੇਖਤਰ ਮਚਾ ਦਿਤੀ
ਦਾਣਾ ਆਟਾ ਉਠਾ ਕੇ ਲੈ ਵੱਗੇ ਚੀਜ਼ ਲੱਭੀ ਸੋ ਪਿਛਾਂਹ ਪੁਚਾ ਦਿਤੀ
ਘੋੜੇ ਸੈਂਕੜੇ ਖੋਲ੍ਹ ਕੇ ਪੱਤਰਾ ਹੋਏ ਮਿੱਟੀ ਵੈਰੀ ਦੀ ਮਾਰ ਉਡਾ ਦਿਤੀ
ਇਕ ਰਾਤ ਤੇ ਦੂਸਰੀ ਤੇਗ ਖੜਕੇ ਲੋਕਾਂ ਪੇਡੂਆਂ ਨੇ ਢਿੱਗੀ ਢਾਹ ਦਿਤੀ
ਉਭੜਵਾਹੇ ਉਠੇ ਹਾਲ ਪਾਹਰਿਆ ਕਰ ਓਹਨਾਂ ਸਗੋਂ ਖਰਾਬੀ ਦਿਖਾ ਦਿਤੀ
ਕੁੱਟ ਗਿੱਦੜਾਂ ਦੇ ਵਾਂਗ ਲਏ ਬਹੁਤੇ ਸਿੰਘਾਂ ਮਾਰਕੇ ਸੁੱਧ ਭੁਲਾ ਦਿਤੀ
ਪਤਾ ਰਿਹਾ ਗੁਲਾਮ ਸਰਦਾਰ ਦਾ ਨਾ ਫੌਜ ਝੂਣਕੇ ਸਾਰੀ ਹਿਲਾ ਦਿਤੀ
ਨੱਠੇ ਫਿਰਨ ਸ੍ਰਦਾਰ ਤੇ ਹੋਰ ਅਫਸਰ ਸੋਝੀ ਸਿੰਘਾਂ ਨੇ ਲੈਣ ਨਾ ਕਾ ਦਿਤੀ
ਬਹੁਤੇ ਕੱਟ ਆਪੋ ਵਿਚ ਮਰ ਗਏ ਫੌਜ ਆਪਣੀ ਆਪ ਖਪਾ ਦਿਤੀ
ਜਿੰਨੇ ਚਿਰ ਨੂੰ ਵੈਰੀਆਂ ਹੋਸ਼ ਕੀਤੀ ਸਿੰਘਾਂ ਵੱਡ ਜਵਾਰ ਵਿਛਾ ਦਿਤੀ
ਪੈਰ ਸੰਭਲੇ ਜਦੋਂ ਆ ਦੁਸ਼ਮਣਾਂ ਨੇ ਸਿੰਘਾਂ ਪਿਛ੍ਹਾਂ ਨੂੰ ਵਾਗ ਭਵਾ ਦਿਤੀ
ਵੜੇ ਛੰਭ ਦੇ ਵਿਚ ਕਰਤਾਰ ਸਿੰਘਾ ਪਹਿਲੀ ਰਾਤ ਕਿਆਮਤ ਬਣਾ ਦਿਤੀ

ਵਾਕ ਕਵੀ

ਪਹਿਲੀ ਰਾਤ ਹੀ ਹੋਯਾ ਨੁਕਸਾਨ ਭਾਰਾ ਹਥ ਵੇਖ ਹਾਕਮ ਪਛਤਾਇ ਰਹੇ
ਕਈ ਸੈਂਕੜੇ ਸਿੰਘਾਂ ਦੀ ਤੇਗ ਖਾਕੇ ਪਈ ਜ਼ਖਮੀ ਵਿਲਕ ਵਿਲਕਾਇ ਰਹੇ
ਵਾਹਰਾਂ ਪਿੰਡਾਂਨੂੰ ਪੱਤਰਾ ਵਾਚ ਗਈਆਂ ਜਿਹੜੇ ਬਚੇ ਉਸਫਸੇ ਫਸਾਇ ਰਹੇ

ਵੇਖ ਸਾਹਮਣੇ ਮੋਇਆਂ ਸਬੰਧੀਆਂ ਨੂੰ ਰੋਇ ਰੋਇ ਕੇ ਨੀਰ ਵਹਾਇ ਰਹੇ
ਜਿਧਰ ਵੇਖਦੇ ਮੁਰਦੇ ਹੀ ਪਏ ਰੁਲਦੇ ਤੜਫ ਤੜਫ ਕੇ ਜਿੰਦਾਂ ਗਵਾਇ ਰਹੇ
ਤੇਗ ਸਿੰਘਾਂ ਦੀ ਵੇਖ ਕੇ ਲੋਕ ਪੇਂਡੂ ਮੂੰਹੋਂ ਤੋਬਾ ਹੀ ਤੋਬ ਸੁਣਾਇ ਰਹੇ
ਸਿੰਘ ਬੁਰੀ ਬਲਾ ਨੇ ਠੀਕ ਭਾਈ ਇਕ ਦੂਸਰੇ ਨੂੰ ਜਤਲਾਇ ਰਹੇ
ਲੱਖੂ ਜਏ ਬੇਦਰਦ ਚੰਡਾਲ ਪਾਪੀ ਉਹ ਬੇਸ਼ਰਮੀ ਤਾਈਂ ਛਪਾਇ ਰਹੇ
ਅਜ ਗਹੇ ਮਾਰੇ ਭੁਲੇਖੇ ਦੇ ਵਿਚ ਗਏ ਕੱਲ ਵੇਖਿਓ ਗੱਲਾਂ ਫੁਲਾਇ ਰਹੇ
ਸਿੰਘ ਹੈਨ ਸਾਡੇ ਅਗੇ ਚੀਜ਼ ਕੇਹੜੀ ਢੱਠੇ ਹੌਸਲੇ ਇਉਂ ਵਧਾਇ ਰਹੇ
ਪਹਿਲੇ ਹੱਲੇ ਹੀ ਲਵਾਂਗੇ ਮਾਰ ਸਾਰੇ ਤੁਸਾਂ ਦੇਖਣਾ ਪਾਜ ਬਣਾਇ ਰਹੇ
ਕੁੱਟ ਸਿੰਘ ਲੈ ਗਏ ਸਾਮਾਨ ਬਹੁਤਾ ਚੰਗੇ ਲੜਨਗੇ ਫਿਕਰ ਦੁੜਾਇ ਰਹੇ
ਹਥ ਸਿਰ ਮੁਨਾਯਾ ਹੁਣ ਆਂਵਦਾ ਨਹੀਂ ਐਵੇਂ ਝੂਠੇ ਹੀ ਹੱਸ ਹਸਾਇ ਰਹੇ
ਵਿਚੋ ਰੋਂਵਦੇ ਸਾਰੇ ਕਰਤਾਰ ਸਿੰਘਾ ਉਤੋਂ ਦੰਦੀਆਂ ਐਵੇਂ ਕਢਾਇ ਰਹੇ

### ਲੰਮਾ ਘੇਰਾ

ਪਹਿਲੇ ਦਿਨ ਠਪਾਂ ਕੇ ਖੂੰਬ ਬੈਠੇ ਫੇਰ ਕਰ ਲਈ ਤਕੜਾਇ ਚੰਗੀ
ਰਸਦ ਬਸਦ ਪਿਛਾਂਹ ਰਖ ਲਸ਼ਕਰਾਂ ਤੋਂ ਸੋਚ ਸਮਝ ਵਿਉਂਤ ਬਣਾਈ ਚੰਗੀ
ਅੰਦਰ ਛੰਭ ਦੇ ਚੀਜ਼ ਨ ਕੋਈ ਜਾਵੇ ਫੌਜਾਂ ਤਾਈਂ ਤਾਕੀਦ ਕਰਾਈ ਚੰਗੀ
ਬਾਹਰੋਂ ਰਸਦਾਂ ਆਉਦੀਆਂ ਹਾਕਮਾਂ ਨੂੰ ਲੱਗੀਮੱਦਦਾਂਦੀ ਆਵਾਜਾਈ ਚੰਗੀ
ਹੋਰ ਮੱਦਦੀ ਲੱਖੂ ਬੁਲਾਇ ਰਿਹਾ ਤਾਕਤ ਓਸ ਨੇ ਆਣ ਵਧਾਈ ਚੰਗੀ
ਕਿਸੇ ਗਲ ਦੀ ਥੁੜ ਨ ਵੈਰੀਆਂ ਨੂੰ ਲੰਮੀ ਲੱਖੂ ਮਹਿੰਮ ਇਹ ਪਾਈ ਚੰਗੀ
ਆਪੇ ਸਿੰਘ ਭੁਖੇ ਮਰ ਤੰਗ ਹੋਸਨ ਇਹ ਜ਼ਾਲਮ ਲੱਖੂ ਠਹਿਰਾਈ ਚੰਗੀ
ਕਰਦਾ ਆਪ ਕਮਾਨ ਕਰਤਾਰ ਸਿੰਘਾਂ ਫੌਜ ਥਾਂ ਥਾਂ ਵੰਡ ਬੈਠਾਈ ਚੰਗੀ

### ਸਿੰਘਾਂ ਨੂੰ ਗੁਮਰਾਨ

ਅੰਦਰ ਸਿੰਘਾਂ ਦਾ ਭੀ ਚੰਗਾ ਕੱਠ ਹੈਸੀ ਪਰ ਮੱਦਦੀਬਿਨਾ ਕਰਤਾਰ ਕੋਈ ਨ
ਰਸਦ ਬਸਦ ਨ ਗੋਲਾ ਬਾਰੂਦ ਜਮਾਂ ਹੋਰ ਦੇਸ ਵਿਚੋਂ ਮੱਦਦਗਾਰ ਕੋਈ ਨ
ਸਾਗ ਪੱਠਾ ਹੀ ਖਾਕੇ ਪੇਟ ਭਰਦੇ ਹੋਰ ਖਾਣ ਨੂੰ ਬਿਨਾਂ ਸ਼ਿਕਾਰ ਕੋਈ ਨ
ਕੋਈ ਮਾਰ ਕੁਝ ਰਸਦ ਲੈ ਆਉਂਦੇ ਉਹ ਦੇਵੰਦੀ ਕਾਜ ਸਵਾਰ ਕੋਈ ਨ

ਜੋ ਲੱਭਦਾ ਲੰਗਰੋਂ ਖਾ ਛਡਦੇ ਕਚੇ ਪੱਕੇ ਦੀ ਰਹੀ ਵਿਚਾਰ ਕੋਈ ਨ
ਸੁਕਾ ਥਾਂ ਨ ਲੱਭਦਾ ਛੰਭ ਅੰਦਰ ਮੂਲੋਂ ਰਹੀ ਅਰਾਮ ਦੀ ਸਾਰ ਕੋਈ ਨ
ਗਏ ਕਪੜੇਗਲਾਂ ਦੇ ਪਾਟ ਸਾਰੇ ਅਗੋਂ ਮਿਲਣ ਦੀ ਆਸ ਨਿਹਾਰ ਕੋਈ ਨ
ਮਿਰਗਾਂ ਵਾਂਗ ਫਿਰਦੇ ਵਿਚਛੰਭ ਸਾਰੇ ਖਤਰਾ ਖੌਫ ਤੇ ਦੁਖ ਆਜ਼ਾਰ ਕੋਈ ਨ
ਜਦੋਂ ਦਾ ਲਗੇ ਛਾਪੇ ਮਾਰ ਜਾਂਦੇ ਕਰ ਸਕਦੇ ਵੈਰੀ ਵਿਗਾੜ ਕੋਈ ਨ
ਦਿਨ ਕੱਟਦੇ ਸ਼ਖਤ ਕਰਤਾਰਸਿੰਘਾ ਬਿਨਾ ਸ਼ੁਕਰ ਸ਼ਕਾਇਤ ਸੁਚਾਰ ਕੋਈ ਨ

ਸ਼ਾਹੀ ਫੌਜਾਂ

ਕਈ ਦਿਨ ਗਏ ਲੰਘ ਏਸੇ ਤਰ੍ਹਾਂ ਹਾਕਮ ਦਿਲਾਂ ਦੇ ਵਿਚ ਘਬਰਾਣ ਲੱਗੇ
ਸਿੰਘਾਂ ਮਾਰ ਛਾਪੇ ਤੰਗ ਜਾਨ ਕੀਤੀ ਬਹੁਤੇ ਖਾਨ ਅਮੀਰ ਪਛਤਾਣ ਲੱਗੇ
ਮੁਸਲਮਾਨ ਨ ਝੱਲ ਦੇ ਵਿਚ ਵੜਦੇ ਸਿੰਘ ਰੋਜ਼ ਨੁਕਸਾਨ ਪੁਚਾਣ ਲੱਗੇ
ਭੂੰਜੇ ਸੌਂਦਿਆਂ ਮੌਤ ਦੇ ਡਰ ਪਾਸੋਂ ਤੰਗ ਪੈ ਕੇ ਪੈਰ ਖਿਸਕਾਣ ਲੱਗੇ
ਐਵੇਂ ਛੇੜ ਮੁਸੀਬਤਾਂ ਗਲ ਪਾਈਆਂ ਇਕ ਦੂਸਰੇ ਤਾਈਂ ਸੁਣਾਨ ਲੱਗੇ
ਇਹ ਸਿੰਘ ਤਾਂ ਝੱਲਾਂ ਦੇ ਹੋਇ ਜਾਣੂ ਅਸੀਂ ਮੁਫਤ ਫਸ ਗਏ ਜਤਾਣ ਲੱਗੇ
ਹੁਣ ਕਿਵੇਂ ਅਜਾਬ ਤੋਂ ਜਾਨ ਛੁਟੇ ਬਹਿ ਬਹਿ ਸਲਾਹਾਂ ਪਕਾਣ ਲੱਗੇ
ਲਾਈਏ ਝੱਲਨੂੰ ਅੱਗ ਕਰਤਾਰਸਿੰਘਾ ਇਹੋ ਜਹੀਆਂ ਦਲੀਲਾਂ ਦੁੜਾਣ ਲੱਗੇ

ਝੱਲ ਨੂੰ ਅੱਗ

ਜਾਂਦੀ ਪੇਸ਼ ਨ ਲੱਖੂਦੀ ਵਿਚ ਜੰਗਲ ਦੁਸ਼ਟਪੁਣਾਉਹ ਭਾਰੀ ਕਮਾਉਣ ਲੱਗਾ
ਲੋਕ ਪਿੰਡਾਂ ਦੇ ਕਰਲਏ ਬਹੁਤਕਠੇ ਸਾਰੇ ਜੰਗਲ ਤਾਈਂ ਕਟਵਾਉਣ ਲੱਗਾ
ਅਗ ਚਾਰ ਚੁਫੇਰੇ ਲਗਵਾ ਦਿਤੀ ਗੋਲੇ ਤੋਪਾਂ ਦੇ ਬਹੁਤ ਬਰਸਾਉਣ ਲੱਗਾ
ਬਣੀਆਣ ਔਖੀ ਸਿੰਘਾਂਤਾਈਂ ਭਾਰੀ ਖੌਫ ਅੱਗ ਦਾ ਦਿਲ ਡਰਾਉਣ ਲੱਗਾ
ਕੁਝ ਕੱਟ ਕਰਕੇ ਜੰਗਲ ਸਾਫ ਕੀਤਾ ਕੁਝ ਅੱਗ ਦਾ ਜੋਰ ਵਧਾਉਣ ਲੱਗਾ
ਸਿੰਘ ਹੋਇ ਲਾਚਾਰਕਰਤਾਰਸਿੰਘਾ ਹਰਿ ਇਕ ਬਹਿ ਫਿਕਰ ਦੁੜਾਉਨ ਲੱਗਾ

ਸਿੰਘਾਂ ਨੇ ਗੁਰਮਤਾ ਕਰਨਾ

ਜਥੇਦਾਰਾਂ ਨੇ ਬੈਠ ਵਿਚਾਰ ਕੀਤੀ ਕਿਵੇਂ ਆਪਣਾ ਆਪ ਬਚਾਈਏ ਜੀ
ਉਠ ਮਗਰ ਪਈ ਸਾਰੀ ਮੁਸਲਮਾਨੀ ਕਿਵੇਂ ਵੈਰੀ ਤੋਂ ਪੱਲਾ ਛੁਡਾਈਏ ਜੀ

ਲੱਗੀ ਝੱਲ ਨੂੰ ਅੱਗ ਚੁਫੇਰਿਓਂ ਹੈ ਹੁਣ ਕਿਸ ਤਰ੍ਹਾਂ ਝਟ ਲੰਘਾਵੀਏ ਜੀ
ਖਾਣ ਪੀਣ ਨੂੰ ਵੀ ਪੱਲੇ ਕੁਛ ਨਾਹੀਂ ਭੁੱਖਾਂ ਕੱਟ ਕਿਵੇਂ ਜੰਗ ਮਚਾਵੀਏ ਜੀ
ਆਉਣ ਮੱਦਤਾਂ ਚੱਲੀਆਂ ਵੈਰੀਆਂ ਨੂੰ ਅਸੀਂ ਕਿਸ ਨੂੰ ਪਿਛੋਂ ਬੁਲਾਵੀਏ ਜੀ
ਵੇਲਾਸਖਤ ਬਣਿਆਂ ਸਿਰ ਤੇ ਖਾਲਸੇ ਜੀ ਏਨੂੰ ਕਿਸਤਰ੍ਹਾਂ ਸਿਰੋਂ ਟਪਾਵੀਏ ਜੀ
ਅੰਤ ਹੋਈ ਸਲਾਹ ਸਿਆਣਿਆਂ ਦੀ ਏਥੋਂ ਨਿਕਲ ਪਹਾੜਾਂ ਨੂੰ ਜਾਵੀਏ ਜੀ
ਵੈਰੀ ਦਸ ਗੁਣਾਂ ਨੇ ਸਾਡੇ ਮਗਰ ਲੱਗੇ ਰਾਜਨੀਤੀ ਦਾ ਫੰਧ ਚਲਾਵੀਏ ਜੀ
ਲਾਂਭੇ ਹੋਕੇ ਵੈਰੀ ਦੀ ਮਾਰ ਪਾਸੋਂ ਸੰਭਲ ਪੈਰਾਂ ਨੂੰ ਜ਼ੋਰ ਵਧਾਵੀਏ ਜੀ
ਵੇਲਾ ਤਾੜਕੇ ਫੇਰ ਕਰਤਾਰ ਸਿੰਘਾ ਪੱਕੇ ਜ਼ਾਲਮਾਂ ਨੂੰ ਹਥਲਾਵੀਏ ਜੀ

ਸਿੰਘਾ ਨੇ ਛੰਬ ਵਿਚੋਂ ਨਿਕਲਣਾ

ਔਖੀ ਬਣੀ ਚੁਫੇਰਿਓਂ ਆਣ ਜਦੋਂ ਸਿੰਘ ਜੰਗਲੋਂ ਧਰਕੇ ਧੀਰ ਨਿਕਲੇ
ਇਕੋ ਵਾਰ ਹੀ ਦੇਕੇ ਜ਼ੋਰ ਸਾਰਾ ਗੁਠ ਚੜ੍ਹਦੇ ਪਹਾੜ ਦੀ ਚੀਰ ਨਿਕਲੇ
ਫੌਜਾਂ ਹੋ ਗਈਆਂ ਅਗੋਂ ਤੁਰਤ ਲਾਂਭੇ ਸਿੰਘ ਗਜ਼ਬ ਦੀ ਫੜ ਸ਼ਮਸ਼ੀਰ ਨਿਕਲੇ
ਮੂੰਹ ਵਲ ਪਠਾਨ ਦੇ ਕੋਟ ਕਰਕੇ ਮੀਂਹ ਵਾਂਗ ਵਰਸਾਂਵਦੇ ਤੀਰ ਨਿਕਲੇ
ਰੋਕੇ ਰਹੇ ਨਾ ਵੈਰੀਆਂ ਭਾਰਿਆ ਤੋਂ ਸਿੰਘ ਵਲ ਪਹਾੜਾ ਅਖੀਰ ਨਿਕਲੇ
ਹੋਯਾ ਥੋੜ੍ਹਾ ਨੁਕਸਾਨ ਕਰਤਾਰ ਸਿੰਘਾਂ ਕਰ ਵੈਰੀਆਂ ਨੂੰ ਲੀਰ ਲੀਰ ਨਿਕਲੇ

ਲੱਖੂ ਨੇ ਪਿਛਾ ਕਰਨਾ

ਚੱਲੇ ਸਿੰਘ ਪਠਾਨ ਦੇ ਕੋਟ ਵੱਲੇ ਪਿਛੇ ਲੱਖੂ ਨੇ ਭੀ ਫੌਜਾਂ ਲਾਈਆਂ ਸਨ
ਤੇਰਾਂ ਚੋਦਾਂ ਹਜ਼ਾਰ ਕਰੀਬ ਸਮਝੋ ਸਿੰਘ ਸੂਰਮੇ ਕਰ ਗਏ ਧਾਈਆਂ ਸਨ
ਅੱਸੀ ਨੱਬੇ ਹਜ਼ਾਰ ਸੀ ਮਗਰ ਵੈਰੀ ਵਿਚ ਰਾਹਾਂ ਦੇ ਧੂੜਾਂ ਧੁਮਾਈਆਂ ਸਨ
ਵੈਰੀ ਚਾਹੁੰਦੇ ਸਿੰਘਾਂ ਨੂੰ ਘੇਰ ਲੈਣਾ ਸਿੰਘਾਂ ਤਲੀ ਤੇ ਜਿੰਦਾ ਟਿਕਈਆਂ ਸਨ
ਅਗੇ ਪਿਛੇ ਦੋਵੇਂ ਦਲ ਚਲੇ ਜਾਂਦੇ ਕਰਦੇ ਥਾਉਂ ਥਾਂ ਦਾਉਤਕਾਈਆਂ ਸਨ
ਕਈਆਂ ਥਾਵਾਂ ਤੇ ਟਾਕਰੇ ਹੋਏ ਚੰਗੇ ਸਿੰਘਾਂ ਚੁਪ ਕਰਕੇ ਤੇਗਾਂ ਵਾਹੀਆਂ ਸਨ
ਘੇਰੇ ਵਿਚ ਨ ਵੈਰੀ ਤੋਂ ਸਿੰਘ ਆਏ ਹੋਈਆਂ ਛੋਟੀਆਂ ਕਈ ਲੜਾਈਆਂ ਸਨ
ਦੇਸ ਹੋਯਾ ਬਰਬਾਦ ਕਰਤਾਰ ਸਿੰਘਾ ਫੌਜਾਂ ਰੱਈਯਤਾਂ ਮਾਰ ਖਪਾਈਆਂ ਸਨ

### ਵਾਕ ਕਵੀ

ਸਿੰਘ ਫਿਰਨ ਅਗੇ ਵੈਰੀ ਮਗਰ ਲਗੇ ਤੰਗ ਪੈ ਰਹੀ ਦੋਹਾਂ ਦੀ ਜਾਨ ਸਮਝੋ
ਸ਼ਾਹੀ ਸੈਨਾ ਨੂੰ ਪਹੁੰਚਦੀ ਬਹੁਤ ਮੱਦਦ ਹੋਰ ਜੰਗ ਦਾ ਬਹੁਤ ਸਾਮਾਨ ਸਮਝੋ
ਰਸਦ ਬਸਦ ਪਿੰਡਾਂ ਵਿਚੋਂ ਚਲੀ ਆਵੇ ਸਾਰੇ ਖਾਨ ਅਮੀਰ ਪਹੁੰਚਾਨ ਸਮਝੋ
ਹੁਕਮ ਨਾਲ ਲੈਂਦਾ ਲੱਖੂ ਸਭ ਚੀਜ਼ਾਂ ਥੁੜ ਕੋਈ ਨ ਪਈ ਮਹਾਨ ਸਮਝੋ
ਪਰ ਸਿੰਘਾਂ ਦੇ ਭਾ ਦੀ ਬਣੀ ਔਖੀ ਚੀਜ਼ਾਂ ਥੁੜੀਆਂ ਸਾਰੀਆਂ ਆਨ ਸਮਝੋ
ਰਸਦ ਦਾਣੇ ਦਾ ਤਾਂ ਲਵੇ ਨਾਮ ਹੀ ਨਾ ਦਿਨ ਫਾਕਿਆਂ ਵਿਚਲੰਘਾਨ ਸਮਝੋ
ਕਦੇ ਕਦੇ ਛਾਪੇ ਮਾਰ ਲੈ ਜਾਂਦੇ ਮੁਠ ਮੁਠ ਲੈ ਚਣੇ ਚਬਾਨ ਸਮਝੋ
ਅੰਨ ਬਾਝ ਸਾਤੇ ਕਈ ਗੁਜ਼ਰ ਗਏ ਭੁਖੇ ਤੰਗ ਹੋ ਦਿਨ ਲੰਘਾਨ ਸਮਝੋ
ਰਾਤ ਦਿਨੇ ਨਾ ਲੈਣਾ ਅਰਾਮ ਮਿਲਦਾ ਵੈਰੀ ਦੇਂਵਦੇ ਨ ਅੱਖ ਲਾਨ ਸਮਝੋ
ਟੁਟ ਗਏ ਹਥਿਆਰ ਸਾਮਾਨ ਜੰਗੀ ਕਿਥੋਂ ਨਵੇਂ ਲੈ ਝਟ ਟਪਾਨ ਸਮਝੋ
ਪਰ ਸਿੰਘ ਝਾਲੂ ਹੋਏ ਦੁਖਾਂ ਦੇ ਸਨ ਨਾ ਮੁਸੀਬਤਾਂ ਵਿਚ ਘਬਰਾਨ ਸਮਝੋ
ਦੂਜੀ ਤਰਫ ਸਨ ਖਾਨ ਅਮੀਰ ਜਿਹੜੇ ਦੁਖੀ ਹੋਇ ਡਾਢੇ ਪਛੁਤਾਨ ਸਮਝੋ
ਰਾਤ ਦਿਨੇ ਖੜੀ ਮੌਤ ਸਾਹਮਣੇ ਸੀ ਸਿੰਘ ਅੜ ਤੇਗਾਂ ਖੜਕਾਨ ਸਮਝੋ
ਜਿਥੇ ਪੈ ਜਾਂਦਾ ਕਦੇ ਟਾਕਰਾ ਆ ਓਥੇ ਲਹਿ ਜਾਂਦੇ ਬੁਰੇ ਘਾਨ ਸਮਝੋ
ਇਸੇ ਤਰ੍ਹਾਂ ਲੜਦੇ ਭਿੜਦੇ ਜਾਇ ਰਹੇ ਅਗੇ ਸਿੰਘ ਪਿਛੇ ਮੁਸਲਮਾਨ ਸਮਝੋ
ਗਏ ਵੱਲ ਬਸੌਲੀ ਕਰਤਾਰ ਸਿੰਘਾ ਸਾਰਾ ਦੇਸ ਹੋ ਗਿਆ ਵੈਰਾਨ ਸਮਝੋ

### ਸਿੰਘਾਂ ਨੂੰ ਬਿਪਤਾ

ਜਦੋਂ ਸਿੰਘਾਂ ਪਹਾੜਾਂ ਦਾ ਰੁਕ ਕੀਤਾ ਲੱਖੂ ਹੋਰ ਹੀ ਫੰਧ ਚਲਾਈ ਅਗੋਂ
ਚਾੜ੍ਹ ਭੇਜਿਆ ਤੁਰਤ ਹਲਕਾਰਿਆਂ ਨੂੰ ਰਾਜੇ ਮੱਦਦੀ ਸਭ ਬੁਲਾਇ ਅਗੋਂ
ਸਿੰਘ ਗਏ ਕਠੂਹੇ ਦੇ ਪਾਸ ਜਦੋਂ ਰਾਜੇ ਆ ਪਏ ਢੋਲ ਵਜਾਇ ਅਗੋਂ
ਪਿਛੇ ਫੌਜਾਂ ਦਾ ਚੜ੍ਹ ਤੂਫਾਨ ਰਿਹਾ ਕੱਠੇ ਹੋ ਪਹਾੜੀਏ ਆਇ ਅਗੋਂ
ਦੋਨੋਂ ਤਰਫ ਪਹਾੜ ਸਨ ਬਹੁਤ ਉਚੇ ਵੈਰੀ ਬੈਠ ਗਏ ਰਾਹ ਰੁਕਾਇ ਅਗੋਂ
ਪਿਛੋਂ ਮੁਸਲਮਾਨਾਂ ਪਾਯਾ ਜ਼ੋਰ ਭਾਰਾ ਹਿੰਦੂ ਪਿਆਰਵੰਡਾਣ ਨੂੰ ਧਾਇ ਅਗੋਂ

ਨ ਪਿਛਾਹ ਹੀ ਮੁੜਨ ਦਾ ਰਾਹ ਲੱਭੇ ਨਾ ਦਿਸਦਾ ਰਾਹ ਸਫਾਇ ਅਗੋਂ
ਹੈਸੀ ਸੋਚਿਆ ਕੁਝ ਕਰਤਾਰ ਸਿੰਘਾ ਲਗਾ ਹੋਰ ਕੁਢੱਬ ਸੁਣਾਇ ਅਗੋਂ

ਤਥਾ

ਦੋਨੋਂ ਤਰਫ ਵੈਰੀ ਆਣ ਜ਼ੋਰ ਪਾਇਆ ਫਸੇ ਸਿੰਘ ਦਸੋ ਹੁਣ ਜਾਨ ਕਿੱਧਰ
ਤੀਜੀ ਤਰਫ ਪਹਾੜ ਸੀ ਬਹੁਤ ਉਚਾ ਸਿੰਘ ਨਿਕਲ ਕੇ ਜਾਨ ਛਪਾਨ ਕਿੱਧਰ
ਚੌਥੀ ਤਰਫ ਬਿਆਸ ਦਰਿਆ ਵਗੇ ਪਾਰ ਉਸ ਤੋਂ ਸਾਥ ਲੰਘਾਨ ਕਿੱਧਰ
ਅਗੋਂ ਪਿਛੋਂ ਹੀ ਅੱਗ ਦਾ ਮੀਂਹ ਵਰ੍ਹਦਾ ਸਿੰਘ ਆਪਣਾ ਆਪ ਬਚਾਨ ਕਿੱਧਰ
ਪੇਸ਼ ਜਾਇ ਨ ਫਸ ਕੁਥਾਂ ਗਏ ਹੁਣ ਠਹਿਰਕੇ ਕਰਨ ਗੁਜਰਾਨ ਕਿੱਧਰ
ਔਖੀ ਘੜੀ ਬਣ ਗਈ ਕਰਤਾਰ ਸਿੰਘਾ ਕੌਣ ਮਦਦੀ ਖਬਰ ਪੁਚਾਨ ਕਿੱਧਰ

ਤਥਾ

ਅਗ੍ਹਾਂ ਜਾਣ ਤਾਂ ਰਾਜੇ ਨ ਜਾਣ ਦੇਂਦੇ ਉਚੇ ਪਰਬਤਾਂ ਉੱਤੇ ਚੜ੍ਹਾਈ ਔਖੀ
ਓਧਰ ਵਿਚ ਦਰਿਆ ਦੇ ਬਹੁਤ ਪਾਣੀ ਬਣੀ ਪੰਥ ਦੇ ਭਾ ਔਖਿਆਈ ਔਖੀ
ਬਹੁਤ ਡਿੱਗਕੇ ਮਰ ਗਏ ਪਰਬਤਾਂ ਤੋਂ ਘੜੀ ਸਿੰਘਾਂ ਉਤੇ ਹੈਸੀਆਈ ਔਖੀ
ਪਿਛਾਂਹ ਹਟਣ ਤਾਂ ਵੈਰੀ ਬੇਅੰਤ ਅਗੇ ਹੋ ਗਈ ਆ ਜਿੰਦ ਬਚਾਈ ਔਖੀ
ਸਿੰਘ ਹੋ ਗਏ ਬਹੁਤ ਸ਼ਹੀਦ ਓਥੇ ਪੈ ਗਈ ਆ ਸਿਰ ਕਰੜਾਈ ਔਖੀ
ਬਣ ਗਿਆ ਕੁ ਪੇਚ ਕਰਤਾਰ ਸਿੰਘਾ ਹੁਣ ਹੋਵੇਗੀ ਏਥੋ ਰਿਹਾਈ ਔਖੀ

ਤਥਾ

()ਡੱਲੇ ਵਾਲੀਏ ਸਿੰਘ ਸਰਦਾਰ ਯੋਧੇ ਘੋੜੇ ਵਿਚ ਦਰਿਆ ਟਪਾਂਵਦੇ ਨੇ
ਕੁਝ ਲੰਘ ਬਿਆਸਾ ਤੋਂ ਪਾਰ ਹੋਏ ਬਹੁਤੇ ਹੜ੍ਹ ਅਗੇ ਨੁੜ੍ਹ ਜਾਂਵਦੇ ਨੇ
ਪਿਆ ਦੁਸ਼ਮਣਾਂ ਦਾ ਆਕੇ ਜੋਰ ਭਾਰਾ ਸਿੰਘ ਫਸੇ ਕੁਥਾਂ ਘਬਰਾਂਵਦੇ ਨੇ
ਸ਼ੇਰ ਪਿੰਜਰੇ ਦੇ ਆਣ ਪਏ ਨਿਕਲ ਜਾਣ ਦਾ ਰਾਹ ਤਕਾਂਵਦੇ ਨੇ
ਹੁੰਦਾ ਵੇਖਿਆ ਜਦੋਂ ਨੁਕਸਾਨ ਭਾਰਾ ਜਥੇਦਾਰ ਰਲ ਸੋਚ ਦੁੜ੍ਹਾਂਵਦੇ ਨੇ
ਬਿਨਾਂ ਆਈ ਮੌਤੋਂ ਮਰੋ ਖਾਲਸਾ ਨ ਹਟੋ ਪਿਛ੍ਹਾਂ ਸਾਰੇ ਸਮਝਾਂਵਦੇ ਨੇ

ਖੁਸ਼ਬਖਤ ਰਾਇ ਨੇ ਬੜੇ ਦਰਦ ਭਰੇ ਤਰੀਕੇ ਅਨੁਸਾਰ ਬਿਪਤਾ ਦਾ ਸਾਰਾ ਹਾਲ ਵਰਨਣ ਕੀਤਾ ਹੈ। ( ਹ ● ਗੁ ਸਫਾ ੨੧ )

ਕਾਹਨੂੰ ਪਾਜੀਆਂ ਦੀ ਮੌਤ ਮਰਨ ਲਗੇ ਬਣੋ ਮਰਦ ਮੈਦਾਨ ਜਤਾਂਵਦੇ ਨੇ
ਹਟੋ ਪਿਛਾਂ ਨੂੰ ਹੁਣ ਕਰਤਾਰ ਸਿੰਘਾ ਵੱਡਾ ਕਰੋ ਘਮਸਾਨ ਸੁਣਾਂਵਦੇ ਨੇ

ਗੁਰਮਤਾ

ਫਸ਼ ਗਏ ਕੁਥਾਂ ਹਾਂ ਖਾਲਸਾ ਜੀ ਆ ਗਏ ਘੇਰੇ ਪਤਾ ਲਾਇ ਬਾਝੋਂ
ਹੁਣ ਨਿਲਕਣਾ ਹੋ ਗਿਆ ਬਹੁਤਾ ਔਖਾ ਜਾਨ ਛੁਟੇ ਨ ਤੇਗ ਖੜਕਾਇ ਬਾਝੋਂ
ਨਹੀਂ ਲੋੜ ਘਬਰਾਣ ਦੀ ਹੁਣ ਕੋਈ ਰਾਹ ਮਿਲੇ ਨ ਹਥ ਦਿਖਾਇ ਬਾਝੋਂ
ਇਨ੍ਹਾਂ ਵੈਰੀਆਂ ਨੇ ਪਿੱਛਾ ਛਡਣਾ ਨਹੀਂ ਹੁਣ ਇਕਦੂੰ ਇਕ ਕਰਾਇ ਬਾਝੋਂ
ਸਿਧੇ ਮਥੇ ਸ਼ਹੀਦੀਆਂ ਪਾਓ ਸਾਰੇ ਲਾਜ ਰਹੇ ਨ ਖੂਨ ਬਹਾਇ ਬਾਝੋਂ
ਪਰਤੋ ਪਿਛ੍ਹਾਂ ਨੂੰ ਸਾਰੇ ਕਰਤਾਰ ਸਿੰਘਾ ਝੇੜਾ ਮੁਕੇ ਨ ਜੰਗ ਮਚਾਇ ਬਾਝੋਂ

ਨਵਾਬ ਕਪੂਰ ਸਿੰਘ ਜੀ

ਅਗੇ ਹੋ ਨਵਾਬ ਕਪੂਰ ਸਿੰਘ ਨੇ ਕਹਿਆ ਅੱਜ ਸ਼ਹੀਦੀਆਂ ਪਾਓ ਸਿੰਘੋ
ਸਿਧੇ ਮਥੇ ਹੈ ਟਾਕਰਾ ਕਰੋ ਚੰਗਾ ਹਥ ਵੈਰੀਆਂ ਦੇ ਤਾਈਂ ਲਾਓ ਸਿੰਘੋ
ਫਤਹ ਪਾਓ ਤੇ ਰਾਜ ਭਾਗ ਸਾਂਭੋ ਜ਼ੁਲਮ ਦੇਸ ਦੇ ਸਿਰੋਂ ਮਿਟਾਓ ਸਿੰਘੋ
ਅੱਜ ਟਾਕਰਾਂ ਮੌਤ ਤੇ ਜਿੰਦਗੀ ਦਾ ਕਰ ਇਕ ਤੋਂ ਇਕ ਮੁਕਾਓ ਸਿੰਘੋ
ਮੂੰਹ ਦੇਇ ਪਹਾੜੀਂ ਹੈ ਮਰਨ ਭੇੜਾ ਸਿਧੇ ਮਥੇ ਹੋ ਜੰਗ ਮਚਾਓ ਸਿੰਘੋ
ਪਤਾ ਲਗ ਜਾਵੇ ਅਜ ਵੈਰੀਆਂ ਨੂੰ ਤੇਗ ਵਿਚ ਮੈਦਾਨ ਖੜਕਾਓ ਸਿੰਘੋ
ਭਾਵੇ ਦਸ ਗੁਣਾਂ ਵੈਰੀ ਹੈਨ ਬਹੁਤੇ ਅੱਜ ਅੰਮ੍ਰਿਤ ਸ਼ਕਤੀ ਦਿਖਾਓ ਸਿੰਘੋ
ਦਿਓ ਕਰ ਧਾਵਾ ਕਰਤਾਰ ਸਿੰਘਾ ਸਤਿਗੁਰਾਂ ਦੀ ਆਸ ਰਖਾਓ ਸਿੰਘੋ

ਸਿੰਘਾਂ ਨੇ ਪਿਛਾਹ ਮੁੜਨਾ ਤੇ ਤੇਗ ਦਾ ਜੰਗ

ਸਿੰਘ ਮੁੜੇ ਪਿਛਾਂਹ ਨੂੰ ਹੋ ਕੱਠੇ ਇਕੋ ਵਾਰ ਹੀ ਹੱਲਾ ਮਚਾ ਦਿਤਾ
ਸਤਿ ਸ੍ਰੀ ਅਕਾਲ ਗਜਾ ਕਰਕੇ ਤੇਗਾਂ ਸੂਤ ਕੇ ਜੰਗ ਭਖਾ ਦਿਤਾ
ਅਗੇ ਹੋ ਸਰਦਾਰਾ ਨੇ ਨੇ ਭੇੜ ਪਾਇਆ ਖੌਫ ਮਰਨ ਦਾ ਉਕਾਚੁਕਾ ਦਿਤਾ
ਇਕੋ ਵਾਰ ਪਏ ਟੁਟ ਵੈਰੀਆਂ ਤੇ ਵਿਚ ਲਸ਼ਕਰਾਂ ਤਾਈਂ ਹਿਲਾ ਦਿਤਾ
ਥਾਉਂ ਥਾਂ ਤਲਵਾਰ ਦੀ ਮਾਰ ਮਚੀ ਪੈਰੋਂ ਲਸ਼ਕਰਾਂ ਤਾਈਂ ਹਿਲਾ ਦਿਤਾ

---

ਸਰਦਾਰ ਦਿਆਲ ਸਿੰਘ ਤੇ ਗੁਰਦਿਆਲ ਸਿੰਘ।

ਅਗੋਂ ਲੱਖੂ ਨੇ ਭੀ ਫੌਜ ਘੇਰ ਸਾਰੀ ਹੱਲਾ ਸਿੰਘਾਂ ਉਤੇ ਕਰਵਾ ਦਿਤਾ
ਛੁਟੇ ਤੋਪਖਾਨੇ ਕਾਲੀ ਕੜਕ ਪਈ ਸਾਰੇ ਪਰਬਤਾਂ ਤਾਈਂ ਗੁੰਜਾ ਦਿਤਾ
ਸਾਰੀ ਫੌਜ ਅਗੇ, ਪਿਛੇ ਹਿੰਦੂ ਰਾਜੇ ਵਿਚ ਸਿੰਘ ਲਏ, ਘੇਰਾ ਵਧਾ ਦਿਤਾ
ਕਿਸੇ ਪਾਸਿਓਂ ਰਾਹ ਨ ਮੂਲ ਲੱਭੇ ਡਾਢਾ ਸਿੰਘਾਂ ਨੂੰ ਭਾਵੀ ਫਸਾ ਦਿਤਾ
ਮੀਂਹ ਅੱਗ ਦਾ ਵਰ੍ਹੇ ਚੁਫੇਰਿਓਂ ਜੀ ਮਾਰ ਸੈਇਆਂ ਦੇ ਤਾਈਂ ਖਪਾ ਦਿਤਾ
ਸਿੰਘ ਹੋ ਛਿੱਥੇ ਹਲੇ ਕਰ ਰਹੇ ਲਹੂ ਮਿੱਝ ਦਾ ਘਾਣ ਬਣਾ ਦਿਤਾ
ਭੇੜ ਮੱਚਿਆ ਭਾਰਾ ਕਰਤਾਰ ਸਿੰਘਾਂ ਮੌਤ ਚੰਦਰੀ ਡੌਰੂ ਵਜਾ ਦਿਤਾ

ਤਥਾ

ਭਾਰਾ ਮੱਚਿਆ ਭੇੜ ਦੁਪਾਸਿਆਂ ਤੋਂ ਤੇਗਾਂ ਸੂਤ ਜਵਾਨ ਮੈਦਾਨ ਲਥੇ
ਨੇਜ਼ੇ ਬਰਛੀਆਂ ਚਮਕਡਰਾਇਰਹੀਆਂ ਖੰਡੇ ਬਿਜਲੀਆਂ ਦੇ ਵਾਂਗ ਆਨ ਲਥੇ
ਸਤਿ ਸ੍ਰੀ ਅਕਾਲ ਤੇ ਐਲੀ ਐਲੀ ਬੜੇ ਜੋਰ ਅਜ਼ਮਾਨ ਜਵਾਨ ਲਥੇ
ਖਟਾਖਟ ਤੇਗਾਂ ਤੇਜ਼ ਚੱਲ ਰਹੀਆਂ ਹੋ ਸੂਰਮੇ ਲਹੂ ਲੁਹਾਨ ਲਥੇ
ਇਕ ਤਰਫ ਅਕਾਲੀ ਸਨ ਬੀਰ ਬਾਂਕੇ ਤਰਫ ਦੂਸਰੀ ਆ ਮੁਸਲਮਾਨ ਲਥੇ
ਭਿੜੇ ਸੂਰਮੇ ਲਾਹ ਕੇ ਚਾਉ ਭਾਰੇ ਥਾਂ ਥਾਂ ਉਤੇ ਭਾਰੇ ਘਾਨ ਲਥੇ
ਚੜ੍ਹ ਗਈਆਂ ਲੋਥਾਂ ਉਤੇ ਆਣ ਲੋਥਾਂ ਹੋ ਮਾਵਾਂ ਦੇ ਪੁਤ ਬੇਜਾਨ ਲਥੇ
ਖਾਲੀ ਫਿਰਨ ਘੋੜੇ ਖਸਮਾਂ ਬਿਨਾਂ ਬਹੁਤੇ ਉਤੋਂ ਸੂਰਮੇ ਦੇਇ ਪ੍ਰਾਨ ਲਥੇ
ਧੜ ਤੜਫਦੇ ਮੱਛੀਆਂ ਵਾਂਗ ਪਏ ਸੀਸ ਯੋਧਿਆਂ ਵਖਰੇ ਜਾਨ ਲਥੇ
ਲੇਟੇ ਸੂਰਮੇ ਧਰਤ ਕਰਤਾਰ ਸਿੰਘਾ ਭੰਗਾਂ ਪੀ ਮਲੰਘ ਪਠਾਨ ਲਥੇ

ਗਜਬ ਦਾ ਹਲਾ

ਵੈਰੀ ਲੱਖ ਤੋਂ ਵਧ ਸਨ ਗਿਰਦ ਹੋਏ ਓਧਰ ਸਿੰਘ ਭੀ ਘਿਰੇ ਲਾਚਾਰ ਪਏ
ਭੁਖੇ ਸ਼ੇਰਾਂ ਦੇ ਵਾਂਗ ਦਲੇਰ ਬਾਂਕੇ ਛਿੱਥੇ ਹੋ ਕੇ ਉਤੇ ਸ਼ਿਕਾਰ ਪਏ
ਮਾਰੋ ਮਾਰ ਮੈਦਾਨ ਦੇ ਵਿਚ ਮੱਚੀ ਟੁੱਟ ਵੈਰੀਆਂ ਤੇ ਜਥੇਦਾਰ ਪਏ
ਬੰਨ੍ਹ ਤੁਮਲੇ ਲਸ਼ਕਰਾਂ ਵਿਚ ਵੜ ਗਏ ਬਾਜ ਵੇਖਕੇ ਕੂੰਜਾਂ ਦੀ ਡਾਰ ਪਏ
ਏਧਰ ਸਿੰਘ ਤੇ ਮੁਗਲ ਪਠਾਨ ਓਧਰ ਫੌਜਾਂ ਲੈਕੇ ਜੁੱਟ ਸਰਦਾਰ ਪਏ
ਮਚੀ ਮਾਰ ਮੈਦਾਨ ਦੇ ਵਿਚ ਭਾਰੀ ਇਕ ਦੂਸਰੇ ਤੇ ਡਾਢੇ ਵਾਰ ਪਏ

ਥਾਂ ਥਾਂ ਉਤੇ ਮੁਰਦੇ ਤੜਫ ਰਹੇ ਜਿਧਰ ਵੇਖੀਏ ਲੱਥੇ ਸਥਾਰ ਪਏ
ਸਰਫਾ ਰਿਹਾ ਨ ਮਰਨ ਦਾ ਦੁਹੀਂ ਵੱਲੀ ਕੱਟੇ ਜਿਸ ਤਰ੍ਹਾਂ ਖੇਤ ਜਵਾਰ ਪਏ
ਕਿਤੇ ਸਿੰਘ ਬੇਜਾਨ ਹੋ ਤੜਫ ਰਹੇ ਮੁਸਲਮਾਨ ਕਿਧਰੇ ਮੂੰਹ ਦੇ ਭਾਰ ਪਏ
ਕਿਤੇ ਪੈਦਲ ਦਲੀਏ ਹੇਠ ਪੈਰਾਂ ਸੱਥਰ ਕਿਧਰੇ ਹੈ ਅਸਵਾਰ ਪਏ
ਘੋੜੇ ਫਿਰਨ ਖਾਲੀ ਬਹੁਤ ਹਿਣਕਦੇ ਜੀ ਦੁਖੀ ਫੱਟੜ ਕਰਨ ਪੁਕਾਰ ਪਏ
ਗੂੰਜ ਰਹੇ ਪਹਾੜ ਤੇ ਸ਼ੋਰ ਪਿਆ ਵੈਰੀ ਵੈਰੀਆਂ ਤੇ ਗੁੱਸੇ ਧਾਰ ਪਏ
ਲਹੂ ਮਿੱਝ ਦਾ ਮਚਿਆ ਘਾਣ ਭਾਰਾ ਮਰੇ ਸੂਰਮੇ ਬੇਸ਼ੁਮਾਰ ਪਏ
ਰੀਝਾਂ ਲਾਹ ਕੇ ਭਿੜੇ ਕਰਤਾਰ ਸਿੰਘਾ ਪਾ ਸ਼ਹੀਦੀਆਂ ਪੈਰ ਖਸਾਰ ਪਏ

ਵਾਕ ਕਵੀ

ਤਿੰਨ ਪਹਿਰ ਬੀਤੇ ਮਚੇ ਜੰਗ ਤਾਈਂ ਤੇਗਾਂ ਚੰਗੀਆਂ ਸਿੰਘਾ ਨੇ ਮਾਰੀਆਂ ਸਨ
ਪਰ ਪੇਸ਼ ਗਈ ਅੱਗੇ ਬਹੁਤਿਆਂ ਨਾਂ ਫੌਜਾਂ ਲੜਦੀਆਂ ਮੂਲੇਂ ਨ ਹਾਰੀਆਂ ਸਨ
ਟੁਟਗਏ ਹਥਿਆਰ ਤੇ ਹੋਇ ਜ਼ਖਮੀ ਸਿੰਘਾਂ ਹਿੰਮਤਾਂ ਬਹੁਤ ਲਿਖਾਰੀਆਂ ਸਨ
ਪੱਲਾਵੈਰੀਆਂ ਦਾ ਕਿਤੋਂ ਹਿਲਿਆਨ ਆਣ ਬਣੀਆ ਬਹੁਤ ਲਚਾਰੀਆਂ ਸਨ
ਮੁਸਲਮਾਨਾਂਦਾ ਭੀ ਲੱਕ ਟੁੱਟਗਿਆ ਪਈਆਂਦਲਾਂ ਦੇ ਵਿਚ ਖਵਾਰੀਆਂ ਸਨ
ਸਿੰਘਾਂ ਛਾਂਗਕੇ ਵੈਰੀ ਨੂੰ ਰਖ ਦਿਤਾ ਹਾਕਮ ਪਏ ਕਰਦੇ ਆਹੋ ਜ਼ਾਰੀਆਂ ਸਨ
ਗਾਜ਼ੀਮਰਦਤਾਂ ਬਾਜ਼ੀਦੇਮਗਰ ਪਏ ਪਾਜ਼ੀ ਫਿਰਨਛਪਦੇ ਵਿਚ ਝਾੜੀਆਂ ਸਨ
ਖੱਪੇ ਲਸ਼ਕਰਾਂ ਦੇ ਵਿਚ ਪਏ ਭਾਰੇ ਜਿੰਦਾ ਮੌਤ ਨੇ ਮਾਰ ਨਿਘਾਰੀਆਂ ਸਨ
ਦੋਹੀਂ ਪਾਸੀਂ ਹੋ ਗਏ ਨੁਕਸਾਨ ਬਹੁਤੇ ਸਿੰਘਾਂ ਸ਼ੇਖੀਆਂ ਮਾਰਉਤਾਰੀਆਂ ਸਨ
ਹੋਯਾਫੈਸਲਾ ਨਾਹਿੰ ਕਰਤਾਰਸਿੰਘਾ ਪਈਆਂ ਆਣ ਮੁਸੀਬਤਾਂ ਭਾਰੀਆਂ ਸਨ

## ਛੋਟਾ ਘੱਲੂਘਾਰਾ

ਸਿੰਘਾਂ ਵੇਖਿਆ ਹੋਯਾ ਨੁਕਸਾਨ ਬਹੁਤਾ ਰਾਹ ਸਕੇ ਨ ਖਾਲੀ ਕਰਾਇ ਭਾਈ
ਜੇਕਰ ਅੱਜ ਨ ਘੇਰਿਓਂ ਨਿਕਲ ਸਕੇ ਫੇਰ ਹੋਵੇ ਨੁਕਸਾਨ ਸਬਾਇ ਭਾਈ
ਕੱਠੇ ਹੋਇ ਸਾਰੇ ਜਥੇਦਾਰ ਕਹਿੰਦੇ ਹੱਲਾ ਦਿਓ ਅਖੀਰ ਬੁਲਾਇ ਭਾਈ

ਤੇਗਾ ਸੂਤਕੇ ਵੈਰੀ ਦੇ ਗਲ ਪਵੇ ਸੀਸ ਤਲੀਆਂ ਉਤੇ ਟਿਕਾਇ ਭਾਈ
ਜੇਕਰ ਅਜੇ ਹੀ ਮੌਤ ਹੈ ਸਾਰਿਆਂ ਦੀ ਮਾਰੋ ਵੈਰੀ ਨੂੰ ਹਥ ਦਿਖਾਇ ਭਾਈ
ਇਹ ਫੈਸਲਾ ਕਰ ਕਪੂਰ ਸਿੰਘ ਜੀ ਅਗੇ ਵਧਕੇ ਤੇਗ ਖੜਕਾਇ ਭਾਈ
ਦੀਪਸਿੰਘ ਗੁਰਬਖਸ਼ ਸਿੰਘ ਵਦੇਅਗੇ ਗੁਰਦਯਾਲਸਿੰਘਨਾਲ ਰਲਾਇ ਭਾਈ
ਚੜ੍ਹਤ ਸਿੰਘ ਚੰਦਾਸਿੰਘ ਬੀਰ ਬਾਂਕੇ ਕਰਮ ਸਿੰਘ ਕ੍ਰੋੜਾਸਿੰਘ ਧਾਇ ਭਾਈ
ਪਾਲਾ ਸਿੰਘ ਸੁੱਖਾ ਸਿੰਘ ਜੋਧਿਆਂ ਨੇ ਦਿਤੀ ਵਧਕੇ ਧੂਰ ਧੁਮਾਇ ਭਾਈ
ਬਾਘ ਸਿੰਘ ਜੱਸਾ ਸਿੰਘ ਵਧੇ ਅਗੇ ਤੇਜ ਕਾਲ ਰੂਪੀ ਲਛਕਾਇ ਭਾਈ
ਸੱਦਾ ਸਿੰਘ ਹੀਰਾ ਸਿੰਘ ਸ਼ੇਰ ਗਰਜੇ ਜੀਵਨ ਸਿੰਘ ਜਸੇ ਬਲੀਗਿਣਾਇ ਭਾਈ
ਪਏ ਇਕੋ ਵਾਰ ਕਰਤਾਰ ਸਿੰਘਾ ਸ੍ਰੀ ਵਾਹਿਗੁਰੂ ਫਤਹ ਗਜਾਈ ਭਾਈ

ਤਥਾ

ਦਲ ਸਿੰਘਾਂ ਦੇ ਹੱਲਾ ਜਦੋਂ ਕੀਤਾ ਕਹਿਰ ਵਰਤਿਆ ਵਿਚ ਮੈਦਾਨ ਸਮਝੋ
ਤੇਗਾਂ ਬਿਜਲੀਦੇ ਵਾਂਗ ਲਿਸ਼ਕ ਪਈਆਂ ਵਿਚਪਲਾਂਦੇਲਹਿਗਏ ਘਾਨ ਸਮਝੋ
ਮੁਸਲਮਾਨ ਭੀ ਡਟਕੇ ਲੜੇ ਅਗੋਂ ਸਰਫਾ ਰਖਿਆ ਕਿਸੇ ਨ ਜਾਨ ਸਮਝੋ
ਐਲੀ ਐਲੀ ਅਕਾਲ ਅਕਾਲ ਹੋਵੇ ਗੂੰਜ ਉਠਿਆ ਧਰਤ ਅਸਮਾਨ ਸਮਝੋ
ਉਤੇ ਖੰਡਿਆਂ ਦੇ ਖੰਡੇ ਖੜਕ ਪਏ ਰਹੀ ਕਿਸੇ ਦੀ ਨਹੀਂ ਪਛਾਨ ਸਮਝੋ
ਮਾਰੇ ਫੜੋ ਦੀ ਪਈ ਅਵਾਜ਼ ਆਵੇ ਭਿੜੇ ਜੱਫੀਆਂ ਪਾਇ ਜਵਾਨ ਸਮਝੋ
ਸਿੰਘਾਂ ਹੱਲੇ ਉਤੇ ਹੱਲੇ ਜਦੋਂ ਕੀਤੇ ਪੈਰੋਂ ਆਣ ਹਿਲੇ ਮੁਸਲਮਾਨ ਸਮਝੋ
ਵਿਚ ਕੋਹਾਂ ਦੇ ਲਹਿ ਗਏਸਬਾਰ ਗਏ ਹੋਯਾ ਜੰਗ ਇਹ ਬਾਹਰਬਿਆਨ ਸਮਝੋ
ਬਾਹਵਾਂ ਥੱਕੀਆਂ ਟੁਟ ਹਥਿਆਰ ਗਏ ਪਏ ਸੂਰਮੇ ਲੰਮੀਆਂ ਤਾਨ ਸਮਝੋ
ਖੇਡ ਹੋਲੀਆਂ ਦੀ ਖੇਡੀ ਖਾਲਸੇ ਨੇ ਹੋ ਗਏ ਸੀ ਲਹੂ ਲੁਹਾਨ ਸਮਝੋ
ਤੇਗ ਸਿੰਘਾਂ ਦੀ ਨੇ ਕਹਿਰ ਢਾ ਦਿਤਾ ਘਬਰਾਇ ਗਏ ਸਾਰੇ ਖਾਨ ਸਮਝੋ
ਘੱਲੂਘਾਰਾ ਹੋਇਆ ਕਰਤਾਰ ਸਿੰਘਾ ਡਿਗੇ ਸੂਰਮੇ ਦੋਇ ਪਰਾਨ ਸਮਝੋ

ਸਿੰਘਾਂ ਨੇ ਘੇਰਿਓਂ ਨਿਕਲ ਜਾਣਾ

ਕਹਿਰ ਵਰਤਿਆ ਦੇਖ ਜਹਾਨ ਉਤੇ ਘੇਰ ਵਿਚ ਅਸਮਾਨ ਛਾਇ ਦੇ ਗਏ

ਸੂਰਜ ਦੇਵਤਾ ਹੋਰੀਂ ਭੀ ਥਕ ਕੇ ਜੀ ਲੱਜਾਵਾਨ ਹੋ ਮੂੰਹ ਛੁਪਾਇ ਗਏ
ਪੈ ਗਿਆ ਹਨੇਰ ਚੁਫੇਰਿਓਂ ਆ ਵੈਰੀ ਤੇਗ ਦੀ ਮਾਰੋ ਘਬਰਾਇ ਗਏ
ਪਿਛ੍ਹਾਂ ਦਾਉਂ ਬਚ ਕੇ ਹਟਣ ਲਗ ਹੌਲੀ ਹੌਲੀ ਆ ਪੈਰ ਖਿਸਕਾਇ ਗਏ
ਸਿੰਘਾ ਵੇਖਿਆ ਵੈਰੀ ਹੁਣ ਹਟਣ ਲਗੇ ਸ਼ੇਰ ਬਣਕੇ ਕਦਮ ਵਧਾਇ ਗਏ
ਰਸਤਾ ਛਡ ਖਾਲੀ ਵੈਰੀ ਹੋਏ ਲਾਂਭੇ ਨਿਕਲ ਘੇਰਿਓਂ ਘੋੜੇ ਦੁੜਾਇ ਗਏ
ਇਕ ਤਰਫ ਨੂੰ ਚੀਰ ਕੇ ਨਿਕਲ ਆਏ ਘਰ ਵੈਰੀਆਂ ਪਿਟਣਾ ਪਾਇ ਗਏ
ਡੇਰਾ ਦੂਰ ਜਾ ਕੀਤਾ ਕਰਤਾਰ ਸਿੰਘਾ ਪੱਲਾ ਦੁਸ਼ਮਣਾਂ ਪਾਸੋ ਛਡਾਇ ਗਏ

ਵਾਕ ਕਵੀ ਨੁਕਸਾਨ

ਕਹਿਰਵਰਤਿਆ ਸਿੰਘਾਂ ਤੇਬੜਾ ਭਾਰਾ ਚਲੀ ਗਜ਼ਬ ਜੀ ਏਥੇ ਤਲਵਾਰ ਭਾਈ
ਬਹੁਤ ਸਿੰਘ ਸ਼ਹੀਦਿਆਂ ਪਾ ਗਏ ਕੀਤੀ ਗਿਣਤੀ ਸੱਤ ਹਜ਼ਾਰ ਭਾਈ
ਬਾਕੀ ਜ਼ਖਮ ਤੋਂ ਬਿਨਾ ਨ ਕੋਈ ਖਾਲੀ ਜੂਝ ਗਏ ਪੈਦਲ ਅਸਵਾਰ ਭਾਈ
ਘੇਰੇ ਵੈਰੀਆਂ ਦੇ ਵਿਚੋਂ ਨਿਕਲ ਗਏ ਸਿੰਘ ਆਸਰਾ ਤੇਗ ਦਾ ਧਾਰ ਭਾਈ
ਓਧਰ ਲੱਖੂ ਦੀ ਫੌਜ ਨੂੰ ਪਿਆ ਰੋਣਾ ਸਿੰਘ ਕਰ ਗਏ ਮਾਰਸੱਥਾਰ ਭਾਈ
ਤੀਹ ਚਾਲੀ ਹਜ਼ਾਰ ਜਵਾਨ ਮੋਯਾ ਮੋਏ ਚੋਣਵੇਂ ਕਈ ਸਰਦਾਰ ਭਾਈ
ਹਰਭਜ ਭਤੀਜ਼ੜਾ ਲੱਖੂ ਦਾ ਸੀ ਲਿਆ ਮੌਤ ਨੇ ਓਥੇ ਹੀ ਮਾਰ ਭਾਈ
ਹਿੰਮਤ ਬੇਗ ਭੀ ਹਿੰਮਤਾਂ ਹਾਰ ਨੱਠਾ ਛਡ ਗਿਆ ਰੋਂਦਾ ਪਰਵਾਰ ਭਾਈ
ਬੇਟਾ ਸੂਬੇ ਦਾ ਬੀ ਨਾਗਰ ਖਾਂ ਮੋਯਾ ਸੈਫ ਅਲੀ ਮੋਇਆ ਫੌਜਦਾਰ ਭਾਈ
ਏਸੇ ਤਰ੍ਹਾਂ ਅਮੀਰ ਤੇ ਖਾਨ ਮੁਕੇ ਪਿਆ ਦਲਾਂ ਅੰਦਰ ਹਾਰਾਕਾਰ ਭਾਈ
ਲੱਖੂ ਖਾਲਸੇ ਦੇ ਹਥ ਆਇਆ ਪਿਛੇ ਛਿਪਿਆ ਰਿਹਾ ਮੁਰਦਾਰ ਭਾਈ
ਹੋਰ ਮਾਵਾਂ ਦੇ ਪੁੱਤ ਮਰਵਾ ਦਿਤੇ ਭੈੜੇ ਖੱਤਰੀ ਮੂੜ੍ਹ ਗਵਾਰ ਭਾਈ
ਸੌਦਾ ਪਿਆ ਇਹ ਲੱਖੂ ਨੂੰ ਬਹੁਤ ਮਹਿੰਗਾ ਰੋਵੇ ਹਰਭਜ ਨੂੰ ਜ਼ਾਰਜ਼ਾਰ ਭਾਈ
ਬੰਦ ਹੋਈ ਲੜਾਈ ਕਰਤਾਰ ਸਿੰਘਾ ਵੇਖੋ ਅਜ਼ੇ ਕੀਹ ਕਰੇ ਕਰਤਾਰ ਭਾਈ

ਸਿੰਘਾਂ ਦਾ ਡੇਰਾ

ਸਿੰਘ ਵੈਰੀਆਂ ਤੋਂ ਟਿਕੇ ਦੂਰ ਜਾਕੇ ਡੇਰਾ ਸੰਘਣੀਂ ਜੰਗਲੀਂ ਲਾਵਦੇ ਨੇ

ਪਾਸ ਕੀਹ ਸੀ ਜਿਸ ਨੂੰ ਖਾਣ ਬਹਿੰਦੇ ਸਬਰ ਸ਼ੁਕਰ ਦੇ ਗੱਫੇ ਲਗਾਂਵਦੇ ਨੇ
ਥੱਕੇ ਟੁਟੇ ਥਕੇਵੇਂ ਨੇ ਚੂਰ ਕੀਤੇ ਬੈਠ ਰਬ ਦਾ ਸ਼ੁਕਰ ਮਨਾਂਵਦੇ ਨੇ
ਕਾਗੀ ਜ਼ਖਮੀਆ ਦੀ ਲਗੇ ਕਰਨ ਬਹਿਕੇ ਮਰ੍ਹਮ ਪੱਟੀਆਂ ਕਰ ਕਰਾਂਵਦੇ ਨੇ
ਜੇਹੜੇ ਵੀਰ ਸ਼ਹੀਦੀਆਂ ਪਾਇ ਗਏ ਸਾਰੇ ਉਨ੍ਹਾਂ ਦੇ ਤਾਈਂ ਸਲਾਂਵਦੇ ਨੇ
ਇਕ ਦੂਜੇ ਨੂੰ ਮੁੱਠੀਆਂ ਭਰਨ ਲਗੇ ਹਿਤ ਵੀਰਾਂ ਦੇ ਨਾਲ ਵੰਡਾਂਵਦੇ ਨੇ
ਏਨੇ ਚਿਰ ਤਾਈਂ ਸੁੱਖਾ ਸਿੰਘ ਆਇਆ ਹਾਲ ਓਸਦਾ ਪੁਛ ਪੁਛਾਂਵਦੇ ਨੇ
ਟੁੱਟ ਗੋਡਿਓਂ ਗਈ ਸੀ ਲੱਤ ਓਹਦੀ ਸਾਰੇ ਵੇਖ ਹੈਰਾਨ ਹੋ ਜਾਂਵਦੇ ਨੇ
ਬੰਨ੍ਹ ਨਾਲ ਹੰਨੇ ਜੰਗ ਰਿਹਾ ਕਰਦਾ ਵੇਖ ਹਿੰਮਤ ਸਿਫਤ ਸੁਣਾਂਵਦੇ ਨੇ
ਧੰਨ ਸਿੰਘ ਸਨ ਉਹ ਕਰਤਾਰ ਸਿੰਘਾ ਤਾਹੀਏਂ ਲੋਕ ਪਏ ਜਸ ਗਾਂਵਦੇ ਨੇ

### ਭਾਈ ਸੁਖਾ ਸਿੰਘ ਦਾ ਗੁਰਮਤਾ

ਸੁਖਾ ਸਿੰਘ ਨੇ ਆਖਿਆ ਖਾਲਸਾ ਜੀ ਐਵੇਂ ਬੈਠਕੇ ਸਮਾਂ ਗਵਾਓ ਰਾਤੀਂ
ਫੱਟ ਹੋਣ ਠੰਡੇ ਜਾਵੇ ਹਿਲਿਆ ਨ ਥਕੇ ਹੋਇਓ ਦੁਖ ਉਠਾਓ ਰਾਤੀਂ
ਤੱਤੇ ਫੱਟ ਅਜੇ ਪੀੜਾਂ ਘੱਟ ਦਿਸਣ ਧਾਰੋ ਹੌਂਸਲਾ ਕਮਰ ਕਸਾਓ ਰਾਤੀਂ
ਵੈਰੀ ਵੇਸ਼ਲੇ ਹੋ ਕੇ ਅੱਜ ਬੈਠਨ ਹਥ ਉਨ੍ਹਾਂ ਨੂੰ ਤੁਸੀਂ ਦਿਖਾਓ ਰਾਤੀਂ
ਛਾਪਾ ਮਾਰਕੇ ਵੈਰੀ ਦਾ ਮਾਣ ਤੋੜੋ ਰਸਦ ਬਸਦ ਨੂੰ ਲੁਟ ਲਿਆਓ ਰਾਤੀਂ
ਅੱਜ ਉਨ੍ਹਾਂ ਬੇਖਬਰ ਹੋ ਸੌਂ ਜਾਣਾ ਧਾਵਾ ਕਰਕੇ ਮਾਰ ਮੁਕਾਓ ਰਾਤੀਂ
ਦਿੱਤਾ ਲੱਖੂ ਨੇ ਦੁਖ ਹੈ ਪੰਥ ਤਾਈਂ ਮਜ਼ਾ ਓਸਦੇ ਤਾਈਂ ਚਖਾਓ ਰਾਤੀਂ
ਦੂਰ ਚਲੇ ਜਾਓ ਦਿਨੇ ਕਰਤਾਰ ਸਿੰਘਾ ਤੇਗ ਵੈਰੀਆਂ ਤੇ ਖੜਕਾਓ ਰਾਤੀਂ

### ਸਿੰਘਾਂ ਨੇ ਵੈਰੀਆਂ ਦੇ ਦਲ ਤੇ ਛਾਪਾ ਮਾਰਨਾ

ਆਈ ਗੱਲ ਪਸੰਦ ਇਹ ਸਾਰਿਆਂ ਨੂੰ ਓਸੇ ਵੇਲੇ ਹੀ ਫਤਹ ਗਜਾਂਵਦੇ ਨੇ
ਪਿਛੇ ਛਡਕੇ ਜ਼ਖਮੀਆਂ ਬਾਦਿਆਂ ਨੂੰ ਸਾਰੇ ਕਮਰਾ ਉਠ ਕਸਾਂਵਦੇ ਨੇ
ਭੁਖੇ ਆਪ ਤੇ ਘੋੜੇ ਭੀ ਅੰਤ ਭੁਖੇ ਪਰ ਹੌਂਸਲੇ ਫੇਰ ਨ ਢਹਾਂਵਦੇ ਨੇ
ਰਾਤੋ ਰਾਤ ਧਾਵਾ ਕਰ ਗਏ ਯੋਧੇ ਅੱਧੀ ਰਾਤ ਜਾ ਤੇਗ ਖੜਕਾਂਹਦੇ ਨੇ
ਦਿੱਤੀ ਮਾਰ ਮਚਾ ਵਿਚ ਲਸ਼ਕਰਾਂ ਦੇ ਭੇਡਾਂ ਵਾਂਗ ਵੈਰੀ ਅਗੇ ਲਾਂਵਦੇ ਨੇ

ਵੱਡਾ ਸ਼ੋਰ ਪਿਆ ਵਿਚ ਲਸ਼ਕਰਾਂ ਦੇ ਮੁਸਲਮਾਨ ਡਾਢੇ ਘਬਰਾਂਵਦੇ ਨੇ
ਸਿੰਘਾਂ ਹੋਸ਼ ਨਾ ਵੈਰੀ ਨੂੰ ਲੈਣ ਦਿੱਤੀ ਕਸਰ ਦਿਨ ਦੀ ਸਾਰੀ ਕਢਾਂਵਦੇ ਨੇ
ਤੋਬਾ ਤੋਬਾ ਵੈਰੀ ਕਰ ਉਠੇ ਨੱਠੇ ਕਿਸੇ ਤਾਈਂ ਨ ਪੁਛ ਪੁਛਾਂਵਦੇ ਨੇ
ਸਿੰਘਾਂ ਲਏ ਘੋੜੇ ਹਥਿਆਰ ਬਹੁਤੇ ਚੁਕੀ ਗਈ ਜੋ ਰਸਦ ਉਠਾਵਦੇ ਨੇ
ਜਿੰਨੇ ਚਿਰ ਨੂੰ ਵੈਰੀਆਂ ਹੋਸ਼ ਪਕੜੀ ਓਨੇ ਚਿਰ ਤਾਈਂ ਖੱਪੇ ਲਾਂਵਦੇ ਨੇ
ਦਿਨ ਚੜ੍ਹਦਿਆ ਹੀ ਪਹਿਲਾਂ ਨਿਕਲ ਗਏ ਡੇਰਾ ਸਾਂਭ ਕੇ ਕੂਚ ਬੁਲਾਂਵਦੇ ਨੇ
ਰੋਂਦੇ ਲਸ਼ਕਰ ਰਹੇ ਕਰਤਾਰ ਸਿੰਘਾ ਸਿੰਘ ਵੈਰੀਆ ਹਥ ਨ ਆਂਵਦੇ ਨੇ

ਵਾਕ ਕਵੀ

ਲੱਖੂ ਚੰਦਰੇ ਦੀ ਵੇਖੋ ਮੱਤ ਮਾਰੀ ਮੁਫਤ ਵਿਚ ਅਧਮੂਲ ਮਚਾਇਆ ਸੀ
ਜੰਗ ਛੇੜਿਆ ਖਾਲਸੇ ਨਾਲ ਐਵੇਂ ਬੇਹਿਸਾਬ ਨੁਕਸਾਨ ਉਠਾਇਆ ਸੀ
ਤੀਹ ਚਾਲੀ ਹਜ਼ਾਰ ਜਵਾਨ ਮਰਿਆ ਵਿਚ ਦਸ ਦੇ ਪਿੱਟਣਾ ਪਾਇਆ ਸੀ
ਅਗੇ ਰੋਂਦਾ ਭਰਾ ਦੇ ਦੁਖ ਨੂੰ ਜੀ ਹਥੋਂ ਸਗੋਂ ਭਤੀਜਾ ਗਵਾਇਆ ਸੀ
ਨਾਲੇ ਲੱਖਾਂ ਰੁਪਿਆਂ ਦੇ ਖਰਚ ਹੋ ਗਏ ਸਾਰਾਦੇਸ ਬਰਬਾਦ ਕਰਾਇਆ ਸੀ
ਮੋਏ ਖਾਨ ਅਮੀਰ ਸ੍ਰਦਾਰ ਬਹੁਤੇ ਸ਼ਾਹੀ ਤਾਈਂ ਕੰਗਾਲ ਕਰਾਇਆ ਸੀ
ਵਿਚ ਡੇਰਿਆਂ ਦੇ ਹਾਹਾਕਾਰ ਮੱਚੀ ਮੌਤ ਲਸ਼ਕਰਾਂ ਤਾਈਂ ਖਪਾਇਆ ਸੀ
ਰੋਂਦੇ ਜੀਊਂਦੇ ਦੁਖ ਸਬੰਧੀਆਂਦੇ ਕਈਆਂ ਘਰਾਂ ਦਾ ਨਾਮ ਮਿਟਾਇਆ ਸੀ
ਪੁਛੋ ਖੱਟਿਆ ਕੀਹ ਲੱਖੂ ਚੰਦਰੇ ਨੇ ਸਿੰਘਾਂ ਨਾਲ ਫਸਾਦ ਵਧਾਇਆ ਸੀ
ਆਪ ਛਿਪ ਪਿਛੇ ਬਚ ਰਿਹਾ ਮਰਨੋ ਚੁਕ ਲੋਕਾਂ ਤਾਈਂ ਮਰਵਾਇਆ ਸੀ
ਹੋਯਾ ਸਿੰਘਾ ਦਾ ਭੀ ਨੁਕਸਾਨ ਭਾਰਾ ਗਿਣ ਸੱਤ ਹਜ਼ਾਰ ਸੁਣਾਇਆ ਸੀ
ਚਾਰ ਪੰਜ ਹਿਸੇ ਮਾਰੇ ਤੁਰਕ ਬਹੁਤੇ ਸਿੰਘਾ ਜੰਗ ਦਾ ਮਜ਼ਾ ਚਖਾਇਆ ਸੀ
ਸੁਖੀ ਲਸ਼ਕਰਾਂ ਵਿਚ ਨ ਕੋਈ ਦਿੱਸੇ ਮਾਰ ਦੁਖਾਂ ਨੇ ਸਭ ਨੂੰ ਢਾਇਆ ਸੀ
ਏਸ ਜੰਗ ਦਾ ਨਾਮ ਕਰਤਾਰ ਸਿੰਘਾ ਛੋਟਾ ਘੱਲੂਘਾਰਾ ਹੈ ਸੁਣਾਇਆ ਸੀ

ਸਿੰਘਾਂ ਨੇ ਪਿਛਾਹ ਨੂੰ ਮੁੜਨਾ

ਸਿੰਘ ਹਟ ਪਿਛਾਂ ਵੜੇ ਜੰਗਲੀਂ ਆ ਡੇਰਾ ਲਸ਼ਕਰਾਂ ਤੋਂ ਦੂਰ ਲਾਂਵਦੇ ਨੇ

ਰਸਦ ਬਸਦ ਜੋ ਲੁਟ ਲਿਆਏ ਹੈਸਨ ਸਾਂਝੀ ਦੇਗ ਦੇ ਤਾਈਂ ਪਕਾਂਵਦੇ ਨੇ
ਵਿਚ ਘਾਸ ਦੇ ਛਡਿਆ ਘੋੜਿਆਂ ਨੂੰ ਕਮਰਕਸਿਆਂ ਤਾਈਂ ਖੁਲ੍ਹਾਂਵਦੇ ਨੇ
ਧੋਤੇ ਜ਼ਖਮ ਤੇ ਸਿੰਘਾਂ ਅਸ਼ਨਾਨ ਕੀਤੇ ਸਚੇ ਗੁਰੂ ਦਾ ਸ਼ੁਕਰ ਮਨਾਂਵਦੇ ਨੇ
ਕਈਆਂ ਦਿਨਾਂ ਪਿਛੋਂ ਰਜ ਅੰਨ ਖਾਧਾ ਅਤੇ ਬੈਠੇ ਥਕੇਵੇਂ ਲਹਾਂਵਦੇ ਨੇ
ਕਾਰੀ ਜ਼ਖਮੀਆਂ ਦੀ ਕੀਤੀ ਜਥੇਦਾਰਾਂ ਦੁਖ ਦੁਖੀਆਂ ਰਲ ਵਡਾਂਵਦੇ ਨੇ
ਲੰਮਾ ਸਮਾਂ ਅਰਾਮ ਦਾ ਚਿਰਾਂ ਪਿਛੋਂ ਦਿਨ ਸੁਖ ਦੇ ਨਾਲ ਲੰਘਾਂਵਦੇ ਨੇ
ਭਾਣਾ ਰਬ ਦਾ ਵੇਖ ਕਰਤਾਰ ਸਿੰਘਾ ਦੁਖ ਖਾਲਸੇ ਦੇ ਹਿੱਸੇ ਆਂਵਦੇ ਨੇ

### ਲੱਖੂ ਨੇ ਸਿੰਘਾਂ ਦਾ ਪਿਛਾ ਕਰਨਾ

ਪਤਾ ਲੱਖੂ ਨੂੰ ਸਿੰਘਾਂ ਦਾ ਜਦੋਂ ਲੱਗਾ ਖੋਜ ਉਠਕੇ ਤੁਰਤ ਦਬਾਇ ਪਾਪੀ
ਲੈਕੇ ਲਸ਼ਕਰਾਂ ਨੂੰ ਪਿਛੇ ਕਰ ਧਾਵਾ ਜੰਗਲ ਓਸ ਤਾਈਂ ਘੇਰਾ ਪਾਇ ਪਾਪੀ
ਮੁਸਲਮਾਨ ਪਹਾੜੀਏ ਡਰਨ ਸਾਰੇ ਹੁਕਮ ਦੇਕੇ ਫੌਜਾਂ ਘੁਕਾਇ ਪਾਪੀ
ਡਰਦਾ ਕੋਈ ਨ ਜੰਗਲਾਂ ਵਿਚ ਵੜਦਾ ਫੌਜਦਾਰਾਂ ਦੇ ਤਾਈਂ ਦਬਾਇ ਪਾਪੀ
ਅੰਤ ਪੈ ਛਿੱਥਾ ਸੋਚਾਂ ਸੋਚ ਕਰਕੇ ਅੱਗ ਝੱਲ ਦੇ ਤਾਈਂ ਲਵਾਇ ਪਾਪੀ
ਬਾਹਰੋਂ ਤੋਪਾਂ ਜੰਜੈਲ ਜੰਬੂਲ ਧਰਕੇ ਗੋਲੇ ਗੋਲੀਆਂ ਮੀਂਹ ਬਰਸਾਇ ਪਾਪੀ
ਲੱਗੀ ਝੱਲ ਨੂੰ ਅੱਗ ਚੁਫੇਰਿਓਂ ਆ ਜ਼ਿਦ ਕਰੜਾ ਹੈ ਨਿਬਾਹੀ ਪਾਪੀ
ਦੇਸ਼ ਘਾਤੀ ਉਹ ਭਾਰੀ ਕਰਤਾਰ ਸਿੰਘਾ ਮਰੇ ਨਰਕ ਅੰਦਰ ਕੁਰਲਾਇ ਪਾਪੀ

### ਸਿੰਘਾਂ ਨੇ ਦੁਆਬੇ ਵਲ ਨਿਕਲਣਾ

ਸਿੰਘ ਝਲ ਨੂੰ ਛਡਕੇ ਨਿਕਲ ਚੱਲੇ ਮੂੰਹ ਵਲ ਦਵਾਬੇ ਰਖਾਇਆ ਸੀ
ਚੌਂਹ ਕੋਹਾਂ ਦੀ ਵਿੱਥ ਤੇ ਪੰਥ ਜਾਂਦਾ ਪਿਛੇ ਲਸ਼ਕਰਾਂ ਨੂੰ ਲੱਖੂ ਲਾਇਆ ਸੀ
ਸਿੰਘ ਲੜਦੇ ਭਿੜਦੇ ਦੇਸ ਲੰਘ ਮੂੰਹ ਵਲ ਬਿਆਸਾ ਰਖਾਇਆ ਸੀ
()ਹਰਗੋਬਿੰਦ ਪੁਰੇ ਥਾਣੀਂ ਹੋ ਕਰਕੇ ਜਾਣਾਪਾਰ ਦਰਿਆ ਤੋਂ ਚਾਹਿਆ ਸੀ
ਕਈ ਥਾਈਂ ਹੁਇ ਟਾਕਰੇ ਵੈਰੀਆਂ ਦੇ ਸਿੰਘਾਂ ਚਿੱਪਕੇ ਤੇਗਾਂ ਨੂੰ ਵਾਹਿਆ ਸੀ
ਅਗੇ ਨਦੀ ਬਿਆਸ ਦਾ ਵਾਹ ਡੂੰਘਾ ਪਿਛੇ ਵੈਰੀਆਂ ਨੇ ਜ਼ੋਰ ਪਾਇਆ ਸੀ
ਆਈਆਂ ਬੇੜੀਆਂ ਹਥ ਨ ਪੰਥ ਤਾਈਂ ਵੱਡਾ ਧ੍ਰੋਹ ਮਲਾਹਾਂ ਕਮਾਇਆ ਸੀ
ਸਿੰਘ ਠਿੱਲ੍ਹ ਦਰਿਆ ਦੇ ਵਿਚ ਪਏ ਖੌਫ ਮੌਤ ਦਾ ਦਿਲੋਂ ਗਵਾਇਆ ਸੀ

ਕਈ ਰੁੜ੍ਹ ਗਏ ਬੰਨੇ ਬਹੁਤ ਲੱਗੇ ਸਮਾਂ ਬੁਰੇ ਤੋਂ ਬੁਰਾ ਹੀ ਆਇਆ ਸੀ
ਡੱਲੇਵਾਲ ਸ੍ਰਦਾਰ ਗਲਾਬ ਸਿੰਘ ਦੇ ਬੇਟੇ ਰੁੜ੍ਹ ਗਏ ਦੋਇ ਲਖਾਇਆ ਸੀ
ਇਕ ਮੁਸ਼ਕਲੋਂ ਨਿਕਲੇ ਸਿੰਘ ਜੇਕਰ ਫਾਹੀ ਦੂਸਰੀ ਆਣ ਫਸਾਇਆ ਸੀ
ਜੇਠ ਹਾੜ ਦੇ ਦਿਨ ਸਨ ਰੇਤ ਤੱਤੀ ਭੁੰਨ ਸਿੰਘਾਂ ਦੇ ਤਾਈਂ ਰਖਾਇਆ ਸੀ
ਤਿੰਨ ਮੀਲ ਦੀ ਰੇਤ ਨੂੰ ਮਸਾਂ ਲੰਘੇ ਭਾਰਾ ਪੈਦਲਾਂ ਦੁਖ ਉਠਾਇਆ ਸੀ
ਹੋਏ ਦੁਖਾਂ ਤੋਂ ਪਾਰ ਕਰਤਾਰ ਸਿੰਘਾ ਪੈਰ ਵਿਚ ਦਵਾਬੇ ਦੇ ਪਾਇਆ ਸੀ

### ਮੀਰ ਪਿੰਡ ਦੇ ਪਾਸ ਸਿੰਘਾ ਨੇ ਉਤਾਰਾ ਕਰਨਾ

ਮਸਾਂ ਬਿਪਤਾ ਤੋਂ ਸਿੰਘ ਪਾਰ ਹੋਏ ਵੱਡਾ ਕਹਿਰ ਦਾ ਸਮਾਂ ਲੰਘਾ ਕਰਕੇ
ਮੀਰਪੁਰੀ ਦੀ ਝਿੜੀ ਦੇ ਵਿਚ ਲੱਥੇ ਦੇਗਾਂ ਛਕੀਆਂ ਤਿਆਰ ਕਰਵਾ ਕਰਕੇ
ਘੋੜੇ ਛਡ ਦਿਤੇ ਚਰਨ ਚੁਗਨ ਲਗੇ ਸਿੰਘ ਬੈਠ ਥਕੇਵੇਂ ਗਵਾ ਕਰਕੇ
ਏਨੇ ਚਿਰ ਨੂੰ ਸੂਬਾ ਜਲੰਧਰੀ ਜੋ ਪਾਪੀ ਚੜ੍ਹ ਆਯਾ ਖਬਰ ਪਾ ਕਰਕੇ
ਇਹ ਸੂਬੇ ਲਾਹੌਰ ਦਾ ਲਗਦਾ ਕੁਝ ਪਿਆ ਸਿੰਘਾਂ ਤੋਂ ਢੋਲ ਵਜਾ ਕਰਕੇ
ਪਤਾ ਏਸ ਨੂੰ ਤਾਂ ਸਿੰਘ ਦਸ ਦੇਂਦੇ ਤੇਗਾਂ ਵਿਚ ਮੈਦਾਨ ਖੜਕਾ ਕਰਕੇ
ਪਰ ਏਤਨੇ ਨੂੰ ਸੂਹਾ ਆਣ ਪਹੁੰਚਾ ਸਾਰੀ ਲੱਖ ਦੀ ਖਬਰ ਲਿਆ ਕਰਕੇ
ਪਾਪੀ ਲੰਘ ਦਰਿਆ ਤੋਂ ਪਾਰ ਆਯਾ ਹੁਣੇ ਪਹੁੰਚੇਗਾ ਧਾਵਾ ਬੁਲਾ ਕਰਕੇ
ਚੰਗਾ ਸਮਝਿਆ ਨ ਸਿੰਘਾ ਠਹਿਰਨਾਜੀ ਕੂਚ ਕਰਗਏ ਫਤਹ ਗਜਾ ਕਰਕੇ
ਲੜਦੇ ਭਿੜਦੇ ਮਾਲਵੇ ਵਲ ਸਿਧੇ ਪਹੁੰਚ ਗਏ ਸਤਲੁਜ ਤੇ ਜਾ ਕਰਕੇ
ਅਲੀਵਾਲ ਤੇ ਪੱਤਣੋਂ ਪਾਰ ਹੋਏ ਸਿੰਘ ਕਸ਼ਟ ਬੇਅੰਤ ਉਠਾ ਕਰਕੇ
ਵੜੇ ਮਾਲਵੇ ਵਿਚ ਕਰਤਾਰ ਸਿੰਘਾ ਪੱਲਾ ਵੈਰੀਆ ਪਾਸੋਂ ਛੁਡਾ ਕਰਕੇ

### ਪੰਥ ਨੇ ਮਾਲਵੇ ਜਾ ਅਰਾਮ ਕਰਨਾ

ਲੱਖੂ ਨਦੀ ਸਤਲੁਜ ਤੋਂ ਪਿਛ੍ਹਾਂ ਹਟਿਆ ਸਿੰਘ ਮਾਲਵੇ ਵਲ ਜਾਂਵਦੇ ਨੇ
ਪਿੱਛਾ ਛੁਟਾ ਚੰਡਾਲ ਬੁਰਯਾਰ ਪਾਸੋਂ ਸਿਰੋਂ ਦੁਖ ਤੂਫਾਨ ਲੰਘਾਵਦੇ ਨੇ

[ ] ਹ ਰ ਗੁਪਤਾ ਆਪਣੀ ਬਨਾਈ ਹੋਈ ਪੁਸਤਕ ਹਿਸਟਰੀ ਆਫ ਦੀ ਸਿਖਜ ਵਿਚ ਗੋਇੰਦਵਾਲ ਤੋਂ ਟੱਪਣਾ ਲਿਖਦੇ ਹਨ।

ਸਿੰਘ ਮਾਲਵੇ ਦੇ ਵਿਚ ਗਏ ਖਿੱਲਰ ਡੇਰੇ ਚੰਗੇ ਪਿੰਡਾਂ ਵਿਚ ਲਾਂਵਦੇ ਨੇ
ਮੋਗੇ ਘੱਲ ਤੇ ਘੋਲੀਏ ਆਦਿ ਪਿੰਡਾਂ ਖੋਸੇ ਜੀਰੇ ਗਿਰਦੇ ਡੇਰੇ ਪਾਂਵਦੇ ਨੇ
ਇੰਦਰ ਗੜ੍ਹ ਤੇ ਕੋਟ ਕਪੂਰੇ ਅੰਦਰ ਦੁਡੀ ਜੈਤੋ ਦਾ ਦੁਖ ਭੁਲਾਂਵਦੇ ਨੇ
ਰੋਡੇ ਢਿਲਵੀਂ ਲੰਡਿਆਂ ਗਿਰਦ ਫਿਰਦੇ ਨੇਹੀਆਂ ਵਿੰਝੂਕੇ ਓਟ ਤਕਾਂਵਦੇ ਨੇ
ਹਿੰਮਤਪੁਰੇ ਤੇ ਬਸਧੀ ਵਿਚ ਸੁਨੀਅਰ ਏਸੇ ਤਰ੍ਹਾਂ ਹੀ ਖਿੰਡ ਖਿੰਡਾਂਵਦੇ ਨੇ
ਗੁਰੂ ਚੌਂਤਰੇ ਪੱਕੇ ਪਥਰਾਲੇ ਅੰਦਰ ਹਰੀ ਪਿੰਡ ਬਠੇਵੇਂ ਨੂੰ ਲਾਂਵਦੇ ਨੇ
ਲੱਖੀ ਜੰਗਲ ਬਠਿੰਡੇ ਦੇ ਇਰਦ ਗਿਰਦ ਨਾਹਰਾਂ ਸਿੰਘ ਮਡ਼ੈਲ ਬਨਾਂਵਦੇ ਨੇ
ਸਾਕਾਂ ਅੰਗਾਂ ਦੇ ਪਾਸ ਕਰਤਾਰ ਸਿੰਘਾ ਕੁਝ ਦਿਨਾਂ ਦੀ ਆਸ ਰਖਾਂਵਦੇ ਨੇ

ਵਾਕ ਕਵੀ

ਹਿੱਸਾ ਜੰਗਾਂਵਿਚ ਸਦਾ ਮਡ਼ੈਲ ਲੈਂਦੇ ਮੱਥਾ ਜਾਲਮਾਂ ਦੇ ਨਾਲ ਲਗਾਈ ਰੱਖਣ
ਅੱਧੀ ਸਦੀ ਤੋਂ ਸਮਾਂ ਵਧੀਕ ਹੋਯਾ ਪਾਈ ਹਾਕਮਾਂ ਨਾਲ ਲੜਾਈ ਰੱਖਣ
ਢਿੱਲੀ ਦਿਲੀ ਲਾਹੌਰ ਦੀ ਪਈ ਸ਼ਾਹੀ ਸਿੰਘ ਸੂਰਮੇ ਤੇਗ ਉਠਾਈ ਰੱਖਣ
ਭਾਵੇਂ ਪਈਆਂ ਮੁਸੀਬਤਾਂ ਲੱਖ ਆਕੇ ਦਿਨੋ ਦਿਨ ਹੀ ਕਲਾ ਸੁਵਾਈ ਰੱਖਣ
ਜਾਲਮ ਜੁਲਮ ਕਰਨੋ ਬਾਜ਼ ਆਂਵਦੇ ਨ ਧਰਮੀ ਸੂਰਮੇ ਜੰਗ ਮਚਾਈ ਰੱਖਣ
ਘਰ ਘਾਟ ਸਾਰੇ ਬਰਦਾਦ ਹੋ ਗਏ ਸਬਰ ਸ਼ੁਕਰ ਵਿਚ ਬੇਪ੍ਰਵਾਹੀ ਰੱਖਣ
ਕਦਮ ਧਰਮ ਤੋਂ ਪਿਛ੍ਹਾਂ ਨਾ ਮੂਲ ਹਟਦੇ ਵਿਚ ਦੁਖਾਂ ਦੇ ਸੁਖ ਮਨਾਈ ਰੱਖਣ
ਲੜਨ ਮਰਨ ਦਾ ਚਾ ਕਰਤਾਰ ਸਿੰਘਾ ਕਾਇਰਪੁਣੇ ਨੂੰ ਸਦਾ ਧਕਾਈ ਰੱਖਣ

ਤਥਾ

ਹੋਯਾ ਸਿੰਘਾਂ ਦਾ ਬਹੁਤ ਨੁਕਸਾਨ ਭਾਰਾ ਤੇ ਮੁਸੀਬਤਾਂ ਬਹੁਤ ਉਠਾਈਆਂ ਸਨ
ਸਿੰਘ ਜਰਜਰੇ ਹੋ ਗਏ ਨਾਲ ਫੱਟਾਂ ਜਿੰਦਾਂ ਕਈ ਹਜਾਰ ਗਵਾਈਆਂ ਸਨ
ਮਾਰੇ ਭੁਖਾਂ ਤੇ ਦੁਖਾਂ ਨੇ ਤੰਗ ਕੀਤੇ ਪਈਆਂ ਆਣਕੇ ਬਹੁਤ ਬਲਾਈਆਂ ਸਨ
ਟਿਕੇ ਜਾਕੇ ਮਾਲਵੇ ਦੇਸ ਅੰਦਰ ਘੜੀਆਂ ਸੁਖਾਂ ਦੀਆਂ ਕੁਝ ਆਈਆਂ ਸਨ

---

ਸੁੱਖਾ ਸਿੰਘ ਜੈਤੋ ਵਿਚ ਜਾ ਉਤਰਿਆਂ, ਹਰੀ ਸਿੰਘ ਦਿਆਲਪੁਰੇ, ਨਵਾਬ ਕਪੂਰ ਸਿੰਘ ਮੂਵਕੇ ਜੱਸਾ ਸਿੰਘ ਕੋਟਕਪੁਰੇ ਬਠਿੰਡੇ ਗਿਰਦ ਨਕਈ ਸਿੰਘ, ਦੀਪ ਸਿੰਘ ਗੁਰੂ ਚੇਤਰੇ ਲਖੀ ਜੰਗਲ ਚੜ੍ਹਤ ਸਿੰਘ ਪੱਕੇ ਪਖਰਾਲੇ ਈਸੇ ਤਰ੍ਹਾਂ ਸਾਰਾ ਪੰਥ ਪੁੰਡਕੇ ਗੁਜਾਰਾ ਕਰਨ ਲਗਾ।

ਕੀਤੀ ਮਾਲਵੇ ਵਾਲਿਆਂ ਬਹੁਤ ਸੇਵਾ ਨਾਲੇ ਕਾਰੀਆਂ ਠੀਕ ਕਰਾਈਆਂ ਸਨ
ਦੁਧ ਦਹੀਂ ਦੀ ਕੁਝ ਪਰਵਾਹ ਨਾ ਸੀ ਦੇਂਦੇ ਖਾਣ ਨੂੰ ਦੁਧ ਮਲਾਈਆਂ ਸਨ
ਹੌਲੀ ਹੌਲੀ ਸਾਰੇ ਜ਼ਖਮੀ ਹੋਇ ਰਾਜੀ ਮਾਰ ਖੁਸ਼ਕੀਆਂ ਸਭ ਉਡਾਈਆਂ ਸਨ
ਘੋੜੇ ਖਾ ਕੇ ਫਸਲ ਤਿਆਰ ਹੋਇ ਆ ਜਵਾਨਾਂ ਤੇ ਲਾਲੀਆ ਛਾਈਆਂ ਸਨ
ਰੋਗੀ ਮਾਂਦੇ ਸਾਰੇ ਆਨ ਠੀਕ ਹੋਏ ਦੁਖ ਹੋ ਗਏ ਸਭ ਹਵਾਈਆਂ ਸਨ
ਭੁਲਗਈ ਔਖਿਆਈ ਕਰਤਾਰ ਸਿੰਘਾਂ ਵਾਗਾਂ ਖੁਸ਼ੀ ਨੇ ਫੇਰ ਪਰਤਾਈਆਂ ਸਨ

### ਲੱਖੂ ਦੀਆਂ ਸੇਖੀਆਂ

ਲੱਖੂ ਪਰਤ ਲਾਹੌਰ ਦੇ ਵਿਚ ਗਿਆ ਫਤਹ ਆਪਣੇ ਥਾਂ ਉਹ ਪਾ ਆਇਆ
ਦੇਂਦਾ ਸੂਬੇ ਨੂੰ ਜਾ ਵਧਾਈਆਂ ਜੀ ਮਾਰ ਸਿੰਘਾਂ ਨੂੰ ਦੇਸੋਂ ਧਕਾ ਆਇਆ
ਸਿੰਘ ਰਿਹਾ ਪੰਜਾਬ ਦੇ ਵਿਚ ਕੋਈ ਨਾ ਮੈਂ ਜੜ੍ਹਾਂ ਤੋਂ ਪੁਟ ਗਵਾ ਆਇਆ
ਇਹ ਪੰਥ ਫਸਾਦ ਦੀ ਜੜ੍ਹ ਭਾਰਾ ਹੈਂ ਨਾਮ ਨਿਸ਼ਾਨ ਮਿਟਾ ਆਇਆ
ਇਹ ਨ ਦਸਦਾ ਜਾਲਮ ਖਤ੍ਰੀ ਉਸ ਸੌਦਾ ਮਹਿੰਗਾ ਮੈ ਕਰਕਰਾ ਆਇਆ
ਤੀਹ ਚਾਲੀ ਹਜ਼ਾਰ ਜਵਾਨ ਮੋਮਨ ਬਲੀ ਜੰਗ ਦੀ ਜਾਇ ਚੜ੍ਹਾ ਆਇਆ
ਦੇਸ ਸਾਰੇ ਦੇ ਤਾਈਂ ਬਰਬਾਦ ਕਰਕੇ ਹਾਂ ਪਿਟਣੇ ਸਦਾ ਦੇ ਪਾ ਆਇਆ
()ਤੇਰਾ ਪੁਤ ਭਤੀਜੜਾ ਆਪਣਾ ਭੀ ਧਾਰ ਤੇਗ ਦੀ ਅਗੇ ਰੁੜ੍ਹਾ ਆਇਆ
ਬਾਦਸ਼ਾਹੀ ਦੀ ਜੜ੍ਹ ਨੂੰ ਖੋਖਲੀ ਕਰ ਧੱਕਾ ਮਾਰਕੇ ਝੂਣ ਹਿਲਾ ਆਇਆ
ਪਾਜੀ ਬਣਕੇ ਆਪ ਕਰਤਾਰ ਸਿੰਘਾ ਪਿਛ੍ਹਾਂ ਨੱਠਕੇ ਜਾਨ ਬਚਾ ਆਇਆ

### ਕਰੜੇ ਹੁਕਮ

ਲੱਖੂ ਡੌਂਡੀਆਂ ਫੇਰੀਆਂ ਦੇਸ ਅੰਦਰ ਜਾਵੇ ਮਾਰਿਆ ਸਿਖ ਅਖਵਾਇ ਜੇਹੜਾ
ਘਰ ਘਾਟਉਹਦਾ ਜ਼ਬਤ ਜਾਇ ਕੀਤਾ ਬਾਣੀਗੁਰੂ ਦੀ ਪੜੇ ਪੜ੍ਹਾਇ ਜੇਹੜਾ
ਉਹ ਕਹਿਰ ਸੁਕਾਰ ਦਾ ਹੋਇ ਭਾਗੀ ਕੇਸ ਪੁਤ੍ਰਾਂ ਸਿਰ ਰਖਵਾਇ ਜੇਹੜਾ
ਉਹਨੂੰ ਮਿਲਣ ਇਨਾਮ ਜਾਗੀਰ ਨਾਲੇ ਟੋਲਸਿੰਘਾ ਦੇਤਾਈਂ ਫੜਾਇ ਜੇਹੜਾ
ਉਹਦਾਘਾਣ ਬੱਚਾ ਘਾਣੀ ਪੀੜਦੇਣਾ ਨਾਲ ਸਿੰਘਾਂ ਦੇ ਮਿਲਮਿਲਾਇਜੇਹੜਾ
ਜਾਵੇ ਮਾਰਿਆ ਤੁਰਤ ਕਰਤਾਰ ਸਿੰਘਾ ਗੁਰੂ ਗ੍ਰੰਥ ਨੂੰ ਗੁਰੂ ਮਨਾਇ ਜੇਹੜਾ

ਵਾਕ ਕਵੀ

ਏਸ ਜ਼ਾਲਮ ਖਤਰੀ ਹਾਕਮਾਂ ਤੋਂ ਵਧ ਸਿੰਘਾਂ ਤੇ ਜੁਲਮ ਕਮਾਇ ਭਾਈ
ਧਰਮਸਾਲਾਂ ਤੇ ਗੁਰੂ ਅਸਥਾਨ ਢਾਹੇ ਗ੍ਰੰਥ ਪੋਥੀਆ ਢੂੰਡ ਫੁਕਾਇ ਭਾਈ
ਓਨ੍ਹਾਂ ਦਿਨਾਂ ਅੰਦੂ ਸਿੰਘ ਬਹੁਤ ਫੜਕੇ ਜ਼ਾਲਮ ਦੁਖ ਦੇਕੇ ਮਰਵਾਇ ਭਾਈ
ਮੁਦਾ ਗਲ ਕੀ ਹਾਕਮਾਂ ਨਾਲ ਰਲਕੇ ਜ਼ੁਲਮ ਲੱਖੂ ਨੇ ਹਦੋਂ ਟਪਾਇ ਭਾਈ
ਦੀਨ ਦੁਨੀ ਦੇ ਪਿਛੇਗਵਾਇ ਲਿਆ ਦੀਨ ਨਿਭੀ ਨ ਨਾਲ ਲਖਾਇ ਭਾਈ
ਅਗੇ ਵੇਖਣਾ ਹੁਣ ਕਰਤਾਰ ਸਿੰਘਾ ਕਿਵੇਂ ਕੀਤੀਆਂ ਦਾ ਫਲ ਪਾਇ ਭਾਈ

੩ ਸ਼ਾਹ ਨਿਵਾਜ ਖਾਂ ਤੇ ਯਾਹਯੇ ਖਾਂ ਦਾ ਵਿਰੋਧ

ਸੁਣੀ ਸਿੰਘਾਂ ਦੀ ਰੱਬ ਪੁਕਾਰ ਆਕੇ ਲਾਂਭੋਂ ਬਿੱਜ ਲਾਹੌਰ ਤੇ ਪਾਂਵਦਾ ਏ
ਸੂਬੇ ਖਾਨ ਬਹਾਦਰ ਦੇ ਬੇਟਿਆਂ ਦਾ ਆਪੋਂ ਵਿਚ ਵਿਰੋਧ ਵਧਾਂਵਦਾ ਏ
ਸ਼ਾਹ ਨਿਵਾਜ ਭਰਾ ਯਾਹਯੇ ਖਾਂ ਦਾ ਸੀ ਓਹ ਚੜ੍ਹ ਮੁਲਤਾਨ ਤੋਂ ਆਂਵਦਾ ਏ
ਜਾਇਦਾਦ ਜੋ ਆਪਣੇ ਬਾਪ ਦੀ ਸੀ ਹਿੱਸਾ ਲੈਣ ਦੇ ਵਾਸਤੇ ਧਾਂਵਦਾ ਏ
ਨਾਲ ਲੈਕੇ ਫੌਜ ਜਰਾਰ ਭਾਰੀ ਡੇਰੇ () ਬਾਗ ਸ਼ਾਲਾਮਾਰ ਲਾਂਵਦਾ ਏ
ਸੂਰਤ ਸਿੰਘ ਦੀਵਾਨ ਨੂੰ ਭੇਜ ਕਰਕੇ ਯਾਹਯੇ ਖਾਂ ਨੂੰ ਖਬਰ ਪੁਚਾਂਵਦਾ ਏ
ਅੱਧ ਮੈਨੂੰ ਦਿਹ ਬਾਪਦੀ ਜਾਇਦਾਦਚੋਂ ਯਾਹਯੇਖਾਨ ਦਿਲ ਤੇ ਲਿਆਂਵਦਾ ਏ
ਮੁੜ ਗਿਆ ਦੀਵਾਨ ਕਰਤਾਰ ਸਿੰਘਾ ਸ਼ਾਹ ਨਿਵਾਜ਼ ਨੂੰ ਹਾਲ ਸੁਣਾਂਵਦਾ ਏ

ਈਦ ਦਾ ਦਿਨ

ਅਠਾਰਾਂ ਸੌ ਦਾ ਇਹ ਚੌਥਾਂਸਾਲ ਹੈਸੀ ਮੇਲਾਈਦ ਲਗਾ ਸ਼ਾਲਾਮਾਰ ਅੰਦਰ
ਮੋਮਨ ਸ਼ਹਿਰ ਦੇ ਓਸ ਥਾਂ ਹੋਇ ਕੱਠੇ ਪੜ੍ਹਦੇ ਫਿਰਨ ਨਮਾਜ਼ ਬਹਾਰ ਅੰਦਰ
ਯਾਹਯੇ ਖਾਂ ਭੀ ਗਿਆ ਨਮਾਜ਼ ਪੜ੍ਹਨੇ ਫੌਜ ਲੈਕੇ ਬੜੇ ਹੰਕਾਰ ਅੰਦਰ
ਹੋਇਆ ਦੋਹਾਂ ਭਰਾਵਾਂ ਦਾ ਮੇਲ ਓਥੇ ਮਿਲੇ ਧਾਰਕੇ ਕੁਝ ਪਿਆਰ ਅੰਦਰ

---

ਸੂਬੇ ਦਾ ਪੁਤ। ਲਤੀਫ ਲਿਖਦਾ ਹੈ ਕਿ ਲੱਖੂ ਨੇ ਹਜ਼ਾਰਾਂ ਸਿੱਖ ਬੇੜੀਆਂ ਪਾ ਕੇ ਲਾਹੌਰ ਖੜੇ ਸਨ ਤੇ ਲਾਹੌਰ ਦੇ ਬਜਾਰਾ ਵਿਚ ਫੇਰਕੇ ਆਖਰ ਕਤਲ ਕਰ ਦਿਤੇ ਸਨ।

[ ਦੇਖੋ ਹ ਰ ਗ ਹਿਸਟ੍ਰੀ ਆਫ ਦਾ ਸਿਖਸ ਵੀ ੫੧੧ ]

ਹ ਰ ਗੁਪਤਾ ੨੧ ਨਵੰਬਰ ੧੭੯੪–੨੧ ਮਾਰਚ ੧੭੪੭

ਹਜਰਤ ਅਸ਼ਹਾਨ ਦੀ ਕਬਰ ਪਾਸ।

ਰਲ ਮਿਲ ਕੇ ਪੜ੍ਹੀ ਨਮਾਜ਼ ਕੱਠੀ ਮਹਿਫਲ ਲਾ ਬੈਠੇ ਰਖ ਖਾਰ ਅੰਦਰ
ਹੋਇਆ ਬੋਲ ਕਬੋਲ ਕਰਤਾਰ ਸਿੰਘਾ ਭਾਈ ਝਗੜੇ ਦੋਵੇਂ ਦਰਬਾਰ ਅੰਦਰ

ਵਾਕ ਕਵੀ

ਗਲਾਂ ਕਰਦਿਆਂ ਵਧ ਕੁਪੱਤ ਗਿਆ ਆਨ ਉਤਰੇ ਤੇਗਾਂ ਦੀ ਮਾਰ ਉਤੇ
ਮਾਰੇ ਸੂਬੇ ਦੇ ਆਦਮੀ ਬਹੁਤ ਗਏ ਪੈ ਗਏ ਮੁਲਤਾਨੀ ਸ਼ਿਕਾਰ ਉਤੇ
ਸ਼ਾਹਨਿਵਾਜ਼ ਖਾਂਨੇ ਯਾਹਯੇਖਾਂ ਫੜਿਆ ਭਾਰ ਪੈ ਗਿਆ ਲੱਖੂ ਬੁਰਯਾਰ ਉਤੇ
ਸਮਝ ਕਲਾ ਦਾ ਮੂਲ ਸ਼ੈਤਾਨ ਤਾਈਂ ਕੀਤਾ ਕੈਦ ਲਾ ਜੁਰਮ ਗਵਾਰ ਉਤੇ
ਦੋਵੇਂ ਕੈਦੀਆਂ ਵਾਂਗ ਬੈਠਾ ਲਏ ਖੜੇ ਕਰ ਦਿਤੇ ਪਹਿਰੇ ਦਾਰ ਉਤੇ
ਬਾਜੀ ਉਲਟੀ ਝਟ ਕਰਤਾਰ ਸਿੰਘਾ ਕਰਦੇ ਆਕੜਾਂ ਸਨ ਕਿਹੜੀ ਕਾਰ ਉਤੇ

ਸ਼ਾਹ ਨਿਵਾਜ ਨੇ ਲਾਹੌਰ ਦੇ ਟਖਤ ਤੇ ਕਬਜਾ ਕਰਨਾ

ਸ਼ਾਲਾਮਾਰ ਤੋਂ ਸ਼ਾਹਨਿਵਾਜ਼ ਚੜ੍ਹਿਆ ਆਨ ਤਖਤ ਲਾਹੌਰ ਸੰਭਾਲਯਾ ਸੀ
ਜ਼ਾਇਦਾਤ ਸਾਰੀ ਉਤੇ ਕਰ ਕਬਜ਼ਾ ਜੇਲ੍ਹ ਵਿਚ ਦੋਹਾਂ ਤਾਈ ਡਾਲਯਾ ਸੀ
ਸੂਬਾ ਸਣੇ ਦੀਵਾਨ ਦੇ ਕੈਦ ਹੋਯਾ ਤਹਿਤ ਪਿਛਲਾ ਸਾਰਾ ਉਠਾਲਯਾ ਸੀ
ਮੱਲ ਤਖਤ ਲਾਹੌਰ ਕਰਤਾਰ ਸਿੰਘਾ ਸ਼ਾਹ ਨਿਵਾਜ ਨੇ ਲੱਖੂ ਨੂੰ ਗਾਲਯਾ ਸੀ

ਯਾਹੀਏ ਖਾਂ ਨੇ ਕੈਦ ਵਿਚੋਂ ਨਿਕਲ ਕੇ ਦਿਲੀ ਪੁਜਣਾ

ਸ਼ਾਹਨਿਵਾਜ਼ ਲਾਹੌਰ ਸੰਭਾਲ ਬੈਠਾ ਕੈਦ ਵਿਚ ਭਰਾ ਨੂੰ ਪਾ ਕਰਕੇ
ਯਾਹਯੇ ਖਾਂ ਨੂੰ ਰੱਖਿਆ ਜੇਹਲ ਖਾਨੇ ਪਾ ਬੇੜੀਆਂ ਪਹਿਰੇ ਬੈਠਾ ਕਰਕੇ
ਪਹਿਰੇ ਦਾਰ ਪਠਾਨ ਕਸੂਰ ਦੇ ਸਨ ਨਾਲ ਉਹਨਾਂਦੇ ਮਿਲ ਮਿਲਾ ਕਰਕੇ
ਯਾਹਯੇ ਖਾਂ ਚੋਰੀ ਰਾਤੀ ਨਿਕਲ ਗਿਆ ਵਲ ਦਿਲੀ ਦੇ ਪੈਰ ਉਠਾ ਕਰਕੇ
ਕਮਰਦੀਨ ਵਜ਼ੀਰ ਸੀ ਵਿਚ ਦਿੱਲੀ ਰੁਨਾ ਓਸਨੂੰ ਦੁਖ ਸੁਣਾ ਕਰਕੇ

ਨਵੰਬਰ ਦੇ ਮਹੀਨੇ ਸ਼ਾਹਨਿਵਾਜ ਤੇ ਯਾਹਯੇ ਖਾਂ ਦੀ ਥੜੀ ਹੀ ਲੜਾਈ ਹੋਈ ਯਹਯ' ਖਾਂ ਦੀ ਫੌਜ ਕਮਜ਼ੋਰ ਹੋ ਗਈ ਤਾਂ ਉਸਨੇ ਸ਼ਾਹਨਿਵਾਜ ਨੂੰ ਛੇ ਲੱਖ ਨਕਦੀ ਦੇ ਕੇ ਪਿਛਾ ਛੁਡਾਯਾ ਸ਼ਾਹਨਿਵਾਜ ਨੇ ਉਸ ਵਲੋਂ ਹਟਕੇ ਕਈ ਥਾਂ ਸਾਂਭ ਲਏ। ਇਹ ਸੁਣਕੇ ਯਾਹਯੇ ਖਾਂ ਨੇ ਬੜਾ ਗੁਸਾ ਕੀਤਾ ਤੇ ਫੌਜ ਦੀ ਤਿਆਰੀ ਕਚਬਠੀ ਆਰੰਭ ਦਿਤੀ ਇਹ ਸੁਣਕੇ ਸ਼ਾਹਨਿਵਾਜ ਮੁੜ ਆਇਆ ਤੇ ੧੭ ਮਾਰਚ ੧੭੪੭ ਨੂੰ ਲੜਾਈ ਸ਼ੁਰੂ ਹੋਈ ਤੇ ੨੧ ਮਾਰਚ ਨੂੰ ਕਿਸੇ ਰੋਕ ਟੋਕ ਬਿਨਾਂ ਸ਼ਾਹਨਿਵਾਜ ਨੇ ਲਾਹੌਰ ਤੇ ਕਬਜ਼ਾ ਕਰ ਲਿਆ।

( ਹ ਰ ਗੁਪਤਾ )

ਇਨ੍ਹਾਂ ਦੋਹਾਂ ਦਾ ਉਹ ਬਾਬਾ ਲਗਦਾ ਸੀ ਯਾਹਯੇ ਖਾਂ ਨੂੰ ਧੀਰ ਧਦਾ ਕਰਕੇ
ਬਾਦਸ਼ਾਹ ਦੇ ਪਾਸ ਜਾ ਖੜਾ ਕੀਤਾ ਯਾਹਯੇ ਖਾਂ ਦਾ ਹਿਤ ਰਖਾ ਕਰਕੇ
ਕਹਿਆ ਸ਼ਾਹ ਨਿਵਾਜ਼ ਨੇ ਬੁਰਾ ਕੀਤਾ ਤਖਤ ਮੱਲ ਲਿਆ ਆਪੋ ਜਾ ਕਰਕੇ
ਉਹਨੂੰ ਤਾੜਨਾ ਕਰਨਾ ਚਾਹਦੀ ਏ ਫੌਜ ਦਿੱਲੀਓਂ ਝਟ ਚੜ੍ਹਾ ਕਰਕੇ
ਦੇਂਦਾ ਬਾਦਸ਼ਾਹ ਹੁਕਮ ਕਰਤਾਰ ਸਿੰਘਾ ਤਾੜੇ ਓਸਨੂੰ ਸਜ਼ਾ ਦਿਵਾ ਕਰਕੇ

ਸ਼ਾਹ ਨਿਵਾਜ ਨੇ ਸੁਣਕੇ ਬੰਦੋਬਸਤ ਕਰਨਾ

ਸ਼ਾਹਨਿਵਾਜ਼ ਨੂੰ ਖਬਰ ਲਾਹੌਰਪੁਜੀ ਫੌਜਾਂ ਆਉਂਦੀਆਂ ਤੇਰੇ ਤੇ ਧਾ ਜਲਦੀ
ਕਮਰਦੀਨ ਨੇ ਕੀਤਾ ਏ ਵੈਰ ਭਾਰਾ ਬਾਦਸ਼ਾਹ ਦਾ ਹੁਕਮ ਲਖਾ ਜਲਦੀ
ਫੌਜਾਂ ਆਈਆਂ ਸਮਝ ਤਿਆਰ ਹੋਕੇ ਲੈ ਆਪਣੇ ਪੈਰ ਜ਼ਮਾ ਜਲਦੀ
ਇਹ ਸੁਣਕੇ ਸ਼ਾਹ ਨਿਵਾਜ਼ ਨੇ ਜੀ ਵਿਚ ਦਿਲ ਦੇ ਸੋਚ ਦੁੜਾ ਜਲਦੀ
()ਅਹਿਮਦ ਸ਼ਾਹ ਨੂੰ ਲਿਖਿਆ ਖਤ ਹੱਥੀਂ ਤੂੰ ਵਲ ਪੰਜਾਬ ਦੇ ਆ ਜਲਦੀ
ਸਾਂਭ ਲੈ ਲਾਹੌਰ ਦੇ ਤਖਤ ਤਾਈਂ ਕੂਚ ਕਾਬਲੋਂ ਸ਼ਾਹਾ ਬੁਲਾ ਜਲਦੀ
ਜਿੰਨੀ ਪੁਜੇਗੀ ਕਰਾਂ ਇਮਦਾਦ ਤੇਰੀ ਢਿਲ ਲਾਈਂ ਨਾ ਪੈਰ ਉਠਾ ਜਲਦੀ
ਅੰਨਾਂ ਚਾਹੇ ਦੋ ਅੱਖਾਂ ਕਰਤਾਰ ਸਿੰਘਾ ਉਠ ਬੈਠਾ ਅਲਹਮਾਦ ਸੁਣਾ ਜਲਦੀ

# ਅਹਿਮਦ ਸ਼ਾਹ ਅਬਦਾਲੀ

ਇਹ ਹਿਰਾਤ ਇਲਾਕੇ ਦਾ ਰਹਿਣ ਵਾਲਾ ਦੇਵਾਂਏਸ ਦਾ ਹਾਲ ਸੁਣਾਇ ਭਾਈ
ਖਾਨਦਾਨ ਪਠਾਣਾਂ ਦਾ ਇਕ ਓਧਰ ਓਨ੍ਹਾਂ ਇਕ ਹੋਯਾ ਦਾ ਨਾਇ ਭਾਈ
ਓਹਦਾ ਨਾਮ ਅਬਦੁੱਲਾ ਖਾਨ ਹੈਸੀ ਲੋਕ ਇੱਜ਼ਤ ਕਰਨ ਸਬਾਇ ਭਾਈ
ਓਹਨੂੰ ਕਹਿਣ ਲਗੇ ੦ਅਬਦਾਲ ਸਾਰੇ ਅਗੇ ਓਸਦੇ ਸੀਸ ਝੁਕਾਇ ਭਾਈ

---

ਅਹਿਮਦ ਜਾਰ ਖਾਂ ਕਸੂਰੀਆ ਆਦਿ ਦੀ ਰਾਹੀਂ ਯਾਹਯੇ ਖਾਂ ਨੂੰ ਇਕ ਟੋਕਰੀ ਵਿਚ ਬੰਦ ਕਰਕੇ ਇਹ ਜ਼ਾਹਰ ਕਰਦਿਆ ਹੋਜਾ ਕਿ ਇਸ ਟੋਕਰੀ ਵਿਚ ਖਾਣ ਦੀਆਂ ਚੀਜਾ ਹਨ ਜੇਹਲੋਂ ਬਾਹਰ ਇਕ ਆਦਮੀ ਦੇ ਸਿਰ ਤੇ ਟੋਕਰੀ ਚੁਕਵਾ ਕਢਵਾ ਦਿਤੀ ਸ ਮੁ ਲ

ਸੂਬੇ ਖਾਨ ਬਹਾਦਰ ਦਾ ਚਾਚਾ । ਹ ਰ ਗੁ ਸਾਹ ਨਿਵਾਜ ਦਾ ਅਹਿਮਦ ਸ਼ਾਹ ਨੂੰ ਪਿਸ਼ਾਵਰ ਵਿਚ ਮਿਲਣਾ ਲਿਖਦੇ ਹਨ ।

੦ਅਬਦਾਲ ਇਕ ਫਕੀਰੀ ਦਰਜਾ ਹੈ ।

ਖਾਨਦਾਨ ਓਸੇ ਵਿਚ ਇਕ ਅਹਿਮਦ ਪੈਦਾਵਰ ਹੋਯਾ ਹੈਸੀ ਆਇ ਭਾਈ
ਛੋਟੇਹੁੰਦੇ ਦਾ ਮਰਗਿਆ ਬਾਪ ਸਿਰ ਤੋਂ ਲਿਆ ਦੁਖਾਂ ਨੇ ਆਣਦਬਾਇ ਭਾਈ
ਮਾਂ ਕਰ ਮਜ਼ਦੂਰੀਆਂ ਦਿਨ ਕੱਟੇ ਵੇਲਾ ਵਖਤਾਂ ਨਾਲ ਲੰਘਾਇ ਭਾਈ
ਸਾਬਰ ਫਕੀਰ ਸੀ ਇਕ ਓਧਰ ਅਹਿਮਦ ਓਸਦੇ ਪਾਸ ਰਹਾਇ ਭਾਈ
ਓਹ ਖੁਸ਼ ਹੋਕੇ ਇਸੇ ਅਹਿਮਦੇ ਨੂੰ 'ਮੇਰਾ ਅਹਿਮਦਸ਼ਾਹ, ਬੁਲਾਇ ਭਾਈ
ਇਕ ਦਿਨ ਫਕੀਰ ਉਹ ਵਿਚ ਜੰਗਲ ਅਹਿਮਦਸ਼ਾਹ ਦੇਤਈਂ ਬੈਠਾਇ ਭਾਈ
ਵੱਡੇ ਨਾਲ ਪਰੇਮ ਦੇ ਲੈ ਪੱਤੇ ਚੌਰ ਓਸ ਦੇ ਸਿਰ ਦਰਾਇ ਭਾਈ
ਏਨੇ ਚਿਰਤਾਈਂ ਨਾਦਰ ਆਇਗਿਆ ਸਾਬਰ ਸ਼ਾਹ ਦੇ ਤਾਈਂ ਪੁਛਾਇ ਭਾਈ
ਇਹਕੀਆਪਕਰਦੇ,ਦੱਸੋਮੌਜਕਰੀਏ,ਸਾਬਰਸ਼ਾਹਆਖਯਾਸਹਿਜ ਸੁਭਾਇ ਭਾਈ
ਮੈਂ ਆਪਣੇ ਅਹਿਮਦ ਸ਼ਾਹ ਦੇ ਸਿਰ ਸ਼ਾਹੀ ਚੌਰ ਹਾਂ ਰਿਹਾ ਫਿਰਾਇ ਭਾਈ
ਬਾਦਸ਼ਾਹ ਮੈਂ ਇਹਨੂੰ ਬਨਾਵਣਾ ਏਂ ਅਰਜ਼ ਕਰਕੇ ਪਾਸ ਖੁਦਾਇ ਭਾਈ
ਇਹਨੂੰ ਆਪਨੇ ਪਾਸ ਕਰਤਾਰ ਸਿੰਘਾ ਤੂੰ ਦੇਇ ਕੋਈ ਥਾਂ ਰਖਾਇ ਭਾਈ

## ਅਹਿਮਦ ਸ਼ਾਹ ਦਾ ਬਾਦਸ਼ਾਹ ਬਨਣਾ

ਓਸੇ ਦਿਨ ਹੀ ਨਾਦਰ ਸ਼ਾਹ ਨੇ ਲੈ ਅਹਿਮਦ ਸ਼ਾਹ ਸਦਾਰ ਬਣਾਯਾ ਸੀ
ਕੀਤਾ ਨਾਦਰ ਨੇ ਧਾਵਾ ਹਿੰਦ ਉਤੇ ਨਾਲ ਅਹਿਮਦ ਸ਼ਾਹ ਭੀ ਆਯਾ ਸੀ
ਵੇਖ ਗਿਆ ਉਹ ਦੇਸ ਦਾ ਹਾਲ ਸਾਰਾ ਭੇਦ ਸ਼ਾਹੀ ਕਮਜ਼ੋਰੀ ਦਾ ਪਾਯਾ ਸੀ
ਨਾਦਰ ਗਿਆ ਹਿਰਾਤ ਦੇ ਵਿਚ ਜਦੋਂ ਪਾਸਾ ਆਣਕੇ ਰਬ ਪਲਟਾਯਾ ਸੀ
ਸਮਰਥਾ ਸਾਲਾ ਨਾਦਰਸ਼ਾਹ ਦਾ ਜੋ ਅਹਿਮਦਸ਼ਾਹ ਨਾਲ ਵੈਰਵਧਾਯਾ ਸੀ
ਨਾਵੇਂ ਕੱਟ ਦਿਤੇ ਇਹਦੇ ਸਾਥੀਆਂ ਦੇ ਗੁਸਾ ਓਹਨਾਂ ਨੇ ਬੜਾ ਮਨਾਯਾ ਸੀ
ਰਾਤ ਸਮਰ ਖਾਂ ਦੇ ਉਤੇ ਕਰ ਧਾਵਾ ਫੜ ਓਸ ਨੂੰ ਮਾਰਨਾ ਚਾਹਯਾ ਸੀ
ਨਾਦਰਸ਼ਾਹ ਦੇ ਤੰਬੂ ਵਿਚ ਜਾਇ ਵੜਿਆ ਉਨ੍ਹਾਂਉਥੇ ਹੀ ਜਾਇ ਘਿਰਾਯਾ ਸੀ
ਨਾਦਰਸ਼ਾਹ ਸਣੇਸਾਰੇ ੦ ਕਤਲ ਕੀਤੇ ਅਹਿਮਦ ਸ਼ਾਹਨੂੰ() ਤਖਤ ਬੈਠਾਯਾ ਸੀ
ਮੱਲ ਕਾਬਲ ਕੰਧਾਰ ਕਰਤਾਰ ਸਿੰਘਾ ਅਹਿਮਦ ਸ਼ਾਹ ਨੇ ਜ਼ੋਰ ਵਧਾਯਾ ਸੀ

ਵਾਕ ਕਵੀ

ਏਧਰ ਬਾਦਸ਼ਾਹੀ ਵਿਚ ਪਿਆ ਰੌਲਾ ਹਾਕਮ ਪਰਜਾ ਤੇ ਕਹਿਰ ਗੁਜ਼ਾਰ ਰਹੇ
ਭਾਵੇਂ ਬਾਦਸ਼ਾਹੀ ਢਿੱਲੀ ਅਤਿ ਹੋਈ ਜੁਲਮ ਕਰ ਭਾਰੇ ਜੁਮੇਵਾਰ ਰਹੇ
ਜੋਰ ਸ਼ਰ੍ਹਾ ਦਾ ਘਟਿਆ ਮੂਲ ਨਹੀਂ ਸੀ ਹਿੰਦੂ ਧਰਮ ਨੂੰ ਕਰ ਦੁਖਯਾਰ ਰਹੇ
ਸਿੰਘ ਹਾਕਮਾਂ ਦਾ ਵਧਿਆ ਵੈਰ ਭਾਰਾ ਹੋ ਦੇਸ ਦੇ ਸੁਖ ਉਡਾਰ ਰਹੇ
ਬਾਲ ਬੱਚੇ ਤੇ ਔਰਤਾਂ ਤੰਗ ਪਈਆਂ ਦੁਖੀ ਕਰ ਸਾਰੇ ਹਾਸਾ ਕਾਰ ਰਹੇ
ਹਾਕਮ ਸ਼ਾਹੀ ਦਾ ਕਰ ਦੇਹ ਨਾਸ ਰੱਬਾ ਕਰ ਹਾਕਮ ਅੱਤਯਾਚਾਰ ਰਹੇ
ਏਹਨਾਂ ਜਾਲਮਾਂ ਤੇ ਕਹਿਰ ਕਰ ਨਾਜ਼ਲ ਵੇਖ ਦੁਖੀ ਹੋ ਲੋਕ ਪੁਕਾਰ ਰਹੇ
ਮਾਰੇ ਦੁਖੀ ਦੀ ਆਹ ਕਰਤਾਰ ਸਿੰਘਾ ਬੇੜੇ ਜੁਲਮ ਦੇ ਡੁਬ ਵਿਚਕਾਰ ਰਹੇ

ਅਹਿਮਦ ਸ਼ਾਹ ਅਬਦਾਲੀ ਦਾ ਪੰਜਾਬ ਤੇ ਪਹਿਲਾ ਧਾਵਾ

ਅਠਾਰਾਂ ਸੌ ਉਥੇ ਚੌਥਾ ਸਾਲ ਜਾਂਦਾ ਅਹਿਮਦਸ਼ਾਹ ਪੰਜਾਬਨੂੰ ਧਾਇਆ ਸੀ
ਲੈ ਕੇ ਬਾਰਾਂ ਹਜ਼ਾਰ ਜਵਾਨ ਚੰਗੇ ਤੁਰਤ ਕਾਬਲੋਂ ਧਾਵਾ ਬੁਲਾਇਆ ਸੀ
ਮਾਰੋ ਮਾਰ ਕਰਦਾ ਜਾਂ ਪਿਸ਼ੌਰ ਆਯਾ ਓਥੇ ਠਹਿਰ ਵਕੀਲ ਦੁੜਾਇਆ ਸੀ
ਜਾਹਲਿਆ ਤੂੰ ਖਬਰ ਕਰਤਾਰ ਸਿੰਘਾ ਸ਼ਾਹਨਿਵਾਜ਼ ਨੇ ਕੀਹ ਬਣਾਇਆ ਸੀ

ਦਿੱਲੀ ਦੇ ਬਾਦਸ਼ਾਹ ਨੂੰ ਫਿਕਰ

ਖ਼ਬਰਾਂ ਪੁਜੀਆਂ ਦਿੱਲੀਦੇ ਵਿਚ ਜਾਕੇ ਅਹਿਮਦ ਸ਼ਾਹ ਚੜ੍ਹ ਕਾਬਲੋਂ ਆਯਾ ਏ
ਪਿਆ ਫਿਕਰ ਦਿੱਲੀ ਦੇ ਬਾਦਸ਼ਾਹ ਨੂੰ ਕਮਰਦੀਨ ਨੂੰ ਪਾਸ ਬੁਲਾਯਾ ਏ
ਕਹਿੰਦਾ ਕਰ ਵਜ਼ੀਰ ਤਦਬੀਰ ਕੋਈ ਸ਼ਾਹ ਨਿਵਾਜਨੇ ਕੰਮ ਗਵਾਯਾ ਏ
ਓਸ ਅਹਿਮਦ ਸ਼ਾਹ ਨੂੰ ਸੱਦਿਆ ਏ ਉਤੇ ਦੇਸ ਤੂਫਾਨ ਚੜ੍ਹਾਯਾ ਏ
()ਸ਼ਾਹ ਨਿਵਾਜ ਨੂੰ ਆਪਣੇ ਵਲ ਕਰੀਏ ਹੋਰ ਬਣੇ ਨ ਕੁਝ ਸੁਣਾਯਾ ਏ
ਲਿਖੋ ਓਸਨੂੰ ਖਤ ਕਰਤਾਰ ਸਿੰਘਾ ਬਾਦਸ਼ਾਹ ਨੇ ਇਉਂ ਫੁਰਮਾਯਾ ਏ

---

ਅਹਿਮਦ ਸ਼ਾਹ ਜਹਾਨ ਸ਼ਾਹ ਦਾ ਪੁਤ੍ਰ ਤੇ ਦੌਲਤ ਖਾਂ ਦਾ ਪੋਤ੍ਰਾ ਸੀ। ਇਸਦੇ ਵਡੇ ਮੁਲਤਾਨ ਦੇ ਵਸਨੀਕ ਸਨ ਪਰ ੧੧੨੯ ਹਿਜਰੀ ਮੁ ੧੭੨੦ ਈ ਨੂੰ ਅਬਦੁਲਾ ਖਾਂ ਜੋ ਅਹਿਮਦ ਸ਼ਾਹ ਦਾ ਵਡਾ ਸੀ ਹਿਰਾਤ ਦੇ ਇਲਾਕੇ ਵਿਚ ਜਾ ਵਸਿਆ ਸੀ।

ਅਬਦੁਲ ਕਰੀਮ ਉਲਵੀ ਅਹਿਮਦ ਸ਼ਾਹ ਦਾ ਆਪਣਾ ਇਤਿਹਾਸਕਾਰ
੦ਜੂਨ ੧੭੪੭ ਈਸਵੀ ਨੂੰ ੧੭੪੭ ਈ ਨੂੰ ੨੩ ਸਾਲ ਦੀ ਉਮਰ ਵਿਚ

ਦਿੱਲੀਓਂ ਸ਼ਾਹ ਨਿਵਾਜ ਨੂੰ ਲਿਖਿਆ ਆਉਣਾ

ਜੋ ਕੁਝ ਹੋ ਗਈ ਉਸਨੂੰ ਜਾਣ ਦਿਓ ਤੂੰ ਏਸ ਝੇੜੇ ਨੂੰ ਹੁਣ ਨਿਪਟਾ ਆਪੇ
ਕਮਰਦੀਨ ਨੇ ਲਿਖਿਆ ਖਤ ਹੱਥੀਂ ਸ਼ਾਹਨਿਵਾਜ ਨੂੰ ਫੇਰ ਵਡਿਆ ਆਪੇ
ਸੂਬਾ ਤਖਤ ਲਾਹੌਰ ਤੇ ਤੂਹੇਂ ਪੱਕਾ ਰਹੋ ਹੁਕਮ ਇਨਸਾਫ ਕਮਾ ਆਪੇ
ਆਉਂਦਾ ਕਾਬਲੋਂ ਅਹਿਮਦਸ਼ਾਹ ਚੜ੍ਹਿਆ ਜਿਸਨੂੰ ਲਿਆਹੈਤੂੰ ਬੁਲਾ ਆਪੇ
ਗਲ ਪਈ ਬਲਾ ਨੂੰ ਲਾਹ ਹੱਥੀਂ ਜੰਗ ਆਉਂਦੇ ਨਾਲ ਮਚਾ ਆਪੇ
ਫੌਜ ਦਿੱਲੀਓਂ ਭੀ ਹੋਰ ਪਹੁੰਚਦੀ ਏ ਕਰ ਟਾਕਰਾ ਪਿਛ੍ਹਾਂ ਮੁੜਾ ਆਪੇ
ਸੂਬੇਦਾਰੀ ਦੀ ਸਨਦ ਇਹ ਭੇਜ ਦਿੱਤੀ ਤਖਤ ਰਖ ਯਾਂ ਹੱਥੀਂ ਗੁਆ ਆਪੇ
ਸ਼ਾਹਨਿਵਾਜ਼ ਕੀ ਕਰੇ ਕਰਤਾਰ ਸਿੰਘਾ ਬੈਠਾ ਵੇਲਣ ਲੱਤ ਫਸਾਂ ਆਪੇ

ਸ਼ਾਹ ਨਿਵਾਜ਼ ਨੇ ਅਹਿਮਦ ਸ਼ਾਹ ਨੂੰ ਕੌਲ ਦਿਤੇ ਤੋਂ ਬੇਈਮਾਨ ਹੋਣਾ

ਪਿਆ ਚਾਚੇ ਦਾਆਣ ਲਿਹਾਜ਼ ਸਿਰ ਤੇ ਸ਼ਾਹਨਿਵਾਜ਼ ਸਭ ਕੌਲ ਭੁਲਾ ਬੈਠਾ
ਅਹਿਮਦਸ਼ਾਹ ਵਲੋਂ ਮੂੰਹ ਕਰਕੇ ਲੜਨ ਲਈ ਤਿਆਰ ਕਰਵਾ ਬੈਠਾ
ਛਡ ਗਿਆ ਸਭ ਕੌਲ ਇਕਰਾਰ ਕੀਤੇ ਵੈਰ ਨਾਲ ਦੁਰਾਨੀ ਜਗਾ ਬੈਠਾ
ਦਿੱਤਾ ਕੁਝ ਜਵਾਬ ਵਕੀਲ ਨੂੰ ਨ ਦਿਲੋਂ ਸ਼ਾਹ ਦਾ ਖੌਫ ਭੁਲਾ ਬੈਠਾ
ਆਕੀ ਹੋ ਗਿਆ ਅਹਿਮਦਸ਼ਾਹ ਵਲੋਂ ਦਿੱਲੀ ਨਾਲ ਮੁੜਮੇਲ ਮਿਲਾ ਬੈਠਾ
ਸਿੱਟਾ ਨਿਕਲਦਾ ਕੀਹ ਕਰਤਾਰ ਸਿੰਘਾ ਬਾਜੀ ਬਿਨਾਂ ਸਮਝੇ ਉਲਟਾ ਬੈਠਾ

ਅਹਿਮਦ ਸ਼ਾਹ ਅਬਦਾਲੀ ਨੇ ਰੁਹਤਾਸ ਪੁਜਣਾ

ਦਿਤੀ ਖਬਰ ਵਕੀਲ ਨੇ ਜਾ ਸਾਰੀ ਨਿਵਾਜ਼ ਕੋਲੋਂ ਬੇਈਮਾਨ ਹੋਯਾ
ਮੇਲ ਓਸਨੇ ਕਰ ਲਿਆ ਨਾਲ ਦਿੱਲੀ ਤੇਰੇ ਵਲੋਂ ਮੁਨਹਰਫ ਸ਼ੈਤਾਨ ਹੋਯਾ
ਅਹਿਮਦ ਸ਼ਾਹ ਨ ਕੁਝ ਪ੍ਰਵਾਹ ਕੀਤੀ ਨਾਲ ਗੁਸੇ ਅੰਦਰ ਭਖ ਆਨ ਹੋਯਾ
ਦਿੱਤਾ ਹੁਕਮ ਪਿਛੋਂ ਫੌਜ ਹੋਰ ਆਵੇ ਆਪ ਵਲ ਲਾਹੌਰ ਰਵਾਨ ਹੋਯਾ
ਡੇਰੇ ਆਨ ਰਹਤਾਸ ਦੇ ਵਿਚ ਲਾਏ ਸ਼ਾਹ ਨਿਵਾਜ਼ ਤੇ ਗੁਸਾ ਮਹਾਨ ਹੋਯਾ

ਓਸ ਵੇਲੇ ਕਾਬਲ ਦਾ ਗਵਰਨਰ ਨਾਸਰ ਖਾਂ ਸੀ ਜੋ ਕਿ ਨਾਦਰਸ਼ਾਹ ਨੇ ਨੀਯਤ ਕੀਤ ਸੀ। ਹਿਸਟ੍ਰੀ ਆਫ ਦੀ ਸਿਖਸ ਹ ਰ ਗੁ ੩ ਸਤਬੰਰ ਨੂੰ ਸ਼ਾਹ ਵਕੀਲ ਭੇਜਿਆਂ ਕਿ ਜੇ ਮੇਰਾ ਕਸੂਰ ਮੁਆਫ ਕਰ ਦਿਓ ਤਾਂ ਜੋ ਆਂਖੋਗੇ ਮੈਂ ਕਰਾਗਾ।

ਭੇਜੇ ਹੋਰ ਵਕੀਲ ਕਰਤਾਰ ਸਿੰਘਾ ਅਹਿਮਦ ਸ਼ਾਹ ਬਹੁ ਚਤੁਰ ਸੁਜਾਨ ਹੋਯਾ

ਅਹਿਮਦ ਸ਼ਾਹ ਦੇ ਵਕੀਲ ਨੂੰ ਮਾਰਿਆ ਜਾਣਾ

ਸਾਬਰਸ਼ਾਹ ਬੇਟਾ ਓਦੇਪੀਰ ਦਾਸੀ ਅਹਿਮਦਸ਼ਾਹ ਉਸਤਾਈਂ ਦੁੜਾਂਵਦਾ ਏ
ਉਸ ਵਿਚ ਲਾਹੌਰ ਦੇ ਆਣ ਪੁਜਾ ਸ਼ਾਹ ਨਿਵਾਜ਼ ਤਾਈਂ ਸਮਝਾਂਵਦਾ ਏ
ਕੌਲ ਕਰਕੇ ਫਿਰ ਗਿਉਂ ਸ਼ਾਹ ਵਲੋਂ ਕੀਤਾ ਬੁਰਾ ਇਹ ਕੰਮ ਸਣਾਂਵਦਾ ਏ
ਦੇਖ ਤੇਰੇ ਲਿਖੇ ਉਤੇ ਕਾਬਲੋਂ ਜੀ ਬਾਦਸ਼ਾਹ ਲੈ ਕੇ ਫੌਜਾਂ ਆਂਵਦਾ ਏ
ਦਿੱਲੀ ਨਾਲ ਤੂੰ ਕਰ ਮਿਲਾਪ ਲਿਆ ਬਾਦਸ਼ਾਹ ਬੜਾ ਗੁਸਾ ਆਂਵਦਾ ਏ
ਕੀਤੇ ਆਪਣੇ ਕੌਲ ਨਿਭਾ ਭਾਈ ਤੈਨੂੰ ਅਹਿਮਦ ਸਾਹ ਫੁਰਮਾਂਵਦਾ ਏ
ਨਹੀਂ ਤਾਂ ਵੇਖ ਲਈਂ ਤੇਰੇ ਸਣੇ ਦਿੱਲੀ ਕਿਵੇਂ ਮਾਰਕੇ ਗਰਦ ਉਡਾਂਵਦਾ ਏ
ਸਾਬਰ ਸ਼ਾਹ ਕੁਝ ਸਖਤ ਕਲਾਮ ਕੀਤੀ ਸ਼ਾਹਨਿਵਾਜ਼ ਨਧੀਰ ਧਰਾਂਵਦਾ ਏ
ਓਸੇ ਵਕਤ ਜੱਲਾਦ ਬੁਲਾ ਕਰਕੇ ਸਾਬਰਸ਼ਾਹ ਨੂੰ ਕਤਲ ਕਰਾਂਵਦਾ ਏ
ਰਾਜਨੀਤ ਦੇ ਉਲਟ ਕਰਤਾਰ ਸਿੰਘਾ ਸ਼ਾਹਨਿਵਾਜ਼ ਅਪਰਾਧ ਕਮਾਂਵਦਾ ਏ

ਅਹਿਮਦ ਸ਼ਾਹ ਅਬਦਾਲੀ ਨੇ ਰੁਹਤਾਸ ਤੋਂ ਧਾਵਾ ਕਰਨਾ

ਸ਼ਾਹਨਿਵਾਜ਼ ਨੇ ਛਡਕੇ ਰਾਜਨੀਤੀ ਸਾਬਰ ਸ਼ਾਹ ਤਾਈਂ ਮਰਵਾਇਆ ਜੀ
ਹੈ ਵਕੀਲ ਨੂੰ ਮਾਰਨਾ ਜੁਰਮ ਭਾਰਾ ਰਾਜਨੀਤ ਦੇ ਵਿਚ ਲਖਾਇਆ ਜੀ
ਸੁਣਿਆਂਹਾਲ ਇਹ ਅਹਿਮਦ ਸ਼ਾਹ ਨੇ ਜਾਂ ਗੁਸਾ ਓਸਦੇ ਚਿਤਸਮਾਇਆ ਜੀ
ਹੋਕੇ ਅੱਗ ਬਗੋਲਾ ਰੁਹਤਾਸ ਵਿਚੋਂ ਅਹਿਮਦ ਸ਼ਾਹ ਲਾਹੌਰ ਨੂੰ ਧਾਇਆ ਜੀ
ਮਾਰੋਮਾਰ ਕਰਦਾ ਦੇਸ਼ ਲੰਘ ਆਯਾ ਸ਼ਾਹਨਿਵਾਜ਼ ਨੇ ਭੀ ਸੁਣਪਾਇਆ ਜੀ
ਉਠ ਜੰਗ ਦੇ ਲਈ ਕਰਤਾਰ ਸਿੰਘਾ ਭਾਰਾ ਕੱਠ ਲਾਹੌਰ ਕਰਾਇਆ ਜੀ

ਸ਼ਾਹਨਿਵਾਜ ਦੀਆਂ ਤਿਆਰੀਆਂ

ਆਈ ਦਿੱਲੀਓਂ ਕੋਈ ਇਮਦਾਦਨਸੀ ਸ਼ਾਹਨਿਵਾਜ ਬੜਾ ਘਬਰਾਉਣ ਲੱਗਾ
ਬਣੀ ਸੱਪ ਚਚੂੰਦਰ ਦੀ ਗਲ ਆਕੇ ਕੀਤੇ ਆਪਣੇ ਤੇ ਪਛਤਾਉਣ ਲੱਗਾ
ਹੁਣ ਲੜੇ ਮਰੇ ਬਿਨਾਂ ਬਣੇ ਕੁਝ ਨ ਫੌਜ ਆਪਣੀ ਜਮ੍ਹਾਂ ਕਰਾਉਣ ਲੱਗਾ
ਕੁਝ ਨੇੜਿਉਂ ਤੇੜਿਉਂ ਖਾਂਨਾ ਦੀਆਂ ਇਮਦਾਦਾਂ ਭੀ ਹੋਰ ਬੁਲਾਉਣ ਲੱਗਾ
ਕੱਠ ਚਾਲੀ ਪੰਜਾਹ ਹਜ਼ਾਰ ਦਾ ਜੀ ਵੇਖ ਹੌਂਸਲੇ ਤਾਈਂ ਵਧਾਉਣ ਲੱਗਾ

ਤੋਪਾਂ ਚਾੜ੍ਹੀਆਂ ਕੋਟ ਤੇ ਭਾਰੀਆਂ ਜੀ ਦਾਰੂ ਸਿੱਕਾ ਬੇਅੰਤ ਵਰਤਾਉਣ ਲੱਗਾ
ਹੋ ਜੰਗ ਦੇ ਲਈ ਤਿਆਰ ਬੈਠਾ ਜੋਰ ਬਾਦਸ਼ਾਹ ਨਾਲ ਅਜਮਾਉਣ ਲੱਗਾ
ਆ ਗਿਆ ਦੁਰਾਨੀ ਕਰਤਾਰ ਸਿੰਘਾ ਸੂਬਾ ਨਿਕਲ ਕੇ ਅੱਗੇ ਰੁਕਾਉਣ ਲੱਗਾ

ਅਹਿਮਦ ਸ਼ਾਹ ਨੇ ਫਤਿਹ ਪਾਉਣੀ

੧ ਜਿਲਾ ਖਾਂ ਸ਼ਾਹਦਰੇ ਜਾ ਰੋਕ ਕੀਤੀ ਦੋਹਾਂ ਦਲਾਂ ਮੁਕਾਬਲਾ ਆਨ ਹੋਯਾ
ਪੰਜ ਹਿੱਸੇ ਸੀ ਫੌਜ ਲਹੌਰੀਆਂ ਦੀ ਭਾਰਾ ਆਣਕੇ ਗਰਮ ਮੈਦਾਨ ਹੋਯਾ
ਅਸਮਤ ਬੇਗ ਬਖਸ਼ੀ ਲੜਿਆ ਹੋ ਅੱਗੇ ਦੋ ਪਹਿਰ ਚੰਗਾ ਘਮਸਾਨ ਹੋਯਾ
ਜੋਰ ਵੇਖ ਲਾਹੌਰ ਦੀ ਫੌਜ਼ ਦਾ ਜੀ ਖੰਡਾ ਖਿੱਚ ਅੱਗੇ ਸ਼ਾਹ ਦੁਰਾਨ ਹੋਯਾ
ਕਾਜ਼ਲ ਬਾਸ਼ਾਂ ਦੁਰਾਨੀਆਂ ਜੋਰ ਫੜਿਆ ਡਾਢਾ ਬਰਪਾ ਆਣ ਤੂਫਾਨ ਹੋਯਾ
ਜਿਲਾ ਖਾਂ ਕਸੂਰੀਆ੨ ਬਿਗੜ ਗਿਆ ਸੂਬਾ ਲਸ਼ਕਰਾਂ ਸਣੇ ਹੈਰਾਨ ਹੋਯਾ
ਪੈਰੋਂ ਹਿੱਲੀ ਆ ਫੌਜ੩ ਲਾਹੌਰੀਆਂ ਦੀ ਛਡੇ ਮੋਰਚੇ ਨਹੀਂ ਠਹਿਰਾਨ ਹੋਯਾ
ਸ਼ਾਹਨਿਵਾਜ ਖਾਂ ਹਾਰ ਕਰਤਾਰ ਸਿੰਘਾ ਸਿੱਧਾ ਦਿੱਲੀ ਦੇ ਵਲ ਰਵਾਨ ਹੋਯਾ

ਲਾਹੌਰ ਨੂੰ ਦੁਰਾਨੀਆਂ ਨੇ ਲੁਟਣਾ

ਸ਼ਾਹਨਿਵਾਜ ਗਿਆ੪ਨੱਠ ਵਲ ਦਿੱਲੀ ਪਾਜੀਬਣ ਬੁਜਦਿਲੀ ਦਿਖਾਈਭਾਰੀ
ਜਾ ਵੜੇ ਲਾਹੌਰ ਵਿਚ ਗਿਰਜੇ ਹੋ ਨਿਸੰਗ ਸੀ ਲੁਟ ਮਚਾਈ ਭਾਰੀ
ਵਿਚ ਮੁਗਲ ਮਹੱਲਾ ਸੀ ਧਨੀ ਭਾਰਾ ਖਾਕ ਓਸਦੀ ਮਾਰ ਉਡਾਈ ਭਾਰੀ
ਨਾਲ ਲੱਖੂ ਦੇ ਹੋ ਸਬੰਦੀਆਂ ਨੇ ਸੀ ਲਾਹੌਰ ਤਦੋਂ ਲੁਟਵਾਈ ਭਾਰੀ
ਅਹਿਮਦਸ਼ਾਹ ਨੇ ਸਾਂਭਿਆਂਕਿਲੇ ਤਾਈਂ ਮਹਿਲਾਂਵਿਚ ਬੁਹਾਰੀ ਫਿਰਾਈ ਭਾਰੀ
ਸ਼ਾਹੀ ਖਾਕ ਮਿਲਜਾਇ ਕਰਤਾਰਸਿੰਘਾ ਬਿੱਜ ਮੁਗਲਾਂ ਤੇ ਰੱਬ ਪਾਈ ਭਾਰੀ

ਅਹਿਮਦ ਸ਼ਾਹ ਨੇ ਕਿਲਾ ਵੇਖਣਾ

ਅਹਿਮਦਸ਼ਾਹ ਲਾਹੌਰ ਦਾ ਕਿਲ੍ਹਾ ਡਿਠਾ ਜੋ ਪਸੰਦ ਆਏ ਸੋ ਸਮਾਨ ਲਏ
ਖੋਲ੍ਹ ਖੋਲ੍ਹਕੇ ਡਿੱਠੀਆਂ ਸਭ ਥਾਈਂ ਦਾਰੂ ਸਿੱਕਾ ਹਥਿਆਰ ਮਹਾਨ ਲਏ

---

੧ਇਹ ਕਸੂਰੀਆ ਪਠਾਨ ਲਾਹੌਰ ਵਿਚ ਸ਼ਾਹ ਨਿਵਾਜ ਦੀ ਫੌਜ ਦਾ ਕਮਾਂਡਰ ਸੀ ਤੇ ਲੜਾਈ ਦਾ ਜੋਰ ਪੈਣ ਤੇ ਅਹਿਮਦ ਸ਼ਾਹ ਨਾਲ ਮਿਲ ਗਿਆ ਸੀ।

੨ਦੁਰਾਨੀਆ ਨਾਲ ਮਿਲ ਗਿਆ।

੩ ਜਨਵਰੀ ੧੮੪੭ ਨੂੰ ਹੀਰੇ ਜਵਾਹਰ ਲੈ ਕੇ ਦਿੱਲੀ ਨਠ ਗਿਆ।

੪ਕੋਹਕਬਾਨ ਬਾਰੂਦ ਦੇ ਜੋਰ ਨਾਲ ਚੱਲਣ ਵਾਲੇ ਤੀਰ ॥

ਲਈਆਂ ਹੋਰ ਚੀਜਾਂ ਬੇਸ਼ੁਮਾਰ ਕਈ ਗੱਡੇ ਭਰ ਬਹੁਤੇ() ਕੋਹ ਕਬਾਨ ਲਏ
ਕੁਝ ਦਿਨ ਲਾਹੌਰ ਕਰਤਾਰ ਸਿੰਘਾ ਰਹੇ ਬਾਦਸ਼ਾਹ ਲਾਹਿ ਥਕਾਨ ਲਏ

ਲੱਖੂ ਨੇ ਲਾਹੌਰ ਦਾ ਸੂਬਾ ਬਣਨਾ

ਲੱਖੂ ਕੈਦ ਕੀਤਾ ਸ਼ਾਹਨਿਵਾਜ਼ ਹੈਸੀ ਪਿਛੇ ਹਾਲ ਇਹ ਸਾਰਾ ਸੁਣਾਯਾ ਸੀ
ਵੈਰ ਲਿਆ ਦੀਵਾਨਾਂ ਨੇ ਨਾਲ ਸੂਬੇ ਸ਼ਾਹ ਨਿਵਾਜ਼ ਦੇ ਤਾਈਂ ਹਰਾਯਾ ਸੀ
ਇਮਨਾਬਾਦੀਆਂ ਨੇ ਏਸ ਜੰਗ ਅੰਦਰ ਅਹਿਮਦਸ਼ਾਹ ਨੂੰ ਫੈਜ ਪੁਚਾਯਾ ਸੀ
ਭੇਦ ਦੱਸਕੇ ਸੂਬੇ ਦਾ ਓਸ ਤਾਈਂ ਸੂਬੇ ਤਾਈਂ ਨੁਕਸਾਨ ਪੁਚਾਯਾ ਸੀ
ਨਾਲ ਹੋਕੇ ਸ਼ਹਿਰ ਲਾਹੌਰ ਤਾਈਂ ਅੱਛੀ ਤਰ੍ਹਾਂ ਉਹਨਾਂ ਲੁਟਵਾਯਾ ਸੀ
ਅਹਿਮਦਸ਼ਾਹ ਦੀਵਾਨ ਤੇ ਖੁਸ ਹੋਕੇ ਜੇਹਲ ਖਾਨਿਓਂ ਤੁਰਤਕਢਾਯਾ ਸੀ
ਓਹਨੂੰ ०ਨਿਮਕ ਹਰਾਮੀ ਦੇ ਬਦਲੇ ਆ ਬਾਦਸ਼ਾਹ ਨੇ ਤਖਤ ਬੈਠਾਯਾ ਸੀ
ਬੈਠਾ ਤਖਤ ਨਾ ਸਮਝ ਕਰਤਾਰ ਸਿੰਘਾ ਮੌਤ ਅਪਣੀ ਤਾਈਂ ਬੁਲਾਯਾ ਸੀ

ਅਹਿਮਦ ਸ਼ਾਹ ਦੀ ਲਾਹੌਰੋਂ ਚੜ੍ਹਾਈ

ਦਿਨ ਰਿਹਾ ਸਤਾਰਾਂ ਲਾਹੌਰ ਅੰਦਰ ਖੂਬ ਦੇਸ ਦੀ ਲੁਟ ਲੁਟਾਈ ਕੀਤੀ
ਸ਼ਹਿਰ ਵਿਚ ਨਾ ਛਡਿਆ ਕਿਤੇ ਪੈਸਾ ਮਾਰ ਖਾਨਾਂ ਖੂਬ ਸਫਾਈ ਕੀਤੀ
ਫੌਜ ਕਾਬਲੋਂ ਭੀ ਹੋਰ ਆਣ ਪੁਜੀ ਲੈ ਕੇ ਤੁਰਤ ਦਿੱਲੀ ਵਲ ਧਾਈ ਕੀਤੀ
ਚੜ੍ਹਿਆਬਾਦਸ਼ਾਹ ਦਿੱਲੀ ਦਾ ਰੁਕਕਰਕੇ ਵਿਚ ਰਾਹਾਂ ਦੇ ਧੂੜਧਮਾਈ ਕੀਤੀ
ਫੌਜ ਗਿਲਜਿਆਂ ਦੀ ਪਰ੍ਹਾ ਬੰਨ੍ਹ ਚੱਲੀ ਲੁਟ ਦੇਸ ਦੀ ਮਾਰ ਤਬਾਹੀ ਕੀਤੀ
ਪਾਈ ਲੁੱਟ ਦੁਰਾਨੀਆਂਦੇਸ ਅੰਦਰ ਖਾਕ ਪਿੰਡਾਂ ਦੀ ਮਾਰ ਉਡਾਈ ਕੀਤੀ
ਆਇ ਕਾਲੀ ਦੈਂਤ ਬੇਤਰਸ ਭਾਰੇ ਓਹਨਾਂ ਮਾਰਕੇ ਤੰਗ ਲਕਾਈ ਕੀਤੀ
ਭੇਡ ਬੱਕਰੀ ਕਿਤੇ ਨ ਰਹਿਣ ਦਿੱਤੀ ਲੁਟ ਰਾਹਾਂ ਦੇ ਵਿਚ ਮਚਾਈ ਕੀਤੀ
ਕੱਠਾ ਪੱਛਮੋਂ ਹੋਇ ਤੂਫਾਨ ਚੜ੍ਹਿਆ ਡਾਢੀ ਵਿਚ ਪੰਜਾਬ ਸਫਾਈ ਕੀਤੀ
ਰੌਲਾ ਪੈ ਗਿਆ ਭਾਰਾ ਕਰਤਾਰ ਸਿੰਘਾ ਸ਼ਾਹ ਦੇਸ ਦੀ ਗਰਦ ਉਡਾਈ ਕੀਤੀ

† ੮ ਜਨਵਰੀ ੧੭੪੮ ਨੂੰ ਸ਼ਾਹ ਸ਼ਾਹਦਰੇ ਪੁਜਾ ੧੦ ਤਾਰੀਖ ਨੂੰ ਰਾਵੀ ਟੱਪ ਹਮਲਾ ਕਰ ਦਿਤ ਤੇ ੧੩ ਤਾਰੀਖ ਨੂੰ ਲਾਹੌਰੀ ਫੌਜਾਂ ਨੂੰ ਹਾਰ ਦੇ ਲਾਹੌਰ ਤੇ ਕਬਜਾ ਹੋ ਗਿਆ।

ਹ ਰ ਗੁ

०ਜਿਹੜਾ ਉਸਨੇ ਸ਼ਾਹ ਨਿਵਾਜ ਨਾਲ ਕੀਤਾ।

ਵਾਕ ਕਵੀ

ਸਿੰਘ ਜੰਗਲਾਂ ਦੇ ਵਿਚ ਹੋ ਲਾਂਭੇ ਸਿਆਣੇ ਆਪਣਾ ਆਪ ਬਚਾਇ ਗਏ
ਬਾਕੀ ਗਿਰਜਿਆਂ ਦੇ ਹਥ ਆਇ ਜੇਹੜੇ ਠੱਪ ਖਾਨ ਅਮੀਰ ਬੈਠਾਇ ਗਏ
ਮਾਰੋਮਾਰ ਕਰਦੇ ਦਿੱਲੀ ਵਲ ਜਾਂਦੇ ਪਿੰਡ ਪੀਹੜ ਬਰਬਾਦ ਕਰਾਇ ਗਏ
ਬੁਰੇ ਦੇਸ ਦੇ ਭਾਗ ਕਰਤਾਰ ਸਿੰਘਾ ਕੋਈ ਪੁੱਜ ਕੁਕਰਮ ਕਮਾਇ ਗਏ

ਮਹੰਮਦ ਸ਼ਾਹ ਰੰਗੀਲੇ ਨੇ ਦਿਲੀਓਂ ਫੌਜਾਂ ਚੜ੍ਹਾਨੀਆਂ

ਜਾਨਹੀਲ ਦਿੱਲੀ ਸ਼ਾਹਨਿਵਾਜ ਪੁਜਾ ਓਸ ਕੀਤੀਆਂਜਾਂਆਹੋਜ਼ਾਰੀਆਂ ਸਨ
ਬਾਦਸ਼ਾਹ ਸੁਣਗਜ਼ਬਦੇ ਵਿਚਆਯਾ ਫੌਜਾਂ ਓਸਨੇ ਚਾੜ੍ਹੀਆਂ ਭਾਰੀਆਂ ਸਨ
ਅਹਿਮਦਸ਼ਾਹਸ਼ਾਹਜ਼ਾਦੇਦੇਹੁਕਮ ਬਲੇ ਹੋਈਆਂਦਿੱਲੀਓਂਖੂਬ ਤਿਆਰੀਆਂ ਸਨ
ਬੜੇ ਬੜੇ() ਸੂਦਾਰ ਸਨ ਨਾਲ ਆਏ ਪਈਆਂ ਰਾਹਾਂ ਦੇਵਿਚਖਵਾਰੀਆਂ ਸਨ
ਆਯਾ੦ਅੱਸੀ ਹਜ਼ਾਰ ਸਵਾਰ ਜੰਗੀ ਅੱਗੇ ਜਿਨ੍ਹਾਂ ਮੁਹਿਮਾਂ ਕਈਮਾਰੀਆਂ ਸਨ
ਗੱਡੇ ਗੋਲੇ ਬਾਰੂਦ ਦੇ ਭਰੇ ਹੋਏ ਬਹੁਤ ਨਾਲ ਤੋਪਾ੧ਆਤਸਬਾਜ਼ੀਆਂ ਸਨ
ਚੱਲੇਨਾਲ ਦੁਰਾਨੀਦੇ ਜੰਗਕਰਨੇ ਬਾਹਵਾਂ ਕਾਲਭਗਵਾਨ ਖਲਾਰੀਆਂ ਸਨ
ਟੁਰੇ ਵਲ ਲਾਹੌਰ ਕਰਤਾਰ ਸਿੰਘਾ ਫੌਜਾਂ ਪਾਸ ਸਰਹੰਦ ਉਤਾਰੀਆਂ ਸਨ

ਸਰਹੰਦ ਦੇ ਪਾਸ ਮਨੋਰੇ ਦੇ ਮੈਦਾਨ ਵਿਚ ਦੁਹਾਂ ਦਲਾਂ ਦਾ ਮੁਕਾਬਲਾ

ਦੋਵੇਂ ਦਲ ਆਇ ਦੋਹਾਂ ਪਾਂਸਿਆਂ ਥੀਂ ਮਾਰੋ ਮਾਰਕਰ ਧੂੜ ਧੁਮਾਈ ਕੀਤੀ
ਹੋਯਾ ਪਾਸ ਮਨੋਰੇ ਦੇ ਟਾਕਰਾ ਆ ਦੋਹਾਂ ਦਲਾਂ ਨੇ ਜ਼ੋਰ ਅਜ਼ਮਾਈ ਕੀਤੀ
ਪਿਆ ਬੜਾ ਭਾਰਾ ਘਮਸਾਨ ਓਥੇ ਮਾਰ ਮੌਤ ਨੇ ਭਾਰੀ ਤਬਾਹੀ ਕੀਤੀ
ਕਰਮਦੀਨ ੧ ਹਾਥੀ ਉਤੇ ਵੈਠਾ ਲੜਦਾ ਆਣ ਮੌਤ ਨੇ ਹੁਕਮ ਸੁਣਾਈ ਕੀਤੀ

---

ਸ਼ਾਹਜਾਦੇ ਅਹਿਮਦ ਸ਼ਾਹ ਦੇ ਨਾਲ ਵਜੀਰ ਕਮਰਦੀਨ ਮੀਰ ਮਨੂੰ ਮਾਧੋ ਸਿੰਘ ਜੈਪੁਰੀਆਂ ਜੋ ਜੈ ਸਿੰਘ ਰਾਜਪੂਤ ਦਾ ਪੁਤਰ ਸੀ ਅਤੇ ਜਿਸ ਦਾ ਦੂਸਰਾ ਨਾਮ ਈਸ਼ਰ ਸਿੰਘ ਸੀ ਅਬਦੁਲ ਨਸੂਰ ਖਾਂ ਸਫਦਰ ਜੰਗ ਸੱਯਦ ਸਲਾਬਤ ਖਾਂ ਆਦਿ ਜੰਗੀ ਸਰਦਾਰ ਤੇ ਜੰਗ ਦੇ ਮਛ ਆਏ ਸਨ।

ਹ ਰ ਗੁ ੜ ਲਖ ਫੌਜ ਲਿਖਦਾ॥

੦ਆਤਸ਼ਬਾਜੀਆਂ ਅਗ ਬਰਸਣ ਵਾਲੀਆ।

੧ਦੀਵਾਨ ਅਮਰਨਾਥ ਆਪਣੀ ਬਣਾਈ ਤਵਾਰੀਖ ਖਾਲਸਾ ਦੀਵਾਨ ( ਜੋ ਫਾਰਸੀ ਜ਼ਬਾਨ ਵਿਚ ਦਸਤੀ ਲਿਖਤ ਹੈ ) ਵਿਚ ਲਿਖਦਾ ਹੈ ਕਿ ਕਰਮਦੀਨ ਨੂੰ ਨਮਾਜ ਪੜਦਿਆਂ ਦੁਸ਼ਮਣ ਦਾ ਗੋਲਾ ਗੋਡੇ ਤੇਵਜੀ ਸੀ ਜੋ ਲਤ ਉਡਾ ਕੇ ਲੈ ਗਿਆ ਤੇ ਓਸ ਨਾਲ ਕਮਰ ਦੀਨ ਮਰ ਗਿਆ।

ਗੋਲੀ ਵੱਜੀ ਵਜ਼ੀਰ ਦੇ ਵਿਚ ਮਥੇ ਮੀਰ ਮੰਨੂ ਨੇ ਵੇਖ ਦਾਨਾਈ ਕੀਤੀ
ਝਟ ਸਾਂਭਕੇ ਪਿਉ ਨੂੰ ਬੈਠ ਗਿਆ ਨਾਹਿੰ ਕਿਸੇ ਨੇ ਭੇਦ ਜਨਾਈ ਕੀਤੀ
ਸਗੋਂ ਫੌਜ ਤੋਂ ੨ਹੱਲਾ ਕਰਵਾ ਦਿਤਾ ਗਜੇ ਸੂਰਮੇ ਖਹਿ ਲੜਾਈ ਕੀਤੀ
ਪਾਯਾ ਬੜਾ ਘਮਸਾਨ ਕਰਤਾਰਸਿੰਘਾ ਚੰਗੀ ਮਰਦ ਨੇ ਹੱਥ ਵਿਖਾਈ ਕੀਤੀ

ਤਥਾ

ਦੋਹਾਂ ਦਲਾਂ ਦਾ ਪਿਆ ਮੁਕਾਬਲਾ ਹੋ ਢੋਲ ਮਾਰ ਦੋ ਤਰਫ ਜਵਾਨ ਆਏ
ਮਾਰੂ ਵੱਜਦੇ ਬੋਲਦੇ ਅਲੀ ਨਾਹਰੇ ਆਪੋ ਆਪਣੇ ਕਸਬ ਅਜ਼ਮਾਨ ਆਏ
ਪਰ ਬੰਨ੍ਹਕੇ ਜੁਟੀਆਂ ਆਣ ਫੌਜਾਂ ਨਿਕਲ ਸੂਰਮੇ ਵਿਚ ਮੈਦਾਨ ਆਏ
ਚੱਲੀ ਵਿਚ ਮੈਦਾਨ ਤਲਵਾਰ ਡਾਢੀ ਆਹਮੋ ਸਾਹਮਣੇ ਚੜ ਤੂਫਾਨ ਆਏ
ਦੋਹਾਂ ਪਾਸਿਆਂ ਦੇ ਚੰਗੇ ਜ਼ੋਰ ਲਗੇ ਲਥੇ ਯੋਧਿਆਂ ਦੇ ਭਾਰੇ ਘਮਸਾਨ ਆਏ
ਤੱਛਾ ਮੁਛ ਹੋ ਗਈ ਕਰਤਾਰ ਸਿੰਘਾ ਮਾਸ ਕਾਂ ਕੁਤੇ ਗਿਦੜ ਖਾਨ ਆਏ

ਅਹਿਮਦ ਸ਼ਾਹ ਦੁਰਾਨੀ ਦਾ ਨੁਕਸਾਨ

ਜਦੋਂ ਮਚਿਆ ਆਨ ਘਮਸਾਨ ਭਾਰਾ ਮੌਤ ਸੂਰਮੇ ਮਾਰ ਖਪਾ ਦਿਤੇ
ਪਾਸਾ ਹਲਕਾ ਕੋਈ ਨ ਦੋਹਾਂ ਵਿਚੋਂ ਰਾਜਪੂਤਾਂ ਨੇ ਹਥ ਦਿਖਾ ਦਿਤੇ
ਓਧਰ ਗਿਲਜਿਆਂ ਅਤੇ ਦੁਰਾਨੀਆਂ ਨੇ ਖਪੇ ਵਿਚ ਮੈਦਾਨ ਦੇ ਪਾ ਦਿਤੇ
ਬਾਜੀ ਐਨ ਨੇੜੇ ਤਦੋਂ ਆ ਗਈ ਸੀ ਪਰ ਭਾਗਾਂ ਨੇ ਕੰਮ ਉਲਟਾ ਦਿਤੇ
ਕੋਹਕਬਾਨ ਜੋ ਲਏ ਲਾਹੌਰ ਵਿਚੋਂ ਉਹ ਵਿਚ ਮੈਦਾਨ ਗਡਾ ਦਿਤੇ
ਪਰ ਬੇਵਕੂਫਾਂ ਕੀਤੀ ਬੇਵਕੂਫੀ ਮੂੰਹ ਆਪਣੇ ਵਲ ਰਖਾ ਦਿਤੇ
ਨਾ ਸੋਚਿਆ ਮੂਰਖਾਂ ਗਿਲਜਿਆਂ ਨੇ ਇਕੋ ਵਾਰ ਹੀ ਤੋੜੇ ੧ ਧੁਖਾ ਦਿਤੇ
ਪਏ ਬਣਕੇ ਮੌਤ ਦੁਰਾਨੀਆਂ ਦੀ ਗਿਲਜੇ ਸੈਂਕੜੇ ਮਾਰ ਵਿਛਾ ਦਿਤੇ
ਫੌਜ ਆਪਣੀ ਆਪ ਹੀ ਮਾਰ ਲਈ ਆਣ ਹੌਂਸਲੇ ਸਾਰਿਆਂ ਢਾ ਦਿਤੇ
ਧਾਵੇ ਰਾਜਪੂਤਾਂ ਕੀਤੇ ਬੜੇ ਸਖਤੇ ਪੈਰੋਂ ਕਾਬਲੀ ਲੋਕ ਭਜਾ ਦਿਤੇ

---

੨ ਜਿਸ ਵੇਲੇ ਵਜੀਰ ਕਮਰਦੀਨ ਜੋ ਮੰਨੂੰ ਦਾ ਬਾਪ ਸੀ ਮਰ ਗਿਆ ਤਦ ਈਸ਼ਰ ਸਿੰਘ ਜੈਪੁਰੀਆਂ ਆਪਣੇ ਵੀਹ ਹਜਾਰ ਜਵਾਨ ਸਣੇ ਮੈਦਾਨ ਖੜਕੇ ਪੱਤਰਾ ਵਾਚ ਗਏ।

ਹ ਰ ਗੁ ਬਾਰੂਦ ਨੂੰ ਅਗ ਲਗਣ ਤੋਂ ੧੦੦੦ ਅਫਗਾਨਾਂ ਦਾ ਮਰਨਾ ਦਸਦਾ ਹੈ ਜੋ ਕਿ ਅਸਲ ਹਾਰ ਦਾ ਕਾਰਨ ਕਿਹਾ ਜਾ ਸਕਦਾ ਹੈ।

ਨਠੇ ਛਡ ਮੈਦਾਨ ਲਾਹੌਰ ਵੰਨੇ ਦੱਬ ਪਾਰ ਸਤਲੁਜ ਲੰਘਾ ਦਿਤੇ
ਜਿਤੀ ਦਿਲੀ ਦੀ ਫੌਜ ਕਰਤਾਰ ਸਿੰਘਾ ਅਹਿਮਦਸ਼ਾਹ ਦੇ ਛਕੇ ਛੁਡਾ ਦਿਤੇ

### ਦੁਰਾਨੀਆਂ ਨੂੰ ਹਾਰ

ਹਲੀ ਪੈਰਾਂ ਤੋਂ ਫੌਜ ਦੁਰਾਨੀਆਂ ਦੀ ਦਿਲੀ ਵਾਲਿਆਂ ਤੋਂ ਖਾ ਕੇ ਹਾਰ ਨਠੇ
ਮੰਨੂੰ ਮੀਰ ਧਾਵਾ ਪਿਛੇ ਬੋਲ ਦਿਤਾ ਸਾਰੇ ਗਿਲਜੇ ਹੋ ਸ਼ਰਮਸ਼ਾਰ ਨਠੇ
ਛਡ ਸਾਜ਼ ਸਮਾਨ ਮੈਦਾਨ ਅੰਦਰ ਕਰ ਵਲ ਲਾਹੌਰ ਮੁਹਾਰ ਨਠੇ
ਇਕ ਦੂਸਰੇ ਨੂੰ ਕਿਸੇ ਪੁਛਿਆ ਨਾ ਬਾਦਸ਼ਾਹ ਦੇ ਤਾਈਂ ਵਿਸਾਰ ਨਠੇ
ਪਿਛੇ ਮੀਰ ਮੰਨੂੰ ਲਗਾ ਚਲਾ ਆਯਾ ਗਿਲਜੇ ਲੰਘ ਚਨਾਬ ਤੋਂ ਪਾਰ ਨਠੇ
ਲਿਆ ਸਾਂਭ ਲਾਹੌਰ ਕਰਤਾਰ ਸਿੰਘਾ ਆ ਦੁਰਾਨੀਆਂ ਦੇ ਮਦਦਗਾਰ ਨਠੇ

### ਇਸ ਰੌਲੇ ਵਿਚ ਸਿੰਘਾਂ ਨੇ ਮੁਖਬਰ ਸੋਧਣੇ

ਅਹਿਮਦਸ਼ਾਹ ਤਾਂ ਹਾਰ ਖਾਂ ਨੱਠ ਗਿਆ ਸਾਰਾ ਦੇਸ ਪੰਜਾਬ ਖਵਾਰ ਕਰਕੇ
ਲੱਗਾ ਵਿਚ ਰੌਲੇ ਦਾਓ ਖਾਲਸੇ ਨੂੰ ਸਾਰੇ ਆਣ ਪਏ ਵੇਲਾ ਸੰਭਾਰ ਕਰਕੇ
ਚੁਗਲਬਾਜ਼ ਸਾਰੇ ਢੂੰਡ ਢੂੰਡ ਮਾਰੇ ਕਰਜ਼ਾ ਆਪਣੇ ਸਿਰੋਂ ਉਤਾਰ ਕਰਕੇ
ਸਾਹਿਤਰਾਇ ਨੁਸ਼ਹਿਰੀਆ ਮਾਰਦਿਤਾ ਜੜ੍ਹੀਂ ਤੇਲ ਚੰਗਾ ਓਹਦੀ ਡਾਰ ਕਰਕੇ
ਫੇਰ ਰਾਮੇ ਰੰਧਾਵੇ ਦੀ ਖਬਰ ਲਈ ਹਰਮੁਖਦਾਸ ਜੰਡਿਆਲੀਆ ਮਾਰ ਕਰਕੇ
ਜੋਧਨਗਰਵਾਲਾ ਧਰਮਾ ਮਾਰਿਓ ਨੇ ਕਰਮੰਛੀਨੇ ਤਾਈਂ ਫੜ ਪਾਰ ਕਰਕੇ
ਸਨਮੁਖਰਾਇ ਵਟਾਲੀਆ ਸੋਧਿਆ ਜਾ ਭੀਲੋਵਾਲੀਆ ਗੌਣਾ ਵਿਚਾਰ ਕਰਕੇ
ਰਾਇ ਬਖਤ ਮਜੀਠ ਦਾ ਠਪਯੋ ਨੇ ਮਡਿਆਲੀਆ ਹਸਨਾ ਤਾੜ ਕਰਕੇ
ਏਸੇ ਤਰ੍ਹਾਂ ਪਾਪੀ ਕੁਤੇ ਮਾਰ ਦਿਤੇ, ਦਿਤੇ ਚੰਗੇ ਇਨਾਮ ਸਵਾਰ ਕਰਕੇ
ਹੋਰ ਖਾਨਾਂ ਅਮੀਰਾਂ ਦੀ ਸੋਧ ਕੀਤੀ ਗੁਸੇ ਦਿਲਾਂ ਅੰਦਰ ਵਡੇ ਧਾਰ ਕਰਕੇ
ਧੁਮਾਂ ਫੇਰ ਪੰਜਾਬ ਦੇ ਵਿਚ ਪਈਆਂ ਚੋਰਾਂ ਮੁਗਲਾਂ ਤਾਈਂ ਉਚਾਰ ਕਰਕੇ
ਲੋਕ ਡਰ ਗਏ ਬਹੁਤ ਕਰਤਾਰਸਿੰਘਾ ਹਾਕਮ ਬੈਠ ਗਏ ਹੌਂਸਲਾ ਹਾਰ ਕਰਕੇ

### ਵਾਕ ਕਵੀ

ਅਹਿਮਦਸ਼ਾਹ ਦੀ ਠੱਪੀ ਗਈ ਖੁੰਭ ਭਾਵੇਂ ਪਰਦੇਸ ਦੀ ਭਾਰੀ ਤਬਾਹੀ ਹੋਈ
ਆਉਂਦੇ ਜਾਂਦੇ ਪੰਜਾਬ ਨੂੰ ਲੁਟ ਖੜਿਆ ਚੰਗੀ ਹਾਕਮਾ ਠਪ ਠਪਾਈ ਹੋਈ

ਸੂਬੇ ਖਾਨ ਅਮੀਰ ਸਭ ਹੋਇ ਢਿਲੇ ਕਲਾ ਸਿੰਘਾਂ ਦੀ ਆਣ ਸਵਾਈ ਹੋਈ
ਜਥੇ ਵਿਚ ਪੰਜਾਬ ਦੇ ਫੈਲ ਗਏ ਘਰੀਂ ਜ਼ਾਲਮਾਂ ਨਾਲ ਦੁਹਾਈ ਹੋਈ
ਸਿੰਘਾ ਸੋਧਿਆ ਚੁਣਕੇ ਵੈਰੀਆਂ ਨੂੰ ਉਤੇ ਮੁਖਬਰਾਂ ਮਾਰ ਕੁਟਾਈ ਹੋਈ
ਵੜ ਵੱਟ ਗਏ ਸਾਰੇ ਕਰਤਾਰ ਸਿੰਘਾ ਕੁਝ ਚਿਰ ਨ ਫੜ ਫੜਾਈ ਹੋਈ

੧੮੪ ਈਸਵੀ ੧੭੦੫ ਬਿਕ੍ਰਮੀ ਮੁਐਜਨ ਮੌਲਕ ਮੀਰ ਮੰਨੂੰ ਨੇ
ਲਾਹੌਰ ਦੀ ਸੂਬੇਦਾਰੀ ਸਾਂਭਣੀ ਤੇ ਲੱਖੂ ਨੂੰ ਸਜਾ

ਅਹਿਮਦਸ਼ਾਹ ਪੰਜਾਬ ਨੂੰ ਛਡ ਗਿਆ ਬਹੁਤ ਬੁਰੀ ਤਰ੍ਹਾਂ ਖਾਕੇ ਹਾਰ ਭਾਈ
ਫੌਜਾਂ ਬਾਦਸ਼ਾਹੀ ਆ ਲਾਹੌਰ ਗਈਆਂ ਬੰਦੋਬਸਤ ਸਭ ਲਿਆ ਸੰਭਾਰ ਭਾਈ
ਮੀਰ ਮੰਨੂੰ ਲਾਹੌਰ ਦਾ ਬਣ ਸੂਬਾ ਤਖਤ ਮਲ ਬੈਠਾ ਧਰਨਾ ਮਾਰ ਭਾਈ
ਲੱਖੂ ਤਾਈਂ ਸ਼ਾਹਜ਼ਾਦੇ ਨੇ ਕੈਦ ਕੀਤਾ ਤੀਹ ਲਖ ਡੰਨ ਲਾਯਾ ਭਾਰ ਭਾਈ
ਜਾਇਦਾਦ ਸਾਰੀ ਉਹਦੀ ਜ਼ਬਤ ਕੀਤੀ ਭਾਰਾ ਨਿਮਕਹਰਾਮ ਵਿਚਾਰ ਭਾਈ
ਬਾਈ ਲਖ ਨੀਲਾਮ ਕਰ ਵੱਟ ਲਿਆ ਅਠ ਲਖ ਰਹੀ ਬਾਕੀ ਚਿਤਾਰ ਭਾਈ
ਉਹਦੇ ਬਦਲੇ ਰਖਿਆ ਕੈਦ ਉਹਨੂੰ ਮੀਰਮੰਨੂੰ ਭਾਰਾ ਗੁਸਾ ਧਾਰ ਭਾਈ
ਕੌੜਾ ਮਲ ਦੀਵਾਨ ਵਜ਼ੀਰ ਕੀਤਾ ਦਿਤੇ ਓਸਨੂੰ ਸਭ ਅਖਤਿਜ਼ਾਰ ਭਾਈ
ਲੱਖੂ ਓਸਦੇ ਹੋ ਸਪੁਰਦ ਗਿਆ ਗਈਆਂ ਸ਼ੇਖੀਆਂ ਹੋ ਉਡਾਰ ਭਾਈ
ਤਖਤਾਤਖਤ ਤੋਂ ਹੋਯਾ ਕਰਤਾਰਸਿੰਘਾ ਬੁਰੇ ਕਰਮ ਹੋਏ ਸਿਰ ਅਸਵਾਰ ਭਾਈ

ਲੱਖੂ ਦੀ ਮੌਤ

ਕੌੜਾ ਮਲ ਸਤਿਗੁਰਾਂ ਦਾ ਸਿਖ ਹੈਸੀ ਕੈਦ ਵਿਚ ਲੱਖੂ ਓਸ ਪਾਇ ਦਿੱਤਾ
ਕਰਮਾਂ ਓਹਦਿਆਂਦਾ ਫਲ ਦੇਣਬਦਲੇ ਉਹਨੂੰ ਸਿਖਾਂ ਸਪੁਰਦ ਕਰਾਇ ਦਿੱਤਾ
ਕੈਦ ਛੋਟ ਮਕਾਨ ਦੇ ਵਿਚ ਕਰਕੇ ਮੁਘ ਛੱਤ ਦੇ ਵਿਚ ਰਖਾਇ ਦਿੱਤਾ
ਲੱਖੂ ਜ਼ਾਲਮ ਪਿਆ ਹੈ ਜੇਹਲਖਾਨੇ ਸਾਰੇ ਦੇਸ ਦੇ ਵਿਚ ਸੁਣਾਇ ਦਿੱਤਾ
ਲੋਕ ਸਤੇ ਹੈਸਨ ਲੱਖੂ ਚੰਦਰੇ ਤੋਂ ਚਾਲਾ ਕਿਸੇ ਨੇ ਇਹ ਚਲਾਇ ਦਿੱਤਾ
ਇਹਦੇ ਸਿਰ ਉਤੇ ਟੱਟੀ ਫਿਰੇ ਜੇਹੜਾ ਵੱਡਾ ਪੁੰਨ ਕਮਾਇ ਯਤਾਇ ਦਿੱਤਾ
ਇਹਦੇਸ ਘਾਤੀ ਵਡਾ ਹੈਂਸਯਾਰਾ ਕਰਮਾਂ ਕੀਤਿਆਂ ਨੇ ਫਲ ਆਇ ਦਿੱਤਾ
ਲੋਕ ਦੂਰੋਂ ਦੂਰੋਂ ਆਕੇ ਫਿਰਨ ਟੱਟੀ ਪਾਪੀ ਵਿਚ ਪਖਾਨੇ ਦਬਾਇ ਦਿੱਤਾ
ਕਿੰਨਾ ਚਿਰ ਰਿਹਾ ਓਸ ਨਰਕ ਅੰਦਰ ਹੈਸੀ ਜਮਾਂ ਨੇ ਮਨੋਂ ਭੁਲਾਇ ਦਿੱਤਾ

ਨਰਕਾਂ ਵਿਚ ਭੀ ਪਾਪੀ ਨੂੰ ਢੋਈ ਨ ਸੀ ਧਰਮ ਰਾਜ ਹੈਸੀ ਫੁਰਮਾਇ ਦਿੱਤਾ
ਇਹਨੂੰ ਰਹਿਣ ਦਿਓ ਏਸੇ ਨਰਕ ਅੰਦਰ ਹੈਸੀ ਦੇਸ ਨੂੰ ਏਸ ਸਤਾਇ ਦਿੱਤਾ
ਭੋਗੇ ਆਪਣੀ ਕੀਤੀ ਕਰਤਾਰ ਸਿੰਘਾ ਜੀਊਂ ਦਾ ਦੋਜ਼ਕਾਂ ਵਿਚ ਸੁਟਾਇ ਦਿੱਤਾ

ਵਾਕ ਕਵੀ

ਛੇ ਮਾਹ ਭੋਗੇ ਦੁਖ ਨਰਕ ਅੰਦਰ ਦੁਖ ਹੋ ਕੇ ਪਾਪੀ ਸਿਧਾਇ ਗਿਆ
ਮਰ ਗਿਆ ਜਹਾਨ ਤੇ ਰਿਹਾ ਨ ਉਹ ਪਿਛੇ ਦੁਨੀ ਦੇ ਦੀਨ ਗਵਾਇ ਗਿਆ
ਛਡ ਗਿਆ ਬਦਨਾਮੀਆਂ ਖਟ ਪਿਛੇ ਸਦਾ ਲਈ ਕਲੰਕ ਲਵਾਇ ਗਿਆ
ਬਾਦਸ਼ਾਹੀ ਦੇ ਝੂਠੇ ਹੰਕਾਰ ਅੰਦਰ ਐਵੇਂ ਮਾਨੁਖ ਦੇਹ ਵੰਜਾਇ ਗਿਆ
ਜ਼ੋਰ ਪਾਕੇ ਖਟੀਆਂ ਨੇਕੀਆਂ ਨ ਖੱਟ ਬਦੀਆਂ ਜਮ੍ਹਾਂ ਕਰਾਇ ਗਿਆ
ਮਰਗਿਆ ਉਹ ਦੁਸ਼ਟ ਕਰਤਾਰਸਿੰਘਾ ਪਿਛੋਂ ਨਾਮ ਬਦਨਾਮ ਕਰਾਇ ਗਿਆ

ਸਿੰਘਾਂ ਦਾ ਹਾਲ

ਘੱਲੂਘਾਰਾ ਕੀਤਾ ਲੱਖੂ ਚੰਦਰੇ ਜਾਂ ਭਾਰੇ ਸਿੰਘਾਂ ਦੇ ਤਦੋਂ ਨੁਕਸਾਨ ਹੋਏ
ਸਤ ਅਠ ਹਜ਼ਾਰ ਸ਼ਹੀਦ ਹੋਏ ਬਾਕੀ ਜ਼ਖਮੀ ਬਹੁਤ ਪਛਾਨ ਹੋਏ
ਦੇਸ ਮਾਲਵੇ ਦੇ ਵਿਚ ਵੜੇ ਜਾਕੇ ਵੀਰ ਵੀਰਾਂ ਦੇ ਜਾ ਮਹਿਮਾਨ ਹੋਏ
ਕੀਤੀ ਸੇਵਾ ਮਲਵਈਆਂ ਨੇ ਬਹੁਤਭਾਰੀ ਰਾਜ਼ੀ ਬਹੁਤ ਜਲਦੀਸਿੰਘਆਨ ਹੋਏ
ਫੱਟ ਮਿਲ ਗਏ ਜ਼ਖਮੀਆਂ ਸਾਰਿਆਂ ਦੇ ਲਥੀਮਾਂਦਗੀ ਤਿਆਰ ਜਵਾਨ ਹੋਏ
ਪਠੇ ਖਾਕੇ ਘੋੜੇ ਭੀ ਹੋਇ ਰਾਜ਼ੀ ਸਿੰਘ ਤਿਆਰ ਬਰ ਤਿਆਰ ਪਛਾਨ ਹੋਏ
ਰੌਲਾ ਸੁਣਿਆਂ ਹਾਕਮਾਂ ਵਿਚ ਪਿਆ ਸਿੰਘ ਝਟ ਹੁਸ਼ਿਆਰ ਸੁਜਾਨ ਹੋਏ
ਮਾਝੇ ਦੇਸ ਦੇ ਵਿਚ ਆ ਹੋਏ ਦਾਖਲ ਥਾਂ ਥਾਂ ਉਤੇ ਜ਼ਾਹਿਰ ਜਾਨ ਹੋਏ
ਏਸ ਰਾਜ ਰੌਲੇ ਵਿਚ ਸਿੰਘ ਸਾਰੇ ਵਲ ਮੁਖਬਰਾਂ ਰਖ ਧਿਆਨ ਹੋਏ
ਦੋਖੀ ਪੰਥ ਦੇ ਮਾਰੇ ਕਰਤਾਰ ਸਿੰਘਾ ਲੁਟਾਂ ਲੁਟੀਆਂ ਬੀਰ ਬਲਵਾਨ ਹੋਏ

ਤਥਾ

ਅਹਿਮਦਸ਼ਾਹ ਨੇ ਜਦੋਂ ਲਾਹੌਰ ਲੁਟੀ ਓਦੋਂ ਸਿੰਘਾਂ ਨੇ ਭੀ ਗਫੇ ਲਾਇ ਚੰਗੇ
ਇਰਦ ਗਿਰਦ ਦੇ ਖਾਨਾਂ ਅਮੀਰਾਂ ਤਾਈਂ ਮਜ਼ੇ ਜ਼ੁਲਮ ਦੇ ਫੇਰ ਚਖਾਇ ਚੰਗੇ
ਘੱਲੂਘਾਰੇ ਦੀਆਂ ਕਸਰਾਂ ਕਢ ਲਈਆਂ ਪੂਰੇ ਆਪਣੇ ਘਾਟੇ ਕਰਾਇ ਚੰਗੇ

ਫੇਰ ਜੰਗ ਪਿਆ ਦੁਹਾਂ ਦਲਾਂ ਦਾ ਜਾਂ ਸ਼ਾਹੀ ਮਾਲ ਅਸਬਾਬ ਲੁਟਾਇ ਚੰਗੇ
ਦੁਹਾਂ ਬਾਦਸ਼ਾਹਾਂ ਨੂੰ ਫੇਰੇ ਹਥ ਵਾਹਵਾ ਅਫਸਰ ਮਾਰਕੇ ਛਾਪੇ ਰੁਵਾਇ ਚੰਗੇ
ਮੰਨੂੰ ਮੀਰ ਲਾਹੌਰ ਜਾਂ ਸਾਂਭ ਬੈਠਾ ਕੌੜਾ ਮਲ ਨੇ ਪੱਖ ਨਿਭਾਇ ਚੰਗੇ
ਉਤੇ ਸਿੰਘਾਂ ਦੇ ਜ਼ੋਰ ਨਾ ਪੈਣ ਦਿੱਤਾ ਤਦੋਂ ਸਿੰਘਾਂ ਨੇ ਲਾਭ ਉਠਾਇ ਚੰਗੇ
ਜਥੇ ਪੰਥ ਅੰਦਰ ਨਵੇਂ ਬਹੁਤ ਰਲ ਗਏ ਹੋਰ ਸਿੰਘਾਂ ਨੇ ਸਿੰਘ ਸਜਾਇ ਚੰਗੇ
ਪੰਥ ਆਪਣੇ ਪੈਰ ਸੰਭਾਲ ਬੈਠਾ ਇਹ ਵਾਹਿਗੁਰੂ ਨੇ ਢਬ ਲਾਇ ਚੰਗੇ
ਸਾਲ ਠਾਰਾਂ ਸੌ ਛੇਵਾਂ ਕਰਤਾਰ ਸਿੰਘ ਗਿਆ ਬੀਤ ਲਿਖ ਹਾਲ ਸੁਣਾਇ ਚੰਗੇ

ਸਿੰਘਾਂ ਨੇ ਅੰਮ੍ਰਿਤਸਰ ਜਾ ਇਕਠਿਆਂ ਹੋਣਾ

ਪਿਆ ਰਾਜ ਰੌਲਾ ਰਿਹਾ ਦੇਸ ਅੰਦਰ ਸਿੰਘ ਆਪਣੇ ਪੈਰ ਜਮਾ ਬੈਠੇ
ਅੰਮ੍ਰਿਤਸਰ ਫਿਰ ਪੰਥ ਹੋ ਗਿਆ ਕੱਠਾ ਚੰਗਾ ਮੇਲਾ ਵਿਸਾਖੀ ਦਾ ਲਾ ਬੈਠੇ
ਲੱਖੂ ਕੀਤੀਆਂ ਜੋਇ ਖਰਾਬੀਆਂ ਸਨ ਤਾਲ ਤਾਈਂ ਮੁੜ ਸਾਫ ਕਰਾ ਬੈਠੇ
ਤਖਤ ਸ੍ਰੀ ਅਕਾਲ ਦੇ ਪਾਸ ਇਕ ਦਿਨ ਸਾਰੇ ਰਲ ਕੇ ਆਣ ਭਰਾ ਬੈਠੇ
ਵਡੇ ਬੁਢੇ ਨਵਾਬ ਕਪੂਰ ਸਿੰਘ ਜਹੇ ਕਠੇ ਹੋ ਕੇ ਸਾਰੇ ਦਾਨਾ ਬੈਠੇ
ਨਿਗ੍ਹਾ ਮਾਰੀਆਂ ਪੰਥ ਦੇ ਘਾਟਿਆਂ ਤੇ ਆਪੋ ਆਪਣੀ ਸੋਚ ਦੁੜ੍ਹਾ ਬੈਠੇ
ਕਹਿਆ ਦਾਨਿਆ ਸੁਣ ਲਓ ਖਾਲਸਾ ਜੀ ਅਸੀਂ ਬਹੁਤ ਨੁਕਸਾਨ ਕਰਾ ਬੈਠੇ
ਸਾਡੇ ਪਾਸ ਨ ਕੋਟ ਤੇ ਕਿਲਾ ਕੋਈ ਕਈ ਮੁਸ਼ਕਲਾਂ ਸਿਰ ਉਠਾ ਬੈਠੇ
ਖੂਨ ਚੋ ਕੇ ਦੇਸ਼ ਕਰ ਫਤਹ ਸਾਰਾ ਕਈ ਵਾਰ ਹਾਂ ਹਥੋਂ ਖੁਹਾ ਬੈਠੇ
ਅਜ ਤਕ ਬਣਾਇਆ ਨਾ ਥਾਂ ਕੋਈ ਦੇਸ਼ ਜਿੱਤ ਕਈ ਵਾਰ ਗੁਵਾ ਬੈਠੇ
ਅਸੀਂ ਆਸਰਾ ਰਖਦੇ ਜੰਗਲਾਂ ਦਾ ਕਿਲਾ ਕੋਟ ਰਚਨਾ ਹਾਂ ਭੁਲਾ ਬੈਠੇ
ਗੜ੍ਹ ਰਚੋ ਕੋਈ ਹੁਣ ਕਰਤਾਰ ਸਿੰਘਾ ਪਿਛੇ ਬੜਾ ਹਾਂ ਵਕਤ ਖੁੰਝਾ ਬੈਠੇ

ਸਿੰਘਾਂ ਦਾ ਵਿਚਾਰ

ਏਸ ਵੇਲੇ ਹੋਯਾ ਪੰਥ ਆਣ ਕੱਠਾ ਝਟ ਪਟ ਕੋਈ ਕਿਲਾ ਬਣਾਈਏ ਜੀ
ਕੋਟ ਚੋਟ ਤੋਂ ਸਦਾ ਬਚਾਈ ਰਖੇ ਓਟ ਆਪਣੀ ਕੋਈ ਰਖਾਈਏ ਜੀ
ਕਿਲਾ ਪਾਸ ਹੋਵੇ ਆਇ ਵੈਰੀਆਂ ਦਾ ਆਕੀ ਹੋਇਕੇ ਜ਼ੋਰ ਤੁੜਾਈਏ ਜੀ
ਜਥੇ ਰੱਖੀਏ ਸਾਜ ਸਮਾਨ ਸਾਰਾ ਵੇਲੇ ਸਿਰ ਲੈ ਖਰਚ ਖਰਚਾਈਏ ਜੀ

ਚੀਜ਼ਾਂ ਜੰਗਲਾਂ ਦੇ ਵਿਚ ਰਖ ਆਉਂਦੇ ਫੇਰ ਹਥ ਨ ਆਉਣ ਗਵਾਈਏ ਜੀ
ਹੋਵੇ ਥਾਂ ਕਹੀਏ ਰਸਦ ਬਸਦ ਕੱਠੀ ਫੇਰ ਕਾਸਨੂੰ ਦੁਖ ਉਠਾਈਏ ਜੀ
ਵੇਖੋ ਸ਼ੇਰ ਭੀ ਘੁਰੇ ਬਣਾਇ ਰਹਿੰਦੇ ਤੇ ਬੇਆਸਰੇ ਅਸੀਂ ਸਦਾਈਏ ਜੀ
ਰਚੋ ਗੜ੍ਹ ਝਬਦੇ ਰਲ ਖਾਲਸਾ ਜੀ ਜਮਾਂ ਜੰਗੀ ਸਾਮਾਨ ਕਰਾਈਏ ਜੀ
ਰੁਝੇ ਹਾਕਮ ਝਗੜਿਆਂ ਵਿਚ ਸਾਰੇ ਅਸੀਂ ਸਮਾਂ ਨ ਹਥੋਂ ਗਵਾਈਏ ਜੀ
ਬਾਦਸ਼ਾਹੀ ਦੀ ਨੀਂਹ ਕਰਤਾਰ ਸਿੰਘਾ ਗੁਰੂ ਆਸਰੇ ਰੱਖ ਦਿਖਾਈਏ ਜੀ

ੴ੮੦੫ ਹਾੜ ਸਿੰਘਾਂ ਨੇ ਰਾਮਗੜ੍ਹੀਆ ਕਿਲ੍ਹਾ ਬਨਾਉਨਾ[1]

ਰਾਮਸਰ ਅਤੇ ਦਰਬਾਰ ਦੇ ਵਿਚ ਸਿੰਘ ਕਰਨ ਪਸੰਦ ਇਕ ਥਾਨ ਆਪੇ
ਲੈਕੇ ਆਗਜ਼ਾ ਸ੍ਰੀ ਦਰਬਾਰ ਸਾਹਿਬੋਂ ਕਿਲਾ ਰਚਨ ਲਗੇ ਬੁਧੀਵਾਨ ਆਪੇ
ਦੋ ਗਜ਼ ਤੋਂ ਰਖ ਕੇ ਨੀਂਹ ਚੌੜੀ ਸਿੰਘ ਲੱਗ ਪਏ ਉਸਾਰਨ ਆਪੇ
ਥਾਉਂ ਥਾਈਂ ਸਾਰਾ ਪੰਥ ਜੁਟ ਪਿਆ ਬਣ ਗਏ ਮਜ਼ਦੂਰ ਤਰਖਾਨ ਆਪੇ
ਕਰਨ ਘਾਣੀਆਂ ਢੋਂਵਦੇ ਸਿਰੀਂ ਪਾਣੀ ਕਹੀਆਂ ਵਾਹੁੰਦੇ ਗਾਰਾ ਫੜਾਨ ਆਪੇ
ਆਪੇ ਕੰਧਾਂ ਬਨਾਉਣ ਤੇ ਪਾਉਣ ਛੱਤਾਂ ਆਪੇ ਦੇਗ ਬਨਾਉਣ ਤੇ ਖਾਨ ਆਪੇ
ਕਾਰ ਗੁਰੂ ਦੀ ਸਮਝ ਕੇ ਕਰਨ ਸਾਰੇ ਵਾਂਗ ਸੇਵਕਾ ਸੇਵ ਕਮਾਨ ਆਪੇ
*ਦੋ ਮਾਹ ਵਿਚ ਕਿਲਾ ਤਿਆਰ ਹੋਯਾ ਜਿਹੜਾ ਵੇਖਦੇ ਕੰਮ ਨਿਭਾਨ ਆਪੇ
ਖਾਈ ਬੁਰਜ ਤੇ ਛੱਈਆਂ ਤਿਆਰ ਕੀਤੇ ਸੋਚ ਸਮਝ ਕੇ ਰਚੇ ਮਕਾਨ ਆਪੇ
ਰਾਮਗੜ੍ਹ ਫਿਰ ਨਾਮ ਕਰਤਾਰ ਸਿੰਘਾ ਓਸ ਕੋਟ ਦਾ ਸਿੰਘ ਰਖਾਨ ਆਪੇ

ਵਾਕ ਕਵੀ

ਰਾਮਗੜ੍ਹ ਸਿੰਘਾਂ ਕਿਲਾ ਰਚ ਲਿਆ ਵਿਚ ਜਮ੍ਹਾਂ ਸਾਮਾਨ ਕਰਾਯਾ ਜੀ
ਗਿਰਦ ਗਿਰਦ ਉਹਦੇ ਖੇਤੀ ਬੀਜ ਲਈ ਚੰਗਾ ਸਾਜ ਸਾਮਾਨ ਬਣਾਯਾ ਜੀ
ਉਹਨ੍ਹਾਂ ਖੇਤੀਆਂ ਦਾ ਨਾਮ ਰਾਮ ਨੌਮੀ ਨਾਲ ਖੁਸ਼ੀ ਦੇ ਆਣ ਸੁਣਾਯਾ ਜੀ
ਪਹਿਲੀ ਨੀਂਹ ਇਹ ਰਾਜ ਦੀ ਧਰੀ ਸਿੰਘਾਂ ਚੰਗੇ ਸ਼ੁਭ ਸਮੇਂ ਟੱਕ ਲਾਯਾ ਜੀ
ਆਣ ਤਦੋਂ ਤੋਂ ਰਾਜ ਪ੍ਰਤਾਪ ਵਧਿਆ ਮੁਗਲਾਂ ਤਾਈਂ ਕਰਤਾਰ ਘਟਾਯਾ ਜੀ
ਉਨ੍ਹਾਂ ਥਾਵਾਂ ਦਾ ਵੇਖ ਕਰਤਾਰ ਸਿੰਘਾ ਹੈ ਸਮੇਂ ਨਿਸ਼ਾਨ ਗਵਾਯਾ ਜੀ

ਪੰਥ ਦੇ ਦੋਖੀਆਂ ਦੀ ਸਲਾਹ

ਵੈਰੀ ਪੰਥ ਦੇ ਤਕਦੇ ਦਾਉ ਹੈਸਨ ਕਦੋਂ ਅਸੀਂ ਪਿਆਰ ਵੰਡਾਈਏ ਜੀ

---

੧ ਹ: ਰ: ਗੁਪਤਾ    ੨ ਮਈ ਨਵੰਬਰ ੧੭੪੮।

ਰੌਲਾ ਬੰਦ ਹੋਇਆ ਸੂਬੇ ਤਾਈਂ ਕਹਿੰਦੇ ਦੇਸ ਵਲ ਧਯਾਨ ਲਗਾਈਏ ਜੀ
ਸਿੰਘਾ ਕੌਮ ਭਾਰੀ ਖਤਰਨਾਕ ਹੈ ਜੇ ਬੰਦੋਬਸਤ ਕਰ ਜ਼ੋਰ ਕਰਾਈਏ ਜੀ
ਜ਼ੋਰ ਫੜ ਗਏ ਫੇਰ ਜੇ ਦੇਸ ਅੰਦਰ ਤੰਗ ਕਰਨਗੇ ਸੱਚ ਸੁਨਾਈਏ ਜੀ
ਅੰਮ੍ਰਿਤਸਰ ਸੁਣਿਆ ਸਿੰਘਾਂ ਕੱਠ ਕੀਤਾ ਫੌਜਾਂ ਭੇਜਕੇ ਓਥੋਂ ਉਠਾਈਏ ਜੀ
ਕਿਲਾ ਲਿਆ ਬਣਾ ਹੈ ਖਾਲਸੇ ਨੇ ਮਾਰ ਝੁੰਬੇ ਦੇ ਬਾਹਰ ਕਢਾਈਏ ਜੀ
ਕਿਸੇ ਥਾਂ ਨਾਹੀਂ ਸਿੰਘ ਜਮ੍ਹਾਂ ਹੋਵਣ ਫੌਜ ਗਸ਼ਤੀ ਤੁਰਤ ਚੜ੍ਹਾਈਏ ਜੀ
ਇਨ੍ਹਾਂ ਸਿੰਘਾਂ ਦੇ ਤਈਂ ਕਰਤਾਰ ਸਿੰਘਾ ਮਾਰ ਦੇਸ਼ ਤੋਂ ਬਾਹਰ ਧਕਾਈਏ ਜੀ

ਹਾੜ ੧੮੦੬ ਨੂੰ ਮੀਰ ਮੰਨੂੰ ਨੇ ਗਸ਼ਤੀ ਫੌਜ ਚੜ੍ਹਾਨੀ

ਆਖੇ ਲੱਗਕੇ ਚੰਦਰੇ ਅਹਿਲਕਾਰਾਂ ਮੰਨੂੰ ਆਖਿਆ ਫੌਜਾਂ ਚੜ੍ਹਾਓ ਜਲਦੀ
ਦਿੱਤਾ ਅਫਸਰਾਂ ਨੂੰ ਹੁਕਮ ਤਾੜ ਕਰਕੇ ਸਿੰਘ ਮਾਰਕੇ ਦੇਸੋਂ ਧਕਾਓ ਜਲਦੀ
ਖਤ ਲਿਖੇ ਪਹਾੜੀਆਂ ਰਾਜਿਆਂ ਨੂੰ ਤੁਸੀਂ ਹੁਕਮ ਬਜਾ ਲਿਆਓ ਜਲਦੀ
ਜਿਹੜੇ ਸਿੰਘ ਪਹਾੜਾਂ ਦੇ ਵਿਚ ਰੈਂਹਦੇ ਜੋਰ ਪਾਕੇ ਬਾਹਰ ਕਢਾਓ ਜਲਦੀ
ਜਿਹੜੇ ਹੱਥ ਆਵਣ ਸਾਰੇ ਕੈਦ ਕਰਕੇ ਸਿਧੇ ਵਿਚ ਲਾਹੌਰ ਪਚਾਓ ਜਲਦੀ
ਪਿਆ ਫੇਰ ਬਖੇੜਾ ਕਰਤਾਰ ਸਿੰਘਾ ਲੱਗਾ ਜੁਲਮ ਦਾ ਹੋਣ ਵਰਤਾਓ ਜਲਦੀ

ਵਾਕ ਕਵੀ

ਗਸ਼ਤੀ ਫੌਜ ਲੱਗੀ ਫਿਰਨ ਦੇਸ ਅੰਦਰ ਪਰਜਾ ਲੁਟ ਹਾਕਮ ਫੇਰ ਖਾਣ ਲੱਗੇ
ਜੰਗੀ ਸਿੰਘ ਤਾ ਅੰਮ੍ਰਿਤਸਰ ਕਠੇ ਕਿਰਤੀ ਲੋਕਾਂ ਦੇ ਤਾਈਂ ਸਤਾਣ ਲੱਗੇ
ਓਧਰ ਰਾਜੇ ਪਹਾੜਾਂ ਦੇ ਵਿਚੋਂ ਫੜਕੇ ਸਿੰਘਾਂ ਤਾਈਂ ਲਾਹੌਰ ਪੁਚਾਣ ਲੱਗੇ
ਰਲ ਕਾਜ਼ੀ ਮੁਲਾਂ ਉਲਮਾ ਸਾਰੇ ਕੱਢ ਮਸਲੇ ਸ਼ਰ੍ਹਾ ਸੁਨਾਣ ਲੱਗੇ
ਕੋਈ ਸਿੰਘ ਨਾ ਦੀਨ ਕਬੂਲ ਕਰਦਾ ਲਾ ਫਤਵੇ *ਕਤਲ ਕਰਾਣ ਲੱਗੇ
ਲੈ ਕੇ ਮਜ਼੍ਹਬੀ ਆੜ ਕਰਤਾਰ ਸਿੰਘਾ ਦੇਸ ਕਰ ਬਰਬਾਦ ਵਖਾਨ ਲੱਗੇ

ਅੰਮ੍ਰਿਤਸਰ ਤੇ ਫੌਜ ਦੀ ਚੜ੍ਹਾਈ

ਅੰਮ੍ਰਿਤਸਰ ਹੈ ਸਿੰਘਾਂ ਦਾ ਕੱਠ ਭਾਰਾ ਮੰਨੂੰ ਸੁਣ ਕੇ ਫਿਕਰ ਦੁੜਾਂਵਦਾ ਏ

*ਲਤੀਫ ਲਿਖਦਾ ਹੈ ਕਿ ਮੰਨੂੰ ਨੇ ਸਿਖਾਂ ਦਾ ਵੀ ਨਾਸ ਕਰਨ ਦਾ ਬੀੜਾ ਚੁਕਿਆ ਹੋਇਆ ਸੀ ਤੇ ਹਰ ਰੋਜ ਸੈਂਕੜੇ ਸਿਖ ਜੰਜੀਰਾਂ ਨਾਲ ਬਧੇ ਲਾਹੌਰ ਆਉਂਦੇ ਅਤੇ ਬੁਰੀ ਤਰ੍ਹਾਂ ਕਤਲਾਏ ਜਾਂਦੇ ਸਨ।

ਕਰ ਸਿਪਾਹ ਸਾਲਾਰ ਅਜੀਜ਼ ਖਾਂ ਨੂੰ ਕੋੜਾ ਮਲ ਨੂੰ ਨਾਲ ਰਲਾਂਵਦਾ ਏ
ਨਾਸਰ ਅਲੀ ਖਾਂ ਹੈਸੀ ਪਠਾਨ ਕੋਟੀ ਫੌਜਦਾਰ ਬਣਕੇ ਓਹ ਵੀ ਧਾਂਵਦਾ ਏ
ਦੀਨਾ ਬੇਗ ਸੂਬਾ ਜੋ ਜਾਲੰਧਰੀ ਸੀ ਮਦਦ ਵਾਸਤੇ ਓਹਨੂੰ ਬੁਲਾਂਵਦਾ ਏ
ਕੀਤੇ ਨਾਲ ਪਠਾਨ ਕਸੂਰੀਏ ਭੀ ਜੰਗੀ ਸਾਜ਼ ਸਾਮਾਨ ਦਿਵਾਂਵਦਾ ਏ
ਭਾਰੀ ਫੌਜ ਦੇ ਤਾਈਂ ਤਿਆਰ ਕਰਕੇ ਸੂਬਾ ਸਖਤ ਹੁਕਮ ਸੁਨਾਂਵਦਾ ਏ
ਅੰਮ੍ਰਿਤਸਰੋਂ ਸਿੰਘਾਂ ਤਾਈਂ ਮਾਰ ਕਢੋ ਮੰਨੂ ਬੜਾ ਹੰਕਾਰ ਜਤਾਂਵਦਾ ਏ
ਫੌਜ ਲੈ ਕੇ ਅਜੀਜ ਕਰਤਾਰ ਸਿੰਘਾ ਮਾਰੋ ਮਾਰ ਕਰਦਾ ਉਠ ਧਾਂਵਦਾ ਏ

ਸਿੰਘਾ ਦੀ ਤਿਆਰੀ

ਖਬਰ ਸਿੰਘਾਂ ਨੂੰ ਪਹਿਲਾਂ ਹੀ ਪੁਜ ਗਈ ਬੰਦੋਬਸਤ ਉਨ੍ਹਾਂ ਕਰਵਾਇ ਬਹੁਤੇ
ਪਤਾ ਦੇਸ ਦੇ ਵਿਚ ਹੋ ਗਿਆ ਹੈ ਸੀ ਸਿੰਘ ਹੋ ਕਠੇ ਹੋਰ ਆਇ ਬਹੁਤੇ
ਰਸਦ ਬਸਦ ਦਾਣਾ ਪੱਠਾ ਘਿਓ ਮਿੱਠਾ ਸਿੰਘ ਪਿੰਡਾਂ ਤੋਂ ਲੈਕੇ ਧਾਇ ਬਹੁਤੇ
ਕਠੇ ਵੀਹ ਹਜ਼ਾਰ ਕੁ ਹੋਇ ਗਏ ਜਮ੍ਹਾਂ ਸਾਜ਼ ਸਮਾਨ ਰਖਾਇ ਬਹੁਤੇ
ਗੁਰੂ ਚੱਕ ਦੇ ਚਾਰ ਚੁਫੇਰ ਭਾਈ ਸਿੰਘਾਂ ਮੋਰਚੇ ਤੁਰਤ ਬਣਾਇ ਬਹੁਤੇ
ਜੰਗ ਕਰਨ ਦੇ ਲਈ ਕਰਤਾਰ ਸਿੰਘਾ ਸੁਣ ਸੁਣ ਦੂਰੋਂ ਸਿੰਘ ਧਾਇ ਬਹੁਤੇ

ਲਾਹੌਰ ਦੀ ਫੌਜ ਨਾਲ ਕਿਲਿਓਂ ਬਾਹਰ ਮੁਕਾਬਲਾ

ਮਾਰੋ ਮਾਰ ਕਰਦੀ ਫੌਜ ਆਈ ਸਿੱਧੀ ਭੇਦ ਕਿਸੇ ਤੋਂ ਪੁਛ ਪਛਾਯਾ ਨ
ਘੇਰਾ *ਪਾ ਲੈਣਾ ਰਾਮ ਗੜ੍ਹ ਉਤੇ ਖੋਫ ਸਿੰਘਾ ਦਾ ਮੂਲੋਂ ਰਖਾਯਾ ਨ
ਸਿੰਘ ਮੋਰਚੇ ਮਲ ਕੇ ਪਏ ਅਗੇ ਕਿਤੇ ਆਪਣਾ ਆਪ ਦਿਖਾਯਾ ਨ
ਵੈਰੀ ਆ ਗਏ ਮਾਰ ਦੇ ਹੇਠ ਜਦੋਂ ਸਿੰਘ ਵੇਲੇ ਨੂੰ ਹਥੋਂ ਖੁੰਝਾਯਾ ਨ
ਝਟ ਪਟ ਝਾੜਾਂ ਅਗੋਂ ਝਾੜੀਆਂ ਜੀ ਭੇਦ ਮੁਸਲਮਾਨਾਂ ਮੂਲੋਂ ਪਾਯਾ ਨ
ਅਠ ਦਸ ਹਜ਼ਾਰ ਬੰਦੂਕ ਚਲੀ ਖਾਲੀ ਸਿੰਘਾਂ ਨੇ ਵਾਰ ਗਵਾਯਾ ਨ
ਦੋ ਚਾਰ ਉਤੋੜਿਤੀ ਪਏ ਰਾਬੇ ਲਗੇ ਜਿਹਨੂੰ ਉਸ ਹਾਇ ਸੁਣਾਯਾ ਨ
ਪੈਂਦੀ ਸਟੇ ਨੁਕਸਾਨ ਕਰਤਾਰ ਸਿੰਘਾ ਹੋ ਗਿਆ ਤੇ ਹਥ ਕੁਝ ਆਯਾ ਨ

ਝੁਥਾ

ਵੈਰੀ ਸਿਧੇ ਬੇਖਬਰ ਹੋ ਆ ਰਹੇ ਸਨ ਬਾੜਾਂ ਝਾੜਕੇ ਸਿੰਘਾ ਵਿਛਾ ਦਿਤੇ

*ਅਕਤੂਬਰ ੧੭੪੮-ਫਰਵਰੀ ੧੭੪੯ (ਹ ਰ ਗੁ)।

ਜਿੰਨੇ ਚਿਰ ਨੂੰ ਅਫਸਰਾਂ ਪਤਾ ਕੀਤਾ ਸਿੰਘਾਂ ਫੌਜ ਅੰਦਰ ਖਪੇ ਪਾ ਦਿਤੇ
ਕਿਲਿਓਂ ਦੂਰ ਹੀ ਆਉਂਦਿਆਂ ਵੈਰੀਆਂ ਨੂੰ ਮਜੇ ਜੰਗ ਦੇ ਤੁਰਤ ਚਖਾ ਦਿਤੇ
ਸਿੰਘ ਸਦਾ ਹੁਸ਼ਿਆਰ ਨੇ ਯਾਦ ਰਖੋ ਭੇਦ ਹਾਕਮਾਂ ਤਾਈਂ ਜਤਾ ਦਿਤੇ
ਕਈ ਸੈਂਕੜੇ ਪਹਿਲੇ ਹੀ ਵਿਚ ਹਲੇ ਵੈਰੀ ਮਾਰ ਕੇ ਸਿੰਘਾ ਖਪਾ ਦਿਤੇ
ਫੌਜਦਾਰਾਂ ਦੇ ਚਾ ਕਰਤਾਰ ਸਿੰਘਾ ਲਾਹ ਜੰਗ ਤੋਂ ਪਹਿਲਾਂ ਵਿਖਾ ਦਿਤੇ

ਲਾਹੌਰ ਦੀ ਫੌਜ ਨੇ ਪਿਛਾਂਹ ਹਟਕੇ ਜੰਗ ਸ਼ੁਰੂ ਕਰਨੀ

ਜਿਧਰ ਹੋਂਵਦੇ ਓਧਰ ਅੱਗ ਵਰ੍ਹਦੀ ਫੌਜਾਂ ਹਾਕਮਾਂ ਪਿਛੋਂ ਹਟਾਈਆਂ ਜੀ
ਜਿੰਨੇ ਚਿਰ ਨੂੰ ਫੌਜਾਂ ਨੇ ਪੈਰ ਮੰਭਲੇ ਸਿੰਘਾਂ ਮਾਰ ਸਫਾਂ ਉਲਟਾਈਆਂ ਜੀ
ਲੈਕੇ ਮੋਰਚੇ ਤੁਰਤ ਹੀ ਲੜਨ ਲਗੇ ਸਟਾਂ ਖਾ ਪਿਛੋਂ ਹੋਸ਼ਾਂ ਆਈਆਂ ਜੀ
ਏਧਰ ਸਿੰਘ ਅਤੇ ਓਧਰ ਮੁਸਲਮਾਨੀ ਸਿਰਾਂਧੜਾਂ ਦੀਆਂ ਸ਼ਰਤਾਂ ਲਾਈਆਂ ਜੀ
ਗਲ ਪੈਣ ਦੀ ਹਿੰਮਤ ਹਾਕਮ ਨ ਕਰਦੇ ਸਿੰਘ ਭੀ ਦਾਉ ਬਚਾਈਆਂ ਜੀ
ਬੈਠੇ ਹਾਕਮ ਘੇਰ ਕਰਤਾਰ ਸਿੰਘਾ ਜੋਰ ਦੇਇ ਨ ਹੋਈਆਂ ਲੜਾਈਆਂ ਜੀ

ਘੇਰਾ

ਦੂਰ ਦੂਰ ਹਾਕਮ ਘੇਰਾ ਪਾਇ ਬੈਠੇ ਲੜਨ ਮਰਨ ਤੋਂ ਕਰਦੇ ਆਰ ਭਾਈ
ਸਿੰਘ ਜਾ ਬੈਠੇ ਕਿਲੇ ਵਿਚ ਸਾਰੇ ਆਸ ਰਖਕੇ ਸਿਰਫ ਕਰਤਾਰ ਭਾਈ
ਪਾਸੇ ਦੋਇ ਹੀ ਜਰਜਰੇ ਹੋਇ ਹੈਸਨ ਗਲ ਪੈਣ ਨ ਰਖਦੇ ਢਾਰ ਭਾਈ
ਕਿੰਨਾ ਚਿਰ ਏਸੇ ਤਰ੍ਹਾਂ ਬੀਤ ਗਿਆ ਸਿੰਘ ਆਣਕੇ ਹੋਇ ਲਾਚਾਰ ਭਾਈ
ਰਸਦ ਬਸਦ ਦਾਣਾ ਪੱਠਾ ਆਨ ਮੁਕਾ ਹੋਇ ਛਾਪਿਆਂ ਉਤੇ ਤਿਆਰ ਭਾਈ
ਜਦੋਂ ਦਾਉ ਲਗੇ ਛਾਪੇ ਮਾਰ ਜਾਂਦੇ ਮਿਟੀ ਫੌਜ ਦੀ ਕਰ ਖਵਾਰ ਭਾਈ
ਇਨ੍ਹਾਂ ਛਾਪਿਆ ਤੋਂ ਗਲ ਵਿਚਲੀ ਨੂੰ ਤਾੜ ਗਏ ਹਾਕਮ ਵਾਕਿਫਕਾਰ ਭਾਈ
ਪਾਸ ਸਿੰਘਾਂ ਜ਼ਖੀਰਾ ਨਾਹੀਂ ਕੋਈ ਰਿਹਾ ਕਿਲਾ ਛਡ ਜਾਵਨ ਹੁਸ਼ਿਆਰ ਭਾਈ
ਨਿਕਲਣ ਲਗਿਆਂ ਨੂੰ ਭਾਰਾ ਕਰ ਹਲਾ ਘੇਰ ਘੇਰ ਦਈਏਂ ਤਦੋਂ ਮਾਰ ਭਾਈ
ਇਹੋ ਕਰ ਸਲਾਹ ਕਰਤਾਰ ਸਿੰਘਾ ਫੌਜਾਂ ਹੋਰ ਮੰਗਾਈਆਂ ਭਾਰ ਭਾਈ

ਕਿਲ੍ਹੇ ਤੇ ਹਮਲਾ

ਖਾਂ ਅਜੀਜ਼ ਲਾਹੌਰ ਤੋਂ ਹੋਰ ਫੌਜਾਂ ਨਾਲ ਤੋਪਖਾਨੇ ਮੰਗਵਾਇ ਹੈਸਨ
ਰਾਮ ਗੜ੍ਹ ਕਿਲੇ ਤਾਈਂ ਤੋੜਨੇ ਨੂੰ ਸਾਰੇ ਤੋਪਖਾਨੇ ਕਠੇ ਡਾਹਿ ਹੈਸਨ

ਕੋਟ ਨਵਾਂ ਸੀ ਅਜੇ ਤਿਆਰ ਹੋਇਆ ਸਰਿਆ ਕੁਝ ਨ ਜੋਰ ਲਗਾਇ ਹੈਸਨ
ਓਟ ਤੋਪਾ ਜੰਬੂਰਿਆਂ ਲੈ ਕਰਕੇ ਧਾਵੇ ਆਣ ਚੋਗਿਰਦ ਕਰਾਇ ਹੈਸਨ
ਅੱਗ ਕਿਲੇ ਤੇ ਬੜੀ ਵਰਸਾਈਓ ਨੇ ਪਰ ਸਿੰਘ ਨ ਮੂਲ ਘਬਰਾਇ ਹੈਸਨ
ਐਲੀ ਐਲੀ ਕਰਦੇ ਦਲ ਮੋਮਨਾਂ ਦੇ ਜਦੋਂ ਠੀਕ ਮੀਰਾਂ ਹੇਠ ਆਇ ਹੈਸਨ
ਸਿੰਘਾਂ ਅੱਗ ਵਰਸਾਵਣੀ ਸ਼ੁਰੂ ਕੀਤੀ ਪਲਾਂ ਵਿਚ ਸਥਾਰ ਵਿਛਾਇ ਹੈਸਨ
ਸਿੰਘ ਕੋਟ ਅੰਦਰ ਵੈਰੀ ਬਾਹਰ ਨੰਗੇ ਮੁਸਲਮਾਨਾਂ ਨੁਕਸਾਨ ਉਠਾਇ ਹੈਸਨ
ਮਿਟੀ ਮਾਸ ਦਾ ਜੰਗ ਉਮੰਗ ਹੋਯਾ ਹੋ ਨਿਸ਼ੰਗ ਸਿੰਘਾਂ ਮਾਰ ਢਾਹਿ ਹੈਸਨ
ਵੈਰੀ ਕਰ ਹੱਲੇ ਜਿੰਨੇ ਆਉਣ ਲਗੇ ਓਨੀ ਵਾਰ ਸਿੰਘਾਂ ਪਰਤਾਇ ਹੈਸਨ
ਸਰਿਆ ਕੁਝ ਨ ਹੋਇ ਨੁਕਸਾਨ ਬਹੁਤੇ ਪੈਰ ਹਾਕਮਾਂ ਪਿਛ੍ਹਾਂ ਹਟਾਇ ਹੈਸਨ
ਬੈਠੇ ਮੋਰਚੇ ਜਾ ਕਰਤਾਰ ਸਿੰਘਾ ਕਈ ਸੈਂਕੜੇ ਮਰਦ ਮਰਵਾਇ ਹੈਸਨ

### ਸਰਦਾਰ ਜੱਸਾ ਸਿੰਘ

ਪਿਛੇ ਕਈ ਥਾਈਂ ਇਸਦਾ ਹਾਲਲਿਖਿਆ ਜੱਸਾ ਸਿੰਘ ਤ੍ਰਖਾਣ ਸ੍ਰਦਾਰ ਸਮਝੋ
ਉਘਾ ਸੂਰਮਾ ਪੰਥ ਦੇ ਵਿਚ ਹੈਸੀ ਬੜਾ ਬੀਰ ਬਾਂਕਾ ਸ਼ਾਨਦਾਰ ਸਮਝੋ
ਸਿੰਘਾਂ ਪੰਥ ਵਿਚੋਂ ਓਹਨੂੰ *ਛੇਕ ਦਿਤਾ ਕੈਂਹਦੇ ਭੁਲ ਹੋਈ ਕੋਈ ਭਾਰ ਸਮਝੋ
ਮੁਖ ਰਖਿਆ ਖਾਸ ਅਸੂਲਾਂ ਤਾਈਂ ਨਾ ਲਿਹਾਜ਼ ਕੀਤਾ ਪੱਖ ਧਾਰ ਸਮਝੋ
ਜੱਸਾ ਸਿੰਘ ਜਲੰਧਰ ਚਲਾ ਗਿਆ ਨਾਲ ਲੈ ਕੇ ਸੌ ਅਸਵਾਰ ਸਮਝੋ
ਦੀਨਾ ਬੇਗ ਦੀ ਨੌਕਰੀ ਕਰੀ ਜਾਕੇ ਰਖ ਮਨ ਵਿਚ ਹੰਕਾਰ ਸਮਝੋ
ਓਹ ਭੀ ਆਯਾ ਹੋਯਾ ਵਿਚ ਜੰਗ ਹੈਸੀ ਡਿਠੀ ਓਸ ਭਰਾਵਾਂ ਦੀ ਕਾਰ ਸਮਝੋ
ਵੇਖ ਪੰਥ ਦਾ ਸਿਦਕ ਕਰਤਾਰ ਸਿੰਘਾ ਜੱਸਾ ਸਿੰਘ ਹੋਯਾ ਸ਼ਰਮਸਾਰ ਸਮਝੋ

### ਸਰਦਾਰ ਜੱਸਾ ਸਿੰਘ ਨੇ ਪੰਥ ਪਾਸੋਂ ਮੁਆਫੀ ਮੰਗ ਘਲਣੀ

ਔਖਾ ਵਕਤ ਭਰਾਵਾਂ ਤੇ ਵੇਖ ਬਣਿਆਂ ਖਤ ਲਿਖਦਾ ਸੁਣਿਓ ਬੀਰ ਸਿੰਘੋ
ਮੈਥੋਂ ਭੁਲ ਹੋਈ ਤਦੋਂ ਬੜੀ ਭਾਰੀ ਬਖਸ਼ ਦਿਓ ਮੇਰੀ ਤਕਸੀਰ ਸਿੰਘੋ

---

*ਸਰਦਾਰ ਜੱਸਾ ਸਿੰਘ ਦੀ ਸਿੰਘਣੀ ਨੇ ਕੁੜੀ ਮਾਰੀ ਸੀ ਕੁੜੀਮਾਰ ਸਮਝਕੇ ਸਿੰਘਾਂ ਆਪਣੇ ਵਿਚ ਤਨਖਾਹੀਆ ਕਰਕੇ ਛੇਕ ਦਿਤਾ ਸੀ। ਪੰਥ ਪਰਕਾਸ਼ ਭਾਈ ਗਯਾਨ ਸਿੰਘ ਸਫਾ ੬੯੭ ਰਤਨਸਿੰਘ ਭੰਗੂ ਸਫਾ ੪੫੨।

ਹੈ ਪੰਥ ਗਰੀਬ ਨਿਵਾਜ ਸਦਾ ਮੈਂ ਪੰਥ ਦਾ ਦਾਸ ਅਖੀਰ ਸਿੰਘੋ
ਮੈਨੂੰ ਕੰਠ ਲਾ ਲਓ ਕਰਤਾਰ ਸਿੰਘਾ ਪੰਥ ਬਖਸ਼ਣੇ ਹਾਰ ਕਬੀਰ ਸਿੰਘੋ

ਸਰਦਾਰ ਜੱਸਾ ਸਿੰਘ ਨੇ ਪੰਥ ਨਾਲ ਰਲਣਾਂ

ਮੌਕਾ ਤਾੜਕੇ ਪੰਥ ਨੇ ਖਤ ਲਿਖਿਆ ਭੁਲਣਹਾਰ ਹੈ ਜਗ ਸਬਾਇ ਭਾਈ
ਭੁਲ ਮੰਨ ਕਰ ਕੇ ਜਿਹੜਾ ਸ਼ਰਨ ਆਵੇ ਪੰਥ ਓਸਨੂੰ ਗਲੇ ਲਗਾਇ ਭਾਈ
ਜੱਸਾ ਸਿੰਘ ਨੂੰ ਪਹੁੰਚਿਆ ਖਤ ਜਦੋਂ ਦਿਤਾ ਡੇਰੇ ਦੇ ਵਿਚ ਸੁਣਾਇ ਭਾਈ
ਕੀਤਾ ਪੰਥ ਮੁਆਫ ਕਸੂਰ ਸਾਡਾ ਪਈਏ ਪੰਥ ਦੀ ਸ਼ਰਨੀ ਜਾਇ ਭਾਈ
ਗੁਰੂ ਪੰਥ ਤੋਂ ਰਹੇ ਬੇਮੁਖ ਜੇਕਰ ਸਤਿਗੁਰੂ ਨਾ ਮੂੰਹ ਲਗਾਇ ਭਾਈ
ਬੇਮੁਖ ਹੋਕੇ ਮਰਨਾ ਪਾਪ ਭਾਰਾ ਚਲੋ ਪੰਥ ਦੀ ਸ਼ਰਨ ਤਕਾਇ ਭਾਈ
ਰਾਤੋ ਰਾਤ ਸਲਾਹ ਕਰ ਸਭ ਡੇਰਾ ਦਾਰੂ ਸਿਕਾ ਤੇ ਰਸਦ ਉਠਾਇ ਭਾਈ
ਲਭਾ ਹੋਰ ਭੀ ਸਾਜ਼ ਸਮਾਨ ਜਿੰਨਾ ਜੱਸਾ ਸਿੰਘ ਲਿਆ ਲਦਵਾਇ ਭਾਈ
ਕਿਲੇ ਵਿਚ ਆ ਪੰਥ ਦੀ ਸ਼ਰਨ ਪਏ ਕੀਤੇ ਸਭ ਗੁਨਾਹ ਬਖਸ਼ਾਇ ਭਾਈ
ਦਿਨੇ ਸੁਣ ਅਜੀਜ਼ ਕਰਤਾਰ ਸਿੰਘਾ ਰਿਹਾ ਬਹੁਤ ਕਚੀਚੀਆਂ ਖਾਇ ਭਾਈ

‡੧੭੪੮ ਈਸਵੀ ਤਥਾ ੧੮੦੬ ਬਿ: ਨੂੰ ਅਹਿਮਦ ਸ਼ਾਹ ਦਾ ਦੂਸਰਾ ਹਮਲਾ

ਹਾਰ ਜਿਤ ਏਧਰ ਹੋਈ ਕਿਸੇ ਦੀ ਨਾ ਸ਼ਾਹ ਕਾਬਲੋਂ ਹੋ ਅਸਵਾਰ ਆਯਾ
ਅਠਾਰਾਂ ਦਾ ਛੇਵਾਂ ਸਾਲ ਜਾਂਦਾ ਉਹ ਫੇਰ ਕਰਦਾ ਮਾਰੋ ਮਾਰ ਆਯਾ
ਬੇੜਾਂ ਮੁਗਲਾਂ ਦਾ ਗਰਕ ਕਰਨ ਖਾਤਰ ਰੂਪਕਾਲ ਕਸਾਈ ਦਾ ਧਾਰ ਆਯਾ
ਡੇਰੇ ਆਣ ਰੁਹਤਾਸ ਦੇ ਵਿਚ ਪਾਏ ਲਸ਼ਕਰ ਲੈਕੇ ਨਾਲ ਜਰਾਰ ਆਯਾ
ਮੰਨੂੰ ਮੀਰ ਦੀ ਜੰਗ ਆ ਤੰਗ ਪਈ ਸੋਚਾਂ ਵਿਚ ਡਿਗਾ ਗਸ਼ ਭਾਰ ਆਯਾ
ਸੁਣੀ ਸਿੰਘਾਂ ਦੀ ਰਬ ਕਰਤਾਰ ਸਿੰਘਾ ਕਾਲ ਹਾਕਮਾਂ ਦਾ ਜੋਰਦਾਰ ਆਯਾ

ਲਾਹੌਰ ਦੀਆਂ ਫੌਜਾਂ ਨੇ ਅੰਮ੍ਰਿਤਸਰੋਂ ਹਟ ਜਾਣਾ

ਪਏ ਹਾਕਮਾਂ ਨੂੰ ਆਣ ਫਿਕਰ ਭਾਰੇ ਫੌਜਾਂ ਕਠੀਆਂ ਮੰਨੂੰ ਕਰਾਇ ਜਲਦੀ
ਹੁਕਮ ਭੇਜਿਆ ਝਟ ਅਜੀਜ਼ ਖਾਂ ਨੂੰ ਪਿਛਾਂ ਪਰਤ ਆਵੇ ਫੁਰਮਾਇ ਜਲਦੀ

‡ਦਸੰਬਰ ੧੭੪੯ ਫਰਵਰੀ ੧੭੫੦।

ਫੌਜਾਂ ਕਠੀਆਂ ਆਣ ਲਾਹੌਰ ਹੋਵਣ ਫੌਜਦਾਰਾਂ ਨੇ ਕੂਚ ਬੁਲਾਇ ਜਲਦੀ
ਬਿਜ ਕਾਬਲੋਂ ਪਈ ਕਰਤਾਰ ਸਿੰਘਾ ਸੁਣ ਮੀਰ ਮੰਨੂੰ ਘਬਰਾਇ ਜਲਦੀ

ਵਾਕ ਕਵੀ

ਸਿੰਘਾਂ ਵੇਖਿਆ ਵੈਰੀਆਂ ਕੂਚ ਕੀਤਾ ਪੰਥ ਨਿਕਲਕੇ ਧਾਵਾ ਬੁਲਾਂਵਦਾ ਏ
ਰਸਦ ਦਾਰੂ ਸਿੱਕਾ ਲੁਟ ਸਾਰਾ ਭਾਂਜ ਵੈਰੀਆਂ ਦੇ ਵਿਚ ਪਾਂਵਦਾ ਏ
ਉਹ ਜਾਨ ਛੁਡਾ ਲਾਹੌਰ ਪਹੁੰਚੇ ਮੰਨੂੰ ਸੁਣਕੇ ਹਾਲ ਘਬਰਾਂਵਦਾ ਏ
ਭੁਲੀ ਸਿੰਘਾਂ ਦੀ ਗੱਲ ਕਰਤਾਰ ਸਿੰਘਾ ਪਿਆ ਡਰ ਦੁਰਾਨੀ ਦਾ ਖਾਂਵਦਾ ਏ

ਮੀਰ ਮੰਨੂੰ ਨੇ ਸ਼ਾਹ ਦੁਰਾਨੀ ਪਾਸ ਸੁਲਾਹ ਵਾਸਤੇ ਅਰਜੀ ਲਿਖ ਭੇਜਣੀ

ਮੰਨੂੰ ਵੇਖਿਆ ਦਿਲੀ ਦੀ ਆਸ ਕੋਈ ਨ ਚੜ੍ਹਿਆਆਪ ਸ਼ਾਹ ਦੁਰਾਨੀਆਂ ਦਾ
ਫੌਜਾਂਅਗੇਹੀ ਛਾਨਣੀ ਹੈਨ ਹੋਈਆਂ ਕਰਨਾਜੰਗ ਨਹੀਂ ਕੰਮ ਆਸਾਨੀਆਂ ਦਾ
ਚੰਗਾ ਮੇਲ ਕਰਨਾ ਓਹਦੇ ਨਾਲ ਡਿਠਾ ਭੇਦ ਰਖਿਆ ਦਿਲ ਸ਼ੈਤਾਨੀਆਂ ਦਾ
ਚੜ੍ਹ ਏਧਰੋਂ ਜਾ ਗੁਜਰਾਤ ਲੱਥਾ ਦਲ ਲੈ ਕੇ ਨਾਲ ਤੁਰਕਾਨੀਆਂ ਦਾ
ਕੌੜੇ ਮਲ ਨੂੰ ਭੇਜਿਆ ਪਾਸ ਸ਼ਾਹ ਦੇ ਖਤ ਲਿਖਿਆ ਗਲਤ ਬਿਆਨੀਆਂ ਦਾ
ਸ਼ਾਹ ਮੇਲ ਕਰ ਲਏ ਕਰਤਾਰ ਸਿੰਘਾ ਟੁਟ ਗਿਆ ਗੁਮਾਨ ਗੁਨਾਮੀਆਂ ਦਾ

ਸੁਲਾਹ ਦੀਆਂ ਸ਼ਰਤਾਂ

ਲਿਖਿਆਸ਼ਾਹਦੁਰਾਨੀ ਨੇ ਮੋੜ ਅਗੋਂ ਸੂਬਾਲਿਖ ਇਹਸ਼ਰਤ ਪੁਚਾਇ ਜਲਦੀ
ਲੱਖ ਪੰਦਰਾਂ ਨਕਦ ਪੁਚਾ ਦੇਵੇ ਤੋਹਫੇ ਹੋਰ ਅਚਰਜ ਗਿਣਾਇ ਜਲਦੀ
†ਸਯਾਲਕੋਟਗੁਜਰਾਤ ਦੇ ਪਰਗਣੇਜੇ ਦੇਇ ਮੁਆਮਲਾ ਸਭਉਗ੍ਰਾਹਿ ਜਲਦੀ
ਜਿਵੇਂ ਸ਼ਾਹ ਨਿਵਾਜ਼ ਪੁਚਾਂਵਦਾ ਸੀ ਮੀਰ ਮੰਨੂੰ ਭੀ ਕਰੇ ਅਦਾਇ ਜਲਦੀ
ਕਰੇ ਤਾਬੇਦਾਰੀ ਮਨਜ਼ੂਰ ਅਗੋਂ ਸਾਥ ਦਿਲੀ ਦੇ ਨਾਲ ਤੁੜਾਇ ਜਲਦੀ
ਜੇ ਇਹ ਨਹੀਂ ਮਨਜ਼ੂਰ ਕਰਤਾਰ ਸਿੰਘਾ ਦੇਵੇ ਜੰਗ ਦਾ ਢੋਲ ਵਜਾਇ ਜਲਦੀ
ਸ਼ਰਤਾਂ ਮੰਨੂੰ ਨ ਕਰ ਮਨਜੂਰ ਲਈਆਂ ਵੇਲਾ ਆਪਣੇ ਸਿਰੋਂ ਟਪਾਇ ਗਿਆ
ਬਣ ਮੀਸਣਾ ਕਾਬਲੀ ਸ਼ਾਹ ਅਗੇ ਮੰਨੂੰ ਆਪਣਾ ਆਪ ਬਚਾਇ ਗਿਆ

---

†ਲਤੀਫ ਲਿਖਦਾ ਹੈ ਕਿ ਸਿਆਲਕੋਟ ਗੁਜਰਾਤ ਪਸੂਰਤ ਤੇ ਔਰੰਗਾਬਾਦ ਚੌਹਾਂ ਪਰਗਣਿਆਂ ਦਾ ਪਤਾ ਅਬਦਾਲੀ ਨੇ ਮੰਨੂੰ ਪਾਸੋਂ ਲਿਖਵਾ ਲਿਆ ਸੀ।

ਹ. ਰ ਗੁਪਤਾ ਇਸ ਮਾਲੀਏ ਦੀ ਰਕਮ ੧੫ ਲਖ ਸਾਲਾਨਾ ਲਿਖਦੇ ਹਨ।

ਲੈਕੇ ਪੰਦ੍ਰਾਂ ਲੱਖ ਤੇ ਹੋਰ ਤੋਹਫੇ ਵਾਗਾਂ ਅਹਿਮਦ ਸ਼ਾਹ *ਪਰਤਾਇ ਗਿਆ
ਵੇਲਾ ਲੰਘ ਗਿਆ ਇਹ ਕਰਤਾਰਸਿੰਘਾ ਮੰਨੂੰ ਪਰਤ ਲਾਹੌਰ ਨੂੰ ਆਇ ਗਿਆ

ਅਹਿਮਦ ਸ਼ਾਹ ਨੇ ਗੁਸਾ ਖਾ ਕੇ ਸ਼ਾਹ ਨਿਵਾਜ ਨੂੰ ਮੁਲਤਾਨ ਦਾ ਸੂਬਾ ਬਨਾਉਣਾ

ਖਬਰਾਂ ਪਹੁੰਚੀਆਂ ਦਿੱਲੀ ਦੇ ਵਿਚ ਜਾਕੇ ਮੀਰ ਮੰਨੂੰ ਨੇ ਖੇਡ ਉਲਟਾ ਦਿਤੀ
ਮੇਲਾ ਕਰ ਲਿਆ ਨਾਲ ਦੁਰਾਨੀਆਂ ਦੇ ਦਿਲੋਂ ਦਿਲੀ ਸ਼ਾਹੀ ਭੁਲਾ ਦਿਤੀ
†ਬਾਦਸ਼ਾਹ ਨੇ ਸ਼ਾਹ ਨਿਵਾਜ ਤਾਈਂ ਸੂਬੇਦਾਰੀ ਦੀ ਖਿਲਕਤ ਦਿਵਾ ਦਿਤੀ
ਦਿਤਾ ਹੁਕਮ ਮੁਲਤਾਨ ਤੇ ਕਰ ਕਬਜ਼ਾ ਭਾਰੀ ਮੱਦਦੀ ਫੌਜ ਚੜ੍ਹਾ ਦਿਤੀ
ਸ਼ਾਹਨਿਵਾਜ਼ ਮੁਲਤਾਨ ਦੇ ਤਖਤ ਬੈਠਾ ਮੀਰ ਮੰਨੂੰ ਦੀ ਫੌਜ ਧਕਾ ਦਿਤੀ
ਰੱਬਾ ਸਿੰਘਾਂ ਦੇ ਗਲੋਂ ਬਲਾ ਲਾਹ ਕੇ ਚੁਕ ਵੈਰੀਆਂ ਦੇ ਗਲ ਪਾ ਦਿਤੀ
ਆਪੋ ਵਿਚ ਹੀ ਵੈਰ ਵਧਾਇਓ ਨੇ ਏਸ ਫੁਟ ਨੇ ਸ਼ਾਹੀ ਖਪਾ ਦਿਤੀ
ਮੌਜ ਸਿੰਘਾਂ ਨੂੰ ਬਣੀ ਕਰਤਾਰ ਸਿੰਘਾ ਤਾਕਤ ਖਾਲਸੇ ਆਣ ਵਧਾ ਦਿਤੀ

ਮੀਰ ਮੰਨੂੰ ਦੀ ਕੌੜੇ ਮਲ ਨਾਲ ਸਲਾਹ

ਏਧਰ ਮੰਨੂੰ ਦੇ ਮਨ ਨੂੰ ਅੱਗ ਲਗੀ ਕੌੜੇ ਮਲ ਨੂੰ ਪਾਸ ਬੁਲਾਇ ਕਹਿੰਦਾ
ਲਿਆ ਮੱਲ ਮੁਲਤਾਨ ਨਿਵਾਜ਼ ਨੇ ਆ ਸਾਡੇ ਆਦਮੀ ਮਾਰ ਧਕਾਇ ਕਹਿੰਦਾ
ਭਾਰੀ ਫੌਜ ਲੈ ਕਰੋ ਚੜਾਈ ਜਲਦੀ ਸ਼ਾਹਨਿਵਾਜ਼ ਨੂੰ ਨੀਚਾ ਦਿਖਾਇ ਕਹਿੰਦਾ
ਓਹਦੇ ਦਿਲ ਹੈ ਦਿਲੀ ਦਾ ਮਾਨਭਾਰਾ ਚਾਦਿਹੋਸਾਰਾ ਉਹਦਾ ਲਾਹਿ ਕਹਿੰਦਾ
ਕਰੋ ਢਿਲ ਨ ਫੌਜਾਂ ਤਿਆਰ ਹੋਵਣ ਲਵੋ ਸੱਜਰਾ ਵੈਰ ਹੀ ਜਾਇ ਕਹਿੰਦਾ
ਮੀਰਮੰਨੂੰ ਦੇ ਤਈਂ ਕਰਤਾਰ ਸਿੰਘਾ ਕੌੜਾ ਮਲ ਇਹ ਭੇਦ ਸਮਝਾਇ ਕਹਿੰਦਾ

ਕੌੜਾ ਮਲ ਦੀਵਾਨ

ਕੌੜਾ ਮਲ ਨੇ ਆਖਿਆ ਸੁਣੀ ਸੂਬੇ ਫੌਜਾਂ ਸਾਡੀਆਂ ਸਭ ਮੁਰਦਾਰ ਸਮਝੀਂ
ਜੰਗ ਕਰਕੇ ਥੱਕੀਆਂ ਨਾਲ ਸਿੰਘਾਂ ਹੈਨ ਦਿਲਾਂ ਦੇ ਵਿਚ ਲਾਚਾਰ ਸਮਝੀਂ
ਮਿਲ ਸ਼ਾਹਨਿਵਾਜ ਦੇ ਨਾਲ ਜਾਵਣ ਮਤਾਂ ਕਰਧ ਤੇ ਪਤ ਖਵਾਰ ਸਮਝੀਂ

*ਜਾਂਦਾ ਹੋਇਆ ਡੇਹਰਾ ਅਸਮੈਲ ਖਾਂ ਡੇਹਰਾ ਗਾਜੀ ਖਾਂ ਆਦਿਕ ਇਲਾਕਿਆਂ ਨੂੰ ਆਪਣ ਅਧੀਨ ਕਰਦਾਂ ਹੋਇਆ ਕੰਧਾਰ ਨੂੰ ਚਲਾ ਗਿਆ।

†ਮੁਹੰਮਦ ਸ਼ਾਹ ਰੰਗੀਲਾ ੧੭੪੮ ਈਸਵੀ ਵਿਚ ਮਰ ਗਿਆ ਅਤੇ ੧੮ ਅਪਰੈਲ ੧੭੪੮ ਵਿਚ ਓਸਦਾ ਪੁਤਰ ਅਹਿਮਦਸ਼ਾਹ ਦਿਲੀ ਦੇ ਤਖਤ ਤੇ ਬੈਠਾ।

ਮੇਲ ਕਰ ਲਓ ਸਿੰਘਾਂ ਦੇ ਨਾਲ ਜਾਲਦੀ ਵੈਰ ਪਿਛਲੇ ਸਭ ਵਿਸਾਰ ਸਮਝੀਂ
ਹੈ ਖਾਲਸਾ ਕੌਮ ਇਹ ਬਲੀ ਭਾਰੀ ਦੋਸਤ ਦੋਸਤਾਂ ਦੀ ਵਫਾਦਾਰ ਸਮਝੀਂ
ਨਾਲ ਸਿੰਘਾਂ ਦੇ ਮੇਲ ਜੇ ਹੋਇ ਸਾਡਾ ਹੋਈ ਵੈਰੀ ਨੂੰ ਝਬਦੇ ਹਾਰ ਸਮਝੀਂ
ਹਥ ਹੇਠ ਰਖੋ ਸਦਾ ਖਾਲਸੇ ਨੂੰ ਦਬੇ ਰਹਿਣ ਸਾਰੇ ਵੈਰੀ ਸਾਰ ਸਮਝੀਂ
ਨਹੀਂ ਆਪਣੀ ਫੌਜ ਦੀ ਆਸ ਕੋਈ ਨਾ ਥੱਕੀ ਟੁਟੀ ਮਾਂਦੀਇਕਵਾਰ ਸਮਝੀਂ
ਜੇਕਰ ਸਿੰਘਾਂ ਦੀ ਨਾਲ ਇਮਦਾਦ ਹੋਵੇ ਵੈਰੀ ਤਾਂ ਹੋਯਾ ਸ਼ਿਕਾਰ ਸਮਝੀਂ
ਮੇਰੀ ਇਹੋ ਸਲਾਹ ਕਰਤਾਰ ਸਿੰਘਾ ਕਰ ਦਿਲ ਦੇ ਵਿਚ ਵਿਚਾਰ ਸਮਝੀਂ

### ਕੌੜਾ ਮਲ ਦੀਵਾਨ ਨੇ ਅੰਮ੍ਰਿਤਸਰ ਸਿੰਘਾਂ ਦੇ ਪਾਸ ਆਉਣਾ

ਹੁੰਦੀ ਗਰਜ਼ ਜਹਾਨ ਦੇ ਵਿਚ ਡਾਢੀ ਮੰਨੂੰ ਆਖਦਾ ਜਾਹੁ ਦੀਵਾਨ ਜਲਦੀ
ਜਿਵੇਂ ਸਿੰਘਾਂ ਦੇ ਨਾਲ ਮਿਲਾਪ ਹੋਵੇ ਓਸੇ ਤਰਾਂ ਕਰ ਲੈ ਸੁਜਾਨ ਜਲਦੀ
ਕੌੜਾ ਮਲ ਤੋਹਫੇ ਲੈਕੇ ਤਿਆਰ ਹੋਯਾ ਸੁਧਾਸੁਰ ਪਹੁੰਚਾ ਬੁਧੀਵਾਨ ਜਲਦੀ
ਸ੍ਰੀ ਤਖਤ ਅਕਾਲ ਦੀਵਾਨ ਲਗਾ ਕਰਦਾ ਬੈਠਕੇ ਸਾਰਾ ਬਿਆਨ ਜਲਦੀ
ਮੀਰ ਮੰਨੂੰ ਤੇ ਸ਼ਾਹ ਨਿਵਾਜ਼ ਅੰਦਰ ਵੈਰ ਵਧਿਆ ਕਰੋ ਧਿਆਨ ਜਲਦੀ
ਸ਼ਾਹਨਿਵਾਜ਼ ਹੈ ਪੰਥ ਦਾ ਬੜਾ ਵੈਰੀ ਲੜੇ ਬਦਲਾ ਚਤੁਰ ਸੁਜਾਨ ਜਲਦੀ
ਮੰਨੂੰ ਮੀਰ ਦੇਵੇ ਖਰਚ ਖਾਲਸੇ ਨੂੰ ਕਠੇ ਹੋ ਕੇ ਚੜੋ ਜਵਾਨ ਜਲਦੀ
ਮਿਟੀ ਸ਼ਾਹ ਨਿਵਾਜ਼ ਦੀ ਪੁਟ ਦੇਵੋ ਲੁਟ ਕਰਕੇ ਫਤਹ ਮੁਲਤਾਨ ਜਲਦੀ
ਛਿੱਤਰ ਵੈਰੀ ਦਾ ਵੈਰੀ ਦੇ ਸਿਰ ਮਾਰੋ ਕਰੋ ਢਿੱਲ ਨ ਵੇਲਾ ਪਛਾਨ ਜਲਦੀ
ਲਾਯਾ ਰੱਬ ਸਬੱਬ ਕਰਤਾਰ ਸਿੰਘਾ ਫੁਟ ਵੈਰੀਆਂ ਦੀ ਪਈ ਆਣ ਜਲਦੀ

### ਸਿੰਘਾਂ ਦੀਆਂ ਸ਼ਰਤਾਂ

ਏਸ ਸ਼ਰਤ ਤੇ ਸਿੰਘ ਤਿਆਰ ਹੋ ਗਏ ਹੁਕਮ ਖਾਲਸੇ ਉਤੇ ਕਮਾਇ ਕੋਈ ਨ
ਖਰਚ ਖਾਲਸੇ ਦਾ ਪੂਰਾ ਪਵੇ ਕਰਨਾ ਵਧ ਘਟ ਹੈ ਅਗੋਂ ਸੁਣਾਇ ਕੋਈ ਨ
ਜੇਹੜੀ ਲੁਟ ਮੁਲਤਾਨ ਦੀ ਹਥ ਆਵੇ ਹਿਸਾ ਓਸਦੇ ਵਿਚੋਂ ਵੰਡਾਇ ਕੋਈ ਨ
ਸੂਬਾ ਅਗੋਂ ਦੇ ਲਈ ਕਰਤਾਰ ਸਿੰਘਾ ਸਿੰਘਾਂ ਨਾਲ ਵਿਰੋਧ ਰਖਾਇ ਕੋਈ ਨ

### ਲਾਹੌਰੋਂ ਫੌਜਾਂ ਦੀ ਮੁਲਤਾਨ ਤੇ ਚੜਾਈ

ਸਿੰਘ ਦਸ ਹਜ਼ਾਰਤਿਆਰ ਹੋ ਕੇ ਸ੍ਰੀ ਵਾਹਿਗੁਰੂ ਫਤਹਿ ਬੁਲਾਇ ਚੜ੍ਹਿਆ

ਕੌੜਾ ਮਲ ਦੀਵਾਨ ਲੈਨਾਲ ਲਸ਼ਕਰ ਅੰਮ੍ਰਿਤਸਰ ਤੋਂ ਸ਼ੁਕਰਮਨਾਇਚੜ੍ਹਿਆ
ਸੂਬਾਡਰਦਾ ਬਾਹਰ ਨ ਮਿਲਣ ਆਯਾ ਦੀਨ ਬੇਗ ਭੀਸਾਜ ਸਜਾਇ ਚੜ੍ਹਿਆ
ਕੌੜਾ ਮਲ ਦੀਵਾਨ ਲੈ ਖਾਲਸੇ ਨੂੰ ਸ਼ਾਹਨਿਵਾਜ਼ ਤੇ ਢੋਲ ਵਜਾਇ ਚੜ੍ਹਿਆ
ਤੋਪਾਂ ਰਹਿਕਲੇ ਨਾਲ ਜੰਬੂਰਿਆ ਦੇ ਦਾਰੂਸਿਕਾ ਤੇ ਰਸਦ ਲਦਾਇ ਚੜ੍ਹਿਆ
ਮਾਰੋਮਾਰਕਰਦੇਮੁਲਤਾਨ ਪਹੁੰਚੇ ਸ਼ਾਹ ਨਿਵਾਜ਼ ਸੁਣਿਆ ਮੰਨੂ ਆਇ ਚੜ੍ਹਿਆ
ਪਿਛੇ ਰੱਖਕੇ ਖਾਲਸਾ ਫੌਜ ਤਾਈਂ ਕੌੜਾ ਮਲ ਸੀ ਭੇਦ ਛਪਾਇ ਚੜ੍ਹਿਆ
ਫਰਣ ਠਾਰਾਂ ਮੋ ਸਤ ਕਰਤਾਰ ਸਿੰਘਾ ਮੂੰਹ ਕਾਲ ਭਗਵਾਨ ਫੈਲਾਇਚੜ੍ਹਿਆ

ਮੁਲਤਾਨ ਦੀ ਲੜਾਈ ਸੰਮਤ ੧੭੫੦

ਅਗੇ ਸ਼ਾਹ ਨਿਵਾਜ਼ ਭੀ ਘਟ ਨ ਸੀ ਹੈਸੀ ਰਖਦਾ ਦਿਲੋਂ ਗੁਮਾਨ ਵਧਕੇ
ਕੀਤੀ ਉਸ ਭੀ ਆਪਣੀ ਫੌਜ ਕਠੀ ਜਮਾਂ ਕਰ ਲਏ ਜੰਗੀ ਸਾਮਾਨ ਵਧਕੇ
ਫੌਜ ਦਿਲਦੀ ਭੀ ਓਹਦੇ ਪਾਸ ਹੈਸੀ ਬਾਂਕਪਨ ਦਾ ਸੀ ਜਿਦਾ ਸ਼ਾਨ ਵਧਕੇ
ਤਿੰਨ ਕੋਹ ਮੁਲਤਾਨ ਤੋਂ ਮਾਰ ਧੌਂਸੇ ਗਡੇ ਜੰਗ ਦੇ ਓਸ ਨਿਸ਼ਾਨ ਵਧਕੇ
ਕੌੜਾਮਲ ਤੇ *ਦੀਨਾ ਬੇਗ ਦੋਵੇਂ ਇਹ ਭੀ ਮਲਦੇ ਜਾਇ ਮੈਦਾਨ ਵਧਕੇ
ਜੰਗ ਮਚਿਆ ਆ ਦੋਹਾਂ ਪਾਸਿਆਂ ਥੀਂ ਲਗੇ ਸੂਰਮੇ ਹਥ ਦਿਖਾਨ ਵਧਕੇ
ਢੋਲ ਵਜਦੇ ਐਲੀ ਦੇ ਦੇਣ ਨਾਹਰੇ ਪਾਯਾ ਫੌਜਾਂ ਨੇ ਆਨ ਘਮਸਾਨ ਵਧਕੇ
ਤੇਗ ਚਲੀ ਦੋ ਪਾਸਿਓਂ ਆਣ ਭਾਰੀ ਲਥੇ ਵਿਚ ਮੈਦਾਨ ਦੇ ਘਾਨ ਵਧਕੇ
ਜਦੋਂ ਭੜਕਿਆ ਆਣਕੇ ਜੰਗ ਭਾਰਾ ਦੀਨਾਬੇਗ ਹੋਇਆ ਬੇਈਮਾਨ ਵਧਕੇ
ਜਾ ਮਿਲਿਆ ਸ਼ਾਹ ਨਿਵਾਜ਼ ਤਾਈਂ ਕੀਤਾ ਪਾਜ਼ੀ ਨੇ ਇਹ ਨੁਕਸਾਨ ਵਧਕੇ
ਪਾਸਾ ਜੰਗ ਦਾ ਬਦਲਿਆ ਝਟ ਆਕੇ ਕੌੜਾ ਮਲ ਹੋ ਗਿਆ ਹੈਰਾਨ ਵਧਕੇ
ਫੌਜਾਂ ਨੱਠੀਆਂ ਛਡਕੇ ਦਿਲ ਤਾਈਂ ਕੰਮ ਹੋ ਗਿਆ ਵੇਖੋ ਵੈਰਾਨ ਵਧਕੇ
ਫੌਜ ਖਾਲਸਾ ਬੈਠੀ ਸੀ ਆੜ ਲੈਕੇ ਸ਼ਾਹਨਿਵਾਜ਼ ਬੂਹੇ ਹੋਯਾ ਆਨ ਵਧਕੇ
ਕੌੜਾ ਮਲ ਨਠਾ ਕਰਤਾਰ ਸਿੰਘਾ ਤੰਗੀ ਬਣੀ ਆਇ ਉਤੇ ਜਾਨ ਵਧਕੇ

ਸਿੰਘਾਂ ਦਾ ਮੁਲਤਾਨੀ ਫੌਜਾਂ ਨਾਲ ਗਾੜ੍ਹਾ ਜੰਗ

ਤਿੰਨ ਕੋਹ ਪਿਛੇ ਦਲ ਸਿੰਘਾਂ ਦਾ ਸੀ ਕੌੜਾ ਮਲ ਜਾ ਹਾਲ ਸੁਣਾਵੰਦਾ ਏ

*ਸੂਬਾ ਜਲੰਧਰ।

ਦੀਨ ਬੇਗ ਈਮਾਨ ਨੂੰ ਹਾਰ ਗਿਆ ਫੌਜਾਂ ਹਾਰੀਆਂ ਵੇਖ ਘਬਰਾਵੰਦਾ ਏ
ਹੁਣਤਾਂ ਖਾਸਲਾਜੀ ਲਾਜਆਪ ਤਾਈਂ ਵੇਲਾਪਿਆ ਹਥੋਂ ਨਹੀਂ ਤਾਂਜਾਵੰਦਾ ਏ
ਸਿੰਘਾਂਸੁਣਕੇ ਫਤਹ ਗਜਾਇ ਦਿਤੀ ਧਾਵਾ ਖਾਸਲਾ ਸੀ ਤੁਰਤ ਬੁਲਾਵੰਦਾ ਏ
ਪਲਾਂ ਵਿਚ ਜਾ ਤੇਗ ਖੜਕਾ ਦਿਤੀ ਫੌਜਾਂ ਘੇਰ ਦੀਵਾਨ ਲਿਆਂਵਦਾ ਏ
ਹੋਈਆਂ ਕੱਠੀਆਂ ਅੱਧ ਪਚਧੀਆਂ ਆ ਰਣ ਗਰਮ ਹੋ ਰੰਗ ਪਲਟਾਂਵਦਾ ਏ
ਸ਼ਾਹਨਿਵਾਜ਼ ਨੇ ਸਿੰਘਾਂ ਦੀ ਸ਼ਕਲ ਡਿਠੀ ਵਧੇ ਹੌਂਸਲੇ ਨੂੰ ਤੁਰਤ ਢਾਂਵਦਾ ਏ
ਲੱਗਾ ਹਟਕੇ ਲੜਨ ਕਰਤਾਰ ਸਿੰਘਾ ਡਰ ਖਾਲਸੇ ਦੇ ਪਾਸੋਂ ਖਾਂਵਦਾ ਏ

ਤਥਾ

ਸ਼ਾਹਨਿਵਾਜ਼ ਦੀ ਫੌਜ ਸੀ ਚਾਰ ਹਿਸੇ ਸਿੰਘਾਂ ਪਲਾਂ ਦੇ ਵਿਚ ਗੁਮਾਨ ਲਾਹੇ
ਸੁਖਾ ਸਿੰਘਾ ਅਤੇ ਜੱਸਾ ਸਿੰਘ ਦੋਵੇਂ ਵਧੇ ਵਿਚ ਮੈਦਾਨ ਦੇ ਘਾਨ ਲਾਹੇ
ਭੀਮ ਸਿੰਘ ਜਿਹਾਂ ਹਲੇ ਕਰ ਮਾਰੇ ਮਾਰ ਮਾਰ ਸੱਥਰ ਜੁਆਨ ਲਾਹੇ
ਕਿਤੇ ਤੋਪ ਜੰਬੂਰਿਆਂ ਜ਼ੋਰ ਪਾਇਆ ਸੱਥਰ ਘੋੜੇ ਜਵਾਨ ਮੈਦਾਨ ਲਾਹੇ
ਨੇਜ਼ੇ ਬਰਛੀਆਂ ਤੇਗਾਂ ਮਾਰ ਮਚੀ ਖੇਤ ਵਟ ਜਵਾਰ ਕਿਰਸਾਨ ਲਾਹੇ
ਫੌਜ ਵੈਰੀਆਂ ਦੀ ਸਿੰਘਾਂ ਛਾਂਗ ਸੁਟੀ ਆਰੀ ਫੇਰ ਦਰਖਤ ਤ੍ਰਖਾਨ ਲਾਹੇ
ਘੋੜੇ ਫਿਰਨ ਖਾਲੀ ਬਿਨਾਂ ਖਸਮਾਂ ਦੇ ਕਰ ਸੂਰਮੇ ਬੇ-ਪਰਾਨ ਲਾਹੇ
ਹਾਥੀ ਫਿਰਨ ਨਠੇ ਹੌਦੇ ਪਏ ਪਾਲੀ ਤੇਗਾਂ ਮਾਰ ਉਤੋਂ ਹਾਥੀਵਾਨ ਲਾਹੇ
ਫੌਜ ਵਧੀ ਔਂਦੀ ਦਿਲੀ ਵਾਲਿਆਂ ਦੀ ਸਿੰਘ ਮਾਰ ਤੇਗਾਂ ਸਾਰੇ ਸ਼ਾਨ ਲਾਹੇ
ਠੱਲ੍ਹਾ ਪੈਗਿਆ ਆਣ ਕਰਤਾਰ ਸਿੰਘਾ ਸ਼ਾਹਨਿਵਾਜ਼ ਦੇ ਮਾਨ ਤਰਾਨ ਲਾਹੇ

ਤਥਾ

ਇਕ ਤਰਫ ਮੁਲਤਾਨਦੀ ਫੌਜ ਆਹੀ ਦੂਜੀ ਤਰਫ ਦਿੱਲੀ ਵਾਲੀ ਜਾਨ ਭਾਈ
ਤੀਈ ਤਰਫ ਮੁਨਕੇਰੀਏ ਬਲੀ ਭਾਰੇ ਤੇ ਬਹਾਉਲ ਪੁਰੀਏ ਮੁਸਲਮਾਨ ਭਾਈ
ਸ਼ਾਹਨਿਵਾਜ਼ ਲੜਾਂਵਦਾ ਵਧ ਅਗੇ ਧਰ ਦਿਲ ਦੇ ਵਿਚ ਗੁਮਾਨ ਭਾਈ
ਸੁਖਾ ਸਿੰਘ ਮਨਕੇਰੀਆਂ ਵਲ ਜੁਟਾ ਲਾਹੇ ਸੂਰਮੇ ਨੇ ਮਾਰ ਘਾਨ ਭਾਈ
ਜੱਸਾ ਸਿੰਘ ਨਿਵਾਜ਼ ਦੇ ਸਾਹਮਣੇ ਸੀ ਪਿਆ ਜ਼ੋਰ ਆ ਵਿਚ ਮੈਦਾਨ ਭਾਈ
ਕਟਾਵੱਡੀ ਦੀ ਹੋਈ ਲੜਾਈ ਭਾਰੀ ਲਹੂ ਮਿਝ ਦਾ ਮਚਿਆ ਘਾਨ ਭਾਈ

ਕਿਤੇ ਸਿੰਘ ਹਲੇ ਉਤੇ ਕਰਨ ਹਲੇ ਕਿਤੇ ਵਧ ਰਹੇ ਮੁਸਲਮਾਨ ਭਾਈ
ਸਤਿ ਸ੍ਰੀ ਅਕਾਲ ਤੇ ਐਲੀ ਅਕਬਰ ਨਾਹਰੇ ਬੋਲਦੇ ਵਧਨ ਜਵਾਨ ਭਾਈ
ਭਿੜੇ ਸੂਰਮੇ ਲਾਹ ਕੇ ਚਾਉ ਚੰਗੇ ਹੋ ਡਿਗਦੇ ਲਹੂ ਲੁਹਾਨ ਭਾਈ
ਘਾਇਲ ਤੜਫਦੇ ਪੈਰਾਂ ਦੇ ਹੇਠ ਪਏ ਗਾਜ਼ੀ ਪਾਜ਼ੀਆਂ ਤਾਈਂ ਦਬਾਨ ਭਾਈ
ਫੌਜਾਂ ਛਡਕੇ ਮੋਰਚੇ ਲੜ ਰਹੀਆਂ ਘੇਰ ਛਾਇ ਗਿਆ ਅਸਮਾਨ ਭਾਈ
ਤੇਗਾਂਬਿਜਲੀਆਂ ਵਿਚ ਮੈਦਾਨ ਚਮਕਣ ਮਰਦਾਮਾਰਾ ਬਕਰਾ ਉਠਾਨ ਭਾਈ
ਹੋਇਆ ਤੁਲਵਾਂ ਜੰਗ ਦੁਪਾਸਿਆਂ ਥੀਂ ਹੋ ਗਏ ਭਾਰੇ ਨੁਕਸਾਨ ਭਾਈ
ਫੌਜਾਂ ਹਲੀਆਂ ਨਹੀਂ ਕਰਤਾਰਸਿੰਘਾ ਚੜੇ ਮੁਰਦਿਆਂ ਤੇ ਮੁਰਦੇ ਆਨ ਭਾਈ

ਨਵਾਬ ਕਪੂਰ ਸਿੰਘ ਜੀ ਨੇ ਹੱਲਾ ਕਰਾਉਣਾ

ਜੰਗ ਤੁਲਵਾਂ ਰਿਹਾ ਦੁਪਾਸਿਆਂ ਥੀਂ ਫੌਜਾਂ ਲੜਦੀਆਂ ਮੂਲ ਨ ਹਾਰੀਆਂ ਨੇ
ਡਿੱਠਾ ਹਾਲ ਨਵਾਬ ਕਪੂਰ ਸਿੰਘ ਨੇ ਵਿਚ ਰੋਹ ਦੇ ਲਾਲੀਆਂ ਤਾੜੀਆਂ ਨੇ
ਜਥਾ ਲੈਕੇ ਆਪਣੇ ਨਾਲ ਦਾ ਜੀ ਉਚੀ ਗੱਜਕੇ ਫਤਹ ਉਚਾਰੀਆਂ ਨੇ
ਐਨ ਭਿੜਦੇ ਜੰਗ ਦੇ ਵਿਚ ਵੜਿਆ ਫੌਜਾਂ ਵਧਦੀਆਂ ਡੱਕ ਖਲ੍ਹਾਰੀਆਂ ਨੇ
ਅਗੇ ਵਧਣਾ ਵੇਖ ਨਵਾਬ ਦਾ ਜੀ ਤੇਗਾਂ ਵਧਕੇ ਖਾਲਸੇ ਮਾਰੀਆਂ ਨੇ
ਚੌਹਾਂ ਪਾਸਿਆਂ ਤੋਂ ਸਿੰਘ ਕੁਦ ਪਏ ਤੇਗਾਂ ਮਾਰ ਤਰਥਲੀਆਂ ਡਾਰੀਆਂ ਨੇ
ਫੜੋ ਮਾਰ ਲੌ ਵੈਰੀ ਨ ਪਾਇ ਜਾਣਾ ਜਥੇਦਾਰ ਦੇਂਦੇ ਕਿਲਕਾਰੀਆਂ ਨੇ
ਬਸ ਫੇਰ ਕੀ ਸੀ ਸਿੰਘਾਂ ਵਾਢ ਘੱਤੀ ਫਿਕਰ ਵਾਲੀਆਂ ਗੱਲਾਂ ਵਿਸਾਰੀਆਂ ਨੇ
ਵਿਚ ਪਲਾਂ ਦੇ ਲਾਹ ਸਥਾਰ ਦਿਤੇ ਆਣ ਮਚ ਗਈਆਂ ਹਾਹਾ ਕਾਰੀਆਂ ਨੇ
ਜਿਧਰ ਵੇਖੀਏ ਵੈਰੀ ਸਥਾਰ ਲਥੇ ਪਈਆਂ ਮੁਸ਼ਕਲਾਂ ਖਾਨਾਂ ਨੂੰ ਭਾਰੀਆਂ ਨੇ
ਤੇਗਸਿੰਘਾਂ ਦੀ ਗਜ਼ਬ ਖੁਦਾ ਵਰ੍ਹਿਆ ਮਾਰਾਂ ਗਈਆਂ ਨ ਮੂਲ ਸਹਾਰੀਆਂ ਨੇ
ਵੈਰੀ ਪੈਰਾਂ ਤੋਂ ਹਲੇ ਕਰਤਾਰ ਸਿੰਘਾ ਘਬਰਾ ਗਈਆਂ ਫੌਜਾਂ ਸਾਰੀਆਂ ਨੇ

ਮੁਲਤਾਨ ਦੀ ਫੌਜ ਦੇ ਪੈਰ ਹਲ ਜਾਣੇ

ਸਿੰਘਾਂ ਮੋਰਚੇ ਲਏ ਛੁਡਾ ਸਾਰੇ ਹਿਲ ਜੁਲੀ ਫੌਜਾਂ ਵਿਚ ਪਾ ਦਿਤੀ
ਵੈਰੀ ਬੇ ਤਰਤੀਬ ਹੋ ਲੜਨ ਲਗੇ ਮਾਰ ਚੌਂਕੜੀ ਸਿੰਘਾ ਭੁਲਾ ਦਿਤੀ
ਤੇਗਾਂ ਮਾਰਕੇ ਤੁੰਮਲੇ ਤੋੜ ਸੁਟੇ ਤੇ ਕਿਆਮਤ ਕਰ ਬਰਪਾ ਦਿਤੀ

ਭਜੇ ਫਿਰਨ ਅਮੀਰ ਤੇ ਖਾਨ ਸਾਰੇ ਸ਼ੇਖੀ ਖਾਲਸੇ ਮਾਰ ਉਡਾ ਦਿਤੀ
ਨਠੇ ਸਿਆਲ ਬਲੋਚ ਪਠਾਨ ਰੰਗੜ ਜਾਨ ਤੇਗਾਂ ਨੇ ਮਾਰ ਕੰਬਾ ਦਿਤੀ
ਧਰਤੀ ਕੋਹਾਂ ਦੇ ਵਿਚ ਹੋ ਲਾਲ ਗਈ ਚੁੰਨੀ ਸੂਹੀ ਸੁਹਾਗ ਪਹਿਨਾ ਦਿਤੀ
ਲਾਲੋ ਲਾਲ ਮੈਦਾਨ ਪਛਾਨ ਹੋਯਾ ਚੀਚਕ ਵਹੁਟੀ ਦੀ ਸ਼ਕਲ ਬਣਾ ਦਿਤੀ
ਲਹਿ ਗਏ ਸਥਾਰ ਮੈਦਾਨ ਅੰਦਰ ਫੌਜਾਂ ਮਾਰਕੇ ਧਰਤ ਲਿਟਾ ਦਿਤੀ
ਵੇਖੀ ਨਹੀਂ ਸੀ ਸਿੰਘਾਂ ਦੀ ਤੇਗ ਜਿਨ੍ਹਾਂ ਚੰਗੀ ਤਰ੍ਹਾਂ ਚਲਾ ਵਿਖਾ ਦਿਤੀ
ਨਠੀ ਕਿਲੇ ਨੂੰ ਫੌਜ ਕਰਤਾਰ ਸਿੰਘਾ ਸਿੰਘਾਂ ਮਗਰ ਪੈ ਵਾਢ ਮਚਾ ਦਿਤੀ

‡ਸ਼ਾਹ ਨਿਵਾਜ ਦਾ ਮਰਨਾ ਤੇ ਸਿੰਘਾਂ ਦੀ ਫਤਹ

ਫੌਜਾਂ ਨੱਠੀਆਂ ਛੱਡ ਮੈਦਾਨ ਤਾਈਂ ਸ਼ਾਹਨਿਵਾਜ਼ ਭੀ ਹੌਂਸਲਾ ਹਾਰਿਆ ਸੀ
ਹਾਥੀ ਮੋੜਿਆ ਉਸ ਭੀ ਕਿਲੇ ਵਲੇ ਜੱਸਾ ਸਿੰਘ ਸੂਦਾਰ ਨੇ ਤਾੜਿਆ ਸੀ
ਹੱਲਾ ਬੋਲਕੇ ਘੇਰਿਆ ਜਾ ਹਾਥੀ ਆਉਂਦੀ ਮੌਤ ਨੂੰ ਕਿਸੇ ਨ ਟਾਰਿਆ ਸੀ
ਖੁਚ ਵਡਕੇ ਹਾਥੀ ਨੂੰ ਸੁਟ ਦਿੱਤਾ ਭੀਮ ਸਿੰਘ ਨੇ ਜਾ ਵੰਗਾਰਿਆ ਸੀ
ਸ਼ਾਹਨਿਵਾਜ਼ ਹਾਥੀ ਸਣੇ ਉਲਟ ਡਿੱਗਾ ਭੀਮ ਸਿੰਘ ਨੇ ਸਿਰ ਉਤਾਰਿਆ ਸੀ
ਉਤੇ ਨੇਜ਼ੇ ਦੇ ਟੰਗ ਜਵਾਨ ਮੁੜਿਆ ਸੂਬਾ ਮਾਰਿਆ ਉਚੀ ਉਚਾਰਿਆ ਸੀ
ਬੱਸ ਸੂਬੇ ਦੇ ਮਰਨ ਦੀ ਦੇਰ ਹੈਸੀ ਜ਼ੋਰ ਖਾਲਸੇ ਨੇ ਆਣ ਡਾਰਿਆ ਸੀ
ਭਾਂਜ ਪੈ ਗਈ ਆਣ ਕਰਤਾਰ ਸਿੰਘਾ ਪੈਰ ਕਿਸੇ ਨ ਫੇਰ ਸੰਭਾਰਿਆ ਸੀ

ਸਿੰਘਾਂ ਨੇ ਮੁਲਤਾਨ ਲੁਟਣੀ

ਸਿੰਘ ਕਰ ਹੱਲਾ ਤੇਗਾਂ ਸੂਤ ਪਏ ਲੁਟੇ ਸੂਬੇ ਦਾ ਲਿਆ ਸਾਮਾਨ ਸਾਰਾ
ਹਾਥੀ ਘੋੜੇ ਅਤੇ ਹਥਿਆਰ ਲੁਟੇ ਰਸਦ ਬਸਦ ਜ਼ਖੀਰਾ ਪਛਾਨ ਸਾਰਾ
ਫਤਹਬੋਲਕੇ ਸ਼ਹਿਰ ਦੇ ਵਿਚ ਵੜ ਗਏ ਕੀਤਾ ਲੁਟਕੇ ਸਾਫ ਮੁਲਤਾਨ ਸਾਰਾ
ਲੋਕ ਸ਼ਹਿਰ ਛਡਕੇ ਨਠ ਗਏ ਪਿਆ ਕਿਲਾ ਭੀ ਰਿਹਾ ਵੈਰਾਨ ਸਾਰਾ
ਸਾਂਭ ਸ਼ਾਹੀ ਸਾਮਾਨ ਬਖਤਰ ਹੋਕੇ ਲਾਹਿਆ ਗਾਜ਼ੀਆਂ ਦਾ ਮਾਰ ਮਾਨ ਸਾਰਾ

‡ਭਾਈ ਗਿਆਨ ਸਿੰਘ ਜੀ ਅਤੇ ਸ: ਮੁ: ਲ. ਨੇ ਇਹ ਜੰਗ ੬ ਮਹੀਨੇ ਹੁੰਦਾ ਰਿਹਾ ਲਿਖਿਆ ਹੈ ਪਹਿਲਾਂ ਸ਼ਾਹ ਨਿਵਾਜ ਕਿਲੇ ਵਿਚ ਆਕੀ ਬੈਠਾ ਸੀ ਅਤੇ ਸਿੰਘਾਂ ਤੇ ਕੌੜਾ ਮਲ ਨੇ ਘੇਰਾ ਪਾ ਛਡਿਆ ਸੀ। ਆਖਰ ਰਸਦ ਪੱਠਾ ਸ਼ਹਿਰ ਵਿਚੋਂ ਮੁਕ ਗਿਆ ਤੇ ਬਾਹਰ ਮੈਦਾਨ ਵਿਚ ਆਕੇ ਲੜਿਆ। ਸ਼ਾਹ ਨਿਵਾਜ ਦੀ ਕਬਰ ਹਜ਼ਰਤ ਸ਼ਮਸ਼ ਤਬਰੇਜ ਦੀ ਕਬਰ ਦੇ ਪਾਸ ਹੈ।

ਵੈਰੀ ਪੰਥ ਦਾ ਸਿੰਘਾਂ ਨੇ ਮਾਰਿਆ ਜੀ ਭੁਲ ਗਏ ਹੋਇਆ ਨੁਕਸਾਨ ਸਾਰਾ
ਕੌੜਾ ਮਲ ਦਾ ਕਿਲੇ ਤੋਂ ਹੋਯਾ ਕਬਜ਼ਾ ਉਠਗਿਆ ਨਿਵਾਜ਼ ਦਾ ਤਾਨ ਸਾਰਾ
ਸਿੰਘ ਹੋਇ ਸ਼ਹੀਦ ਕਰਤਾਰ ਸਿੰਘਾ ਫਤਹ ਪਾਕੇ ਘਾਟਾ ਭੁਲਾਣ ਸਾਰਾ

ਵਾਕ ਕਵੀ

ਭਾਵੇਂ ਸਿੰਘ ਭੀ ਹੋਇ ਸ਼ਹੀਦ ਬਹੁਤੇ ਘਾਟੇ ਫਤਹ ਨੇ ਸਭੇ ਭੁਲਾ ਦਿਤੇ
ਕੌੜਾ ਮਲ ਦਾ ਹੋ ਗਿਆ ਕੰਮ ਪੂਰਾ ਝੰਡੇ ਓਸਦੇ ਸਿੰਘਾਂ ਝੁਲਾ ਦਿਤੇ
ਵੈਰੀ ਪੰਥ ਦਾ ਮਾਰਿਆ ਖਾਲਸੇ ਨੇ ਲੇਖੇ ਪਿਛਲੇ ਕਰ ਅਦਾ ਦਿਤੇ
ਲੁਟਾਂ ਲੁਟੀਆਂ ਬਹੁਤ ਸਾਮਾਨ ਲੱਭੇ ਤੁਰਕ ਕਈ ਹਜ਼ਾਰ ਖਪਾ ਦਿਤੇ
ਸੌਦਾ ਇਹ ਚੰਗਾ ਕੀਤਾ ਖਾਲਸੇ ਨੇ ਨਾਲ ਵੈਰੀਆਂ ਵੈਰੀ ਭਿੜਾ ਦਿਤੇ
ਕੌੜਾ ਮਲ ਨੇ ਵਿਚ ਦੀਵਾਨ ਆ ਕੇ ਸਿਰੋਪਾਉ ਇਨਾਮ ਦਿਵਾ ਦਿਤੇ
ਜ਼ਰ ਨਕਦੀ ਘੋੜੇ ਹੜਿਆਰ ਚੰਗੇ ਸਭ ਸਿੰਘਾਂ ਸਪੁਰਦ ਕਰਵਾ ਦਿਤੇ
ਜਿੰਨਾ ਚਿਰ ਰਹੇ ਸਿੰਘ ਪਾਸ ਓਹਦੇ ਸੇਵਾ ਕਰ ਥਕੇਵੇਂ ਗਵਾ ਦਿਤੇ
ਬਣ ਗਈ ਅਗੋਂ ਚੰਗੀ ਨਾਲ ਸੂਬੇ ਥੋਹੜਾ ਚਿਰ ਬਖੇੜ ਮੁਕਾ ਦਿਤੇ
ਫਤਹ ਕਰ ਮੁਲਤਾਨ ਕਰਤਾਰ ਸਿੰਘਾ ਸੁਧਾਧਰ ਅੰਦਰ ਦਰਸ਼ਨ ਆ ਦਿਤੇ

ਤਥਾ

ਸਿੰਘ ਕਰਕੇ ਸ਼ਹਿਰ ਮੁਲਤਾਨ ਫਤਹ ਵੈਰੀ ਪੰਥ ਦਾ ਮਾਰ ਮੁਕਾ ਆਏ
ਫੁਟ ਹਾਕਮਾਂ ਦੇ ਵਿਚ ਰੱਬ ਪਾਈ ਲਾ ਦੁਸ਼ਮਣਾਂ ਨੂੰ ਚੰਗਾ ਦਾ ਆਏ
ਕੌੜੇ ਮੱਲ ਦੀ ਕਰ ਇਮਦਾਦ ਭਾਰੀ ਸੂਬੇਦਾਰੀ ਮੁਲਤਾਨ ਦਿਵਾ ਆਏ
ਮੀਰ ਮੰਨੂੰ ਦੇ ਨਾਲ ਰਸੂਖ ਬਣਿਆਂ ਕੁਝ ਦਿਨਾਂ ਲਈ ਵੈਰ ਵਟਾ ਆਏ
ਦਾਰੂ ਸਿੱਕਾ ਸਮਾਨ ਭੀ ਹਥ ਆਇਆ ਜ਼ਰ ਨਕਦੀ ਭੁਖ ਗਵਾ ਆਏ
ਬੈਠੇ ਆਣ ਸਾਰੇ ਸੁਧਾਸਰ ਅੰਦਰ ਸਿਰੋਂ ਖਟਕੇ ਸਭ ਉਠਾ ਆਏ
ਲ ਨੇ ਬੜਾ ਅਹਿਸਾਨ ਜਾਤਾ ਸਿੰਘ ਓਸਦੀ ਗੁਡੀ ਚੜਾ ਆਏ
ਦੋ ਕਾਜ ਕਰਤਾਰ ਸਿੰਘਾ ਰਾਜਨੀਤ ਦਾ ਫੰਧ ਚਲਾ ਆਏ

ਮੀਰ ਮੰਨੂੰ ਨਾਲ ਸੁਲਾਹ ਸਫਾਈ ਹੋ ਕੇ ਸਿੰਘਾਂ ਨੂੰ ਜਾਗੀਰ ਮਿਲਣੀ

ਏਸ ਹੋਈ ਮੁਲਤਾਨ ਦੀ ਫਤਹ ਪਿਛੋਂ ਕੌੜੇ ਮਲ ਨੇ ਗੱਲ ਬਣਾ ਦਿੱਤੀ

ਮੰਨੂੰ ਮੀਰ ਦੇ ਨਾਲ ਮੁਕਾ ਝੇੜੇ ਸੁਲਾਹ ਸਿੰਘਾਂ ਦੀ ਝਟ ਕਰਵਾ ਦਿੱਤੀ
ਦੋਵੇਂ ਪਰਗਣੇ ਚੂਹਣੀ ਝਬਾਲ ਸਮਝੋ ਸਿੰਘਾਂ ਤਾਈਂ ਜਾਗੀਰ ਦਿਵਾ ਦਿੱਤੀ
ਕੁਝ ਦਿਨਾਂ ਦੇ ਲਈ ਦੀਵਾਨ ਦਾਨੇ ਕਲਾ ਦੇਸ ਦੇ ਵਿਚੋਂ ਮਿਟਾ ਦਿੱਤੀ
ਓਧਰ ਸਿੰਘ ਭੀ ਅੰਮ੍ਰਿਤਸਰ ਬੈਠੇ ਖਿਚੋ ਤਾਣੀ ਆ ਸਾਰੀ ਹਟਾ ਦਿੱਤੀ
ਹੋਯਾ ਅਮਨ ਆ ਫੇਰ ਕਰਤਾਰ ਸਿੰਘਾ ਛਡ ਰਬ ਨੇ ਭਲੀ ਹਵਾ ਦਿੱਤੀ

ਸਿੰਘਾਂ ਨੇ ਸ੍ਰੀ ਦਰਬਾਰ ਸਾਹਿਬ ਜੀ ਦੀ ਸੇਵਾ ਕਰਨੀ

ਮੰਨੂ ਨਾਲ ਜਦ ਸਿੰਘਾਂ ਦਾ ਮੇਲ ਹੋਯਾ ਕੌੜੇ ਮਲ ਫਸਾਦ ਮਿਟਾਯਾ ਸੀ
ਸਿੰਘ ਅੰਮ੍ਰਿਤਸਰ ਦੇ ਵਿਚ ਬੈਠੇ ਸਮਾਂ ਕੁਝ ਆਰਾਮ ਦਾ ਆਯਾ ਸੀ
ਕੁਝ ਪਿੰਡਾਂ ਨੂੰ ਉਠਕੇ ਚਲੇ ਗਏ ਵਾਹੀ ਖੇਤੀ ਦਾ ਕੰਮ ਚਲਾਯਾ ਸੀ
ਕੁਝ ਵਿਚ ਵਪਾਰ ਦੇ ਜਾਇ ਰੁਝੇ ਬਾਲ ਬੱਚਿਆਂ ਨੂੰ ਗਲ ਲਾਯਾ ਸੀ
ਬਾਕੀ ਰਹੇ ਜਥੇ ਸੁਧਾਸਰ ਬੈਠੇ ਪੈਰ ਉਹਨਾਂ ਨੇ ਪੱਕਾ ਜਮਾਯਾ ਸੀ
ਸੇਵਾ ਸੀ ਤਲਾਬ ਦੀ ਕਰਨ ਵਾਲੀ ਧਿਆਨ ਓਸ ਵਲੇ ਸਿੰਘਾਂ ਲਾਯਾ ਸੀ
ਲੱਖੂ ਚੰਦਰੇ ਠਾਰਾਂ ਸੌ ਤਿੰਨ ਪਿਛੋਂ ਮਿਟੀ ਨਾਲ ਤਾਲਾਬ ਭਰਾਯਾ ਸੀ
ਕਈ ਥਾਂ ਸਨ ਢਾਹ ਬਰਬਾਦ ਕੀਤੇ ਲੁਚੇ ਖਤਰੀ ਪਾਪ ਕਮਾਯਾ ਸੀ
ਸਿੰਘਾਂ ਕਢ ਮਿਟੀ ਤਲਾਬ ਸਾਫ ਕੀਤਾ ਟੁਟਾ ਭੱਜਾ ਥਾਂ ਠੀਕ ਕਰਾਯਾ ਸੀ
ਇਕ ਸਾਲ ਮਸਾਂ ਕਰਤਾਰ ਸਿੰਘਾ ਸਿੰਘਾਂ ਸੁਖਾਂ ਦੇ ਨਾਲ ਲੰਘਾਯਾ ਸੀ

ਵਾਕ ਕਵੀ

ਅੰਮ੍ਰਿਤਸਰ ਅੰਦਰ ਜਿਨੇ ਸਿੰਘ ਰੈਂਹਦੇ ਓਨਾਂ ਵਿਚ ਸੀ ਬੜਾ ਪਿਆਰ ਭਾਈ
ਦੁਖ ਸੁਖ ਗਮੀ ਸ਼ਾਦੀ ਵਿਚ ਸਾਂਝੇ ਰਲ ਵਰਤਦੇ ਸਨ ਜਥੇਦਾਰ ਭਾਈ
ਜੋ ਕੁਝ ਭੀ ਮਿਲਦਾ ਪੰਥ ਤਾਈਂ ਰਲ ਛਕਦੇ ਸ਼ੁਕਰ ਗੁਜ਼ਾਰ ਭਾਈ
ਤੰਗੀ ਤੁਰਸ਼ੀ ਕੱਟਦੇ ਇਕੋ ਜੈਸੀ ਭੇਦ ਰਖਦੇ ਮੂਲ ਨ ਡਾਰ ਭਾਈ
ਜਥੇਦਾਰ ਨਵਾਬ ਕਪੂਰ ਸਿੰਘ ਸੀ ਭਜਨੀਕ ਵੱਡਾ ਸਮਝਦਾਰ ਭਾਈ
ਉਹਦਾ ਪੰਥ ਸਾਰਾ ਆਦਰਮਾਨ ਕਰਦਾ ਨਿਰਮਾਨ ਉਹਭੀ ਸੇਵਾਦਾਰ ਭਾਈ
ਖੁਸ਼ੀ ਨਾਲ ਓਹਦੇ ਜਥੇਦਾਰ ਜਿੰਨੇ ਬਿਨਾ ਖੁਦਗਰਜ਼ੀ ਕਰਦੇ ਕਾਰ ਭਾਈ
ਹਊ ਪੰਥ ਦਾ ਗੁਰੂ ਦੀ ਦਾਤ ਸਾਰੀ ਅਸੀਂ ਟਹਿਲੀਏ ਕੈਂਹਦੇ ਉਚਾਰ ਭਾਈ

ਕਦੇ ਮਾਨ ਮਗਰੂਰੀ ਨ ਧਾਰਦੇ ਸਨ ਰੱਖਣ ਸਦਾ ਗਰੀਬੀ ਦੀ ਢਾਰ ਭਾਈ
ਸਿਆਮ ਸਿੰਘ ਸੁਖਾਸਿੰਘ ਚੜਤਸਿੰਘ ਜੀ ਹਰੀ ਸਿੰਘ ਆਦਿਕ ਸ੍ਰਦਾਰ ਭਾਈ
ਜੈ ਸਿੰਘ ਜੱਸਾ ਸਿੰਘ ਦੀਪ ਸਿੰਘ ਜੀ ਗੁਜਰ ਸਿੰਘ ਨੱਥਾ ਸਿੰਘ ਸਾਰ ਭਾਈ
ਹੀਰਾ ਸਿੰਘ ਤੇ ਸੰਗਤ ਸਿੰਘ ਜੈਸੇ ਤੇ ਗਲਾਬ ਸਿੰਘ ਜਹੇ ਵਿਚਾਰ ਭਾਈ
ਇਹ ਓਸ ਵੇਲੇ ਅੰਮ੍ਰਿਤਸਰ ਰਹਿੰਦੇ ਜਥੇ ਇਹਨਾਂ ਨੇ ਰਖੇ ਸੰਭਾਰ ਭਾਈ
ਬਹੁਤੇ ਸਿੰਘ ਸਨ ਰਹੇ ਜਾ ਵਿਚ ਪਿੰਡਾਂ ਡਰ ਜੰਗ ਜਦਾਲ ਵਿਸਾਰ ਭਾਈ
ਜਿਹੜੇ ਪਿੰਡਾਂ ਦੇ ਵਿਚ ਸੀ ਚਲੇ ਗਏ ਉਹ ਭੀ ਰਖਦੇ ਓਧਰੇ ਤਾਰ ਭਾਈ
ਵੇਲੇ ਸਿਰ ਸਾਰੇ ਕੱਠੇ ਆਣ ਹੁੰਦੇ ਸਿਰੋਂ ਭਾਰ ਗ੍ਰਿਹਸਤ ਉਤਾਰ ਭਾਈ
ਹੈਸੀ ਪੰਥ ਦੇ ਵਿਚ ਪਿਆਰ ਵੱਡਾ ਨਹੀਂ ਸੀ ਵੈਰ ਵਿਰੋਧ ਖਮਾਰ ਭਾਈ
ਇਕ ਪਿਤਾ ਤੇ ਇਕ ਦੇ ਅਸੀਂ ਬੱਚੇ ਇਕੋ ਗੁਰੂ ਇਕੋ ਪਰਵਾਰ ਭਾਈ
ਇਸਏਕੇ ਇਤਫਾਕ ਦੇ ਜ਼ੋਰ ਸਮਝੋ ਸਿੰਘ ਦੁਖਾਂ ਤੋਂ ਹੋ ਗਏ ਪਾਰ ਭਾਈ
ਪਾਈ ਫਤਹ ਅਖੀਰ ਕਰਤਾਰ ਸਿੰਘਾ ਦੋ ਬਾਦਸ਼ਾਹੀਆਂ ਗਈਆਂ ਹਾਰ ਭਾਈ

ਡਥਾ

ਵਿਚ ਪੰਥ ਦੇ ਹੁੰਦਾ ਨ ਪਿਆਰ ਜੇਕਰ ਵੈਰੀ ਦਿਨਾਂ ਦੇ ਵਿਚ ਮੁਕਾ ਦੇਂਦੇ
ਮੁਸਲਮਾਨ ਹਿੰਦੂ ਵੈਰੀ ਖਾਲਸੇ ਦੇ ਮਾਰ ਖਾਕ ਦੇ ਨਾਲ ਮਿਲਾ ਦੇਂਦੇ
ਫੁਟ ਪੈ ਜਾਂਦੀ ਵਿਚ ਸਿੰਘਾਂ ਦੇ ਜੇ ਸੂਬੇ, ਪੰਥ ਨਿਸ਼ਾਨ ਮਿਟਾ ਦੇਂਦੇ
ਇਕ ਇਕ ਕਰਕੇ ਜਥੇ ਚੁਣ ਲੈਂਦੇ ਮਾਰ ਸਿੰਘਾਂ ਦੀ ਧੂੜ ਉਡਾ ਦੇਂਦੇ
ਸਿੰਘ ਬਚਦੇ ਰਹੇ ਇਤਫਾਕ ਕਰਕੇ ਨਹੀਂ ਤਾਂ ਹਾਕਮ ਖੋਜ ਉਠਾ ਦੇਂਦੇ
ਕਰਾਮਾਤ ਇਤਫਾਕ ਦੀ ਸਮਝ ਲਵੋ ਸੂਬੇ ਹਾਰ ਕੇ ਸੀਸ ਝੁਕਾ ਦੇਂਦੇ
ਬਾਰ ਬਾਰ ਓਹ ਸਿੰਘਾਂ ਦੀ ਪਏ ਪੈਰੀਂ ਸਿੰਘ ਉਨ੍ਹਾਂ ਨੂੰ ਚਣੇ ਚਬਾ ਦੇਂਦੇ
ਇਤਫਾਕ ਅਧੀਨ ਕਰਤਾਰ ਸਿੰਘਾ ਹੈ ਸਦਾ ਇਕਬਾਲ ਬਣਾ ਦੇਂਦੇ

ਮੀਰ ਮੰਨੂੰ ਦਾ ਇਕਬਾਲ

ਪਹਿਲਾਂ ਲਈ ਲਾਹੌਰ ਦੀ ਸੂਬੇਦਾਰੀ ਫੇਰ ਹਥ ਮੁਲਤਾਨ ਤੇ ਡਾਰਿਆ ਜੀ
ਤੀਜਾ ਸਾਂਭਿਆ ਜਾ ਸਰਹੰਦ ਤਾਈਂ ਸੂਬਾ ਆਪਣੇ ਵਲੋਂ ਬੈਠਾਰਿਆ ਜੀ
ਸਦੀਕ ਬੇਗ ਸੀ ਮੰਨੂੰ ਦਾ ਯਾਰ ਕਹਿੰਦੇ ਸਰਹੰਦ ਨੂੰ ਓਸ ਸੰਭਾਰਿਆ ਜੀ

ਕੌੜਾ ਮਲ ਮੁਲਤਾਨ ਦੇ ਵਿਚ ਬੈਠਾ ਮੰਨੂੰ ਵਡਾ ਪਸਾਰ ਪਸਾਰਿਆ ਜੀ
ਬਾਦਸ਼ਾਹੀ ਪੰਜਾਬ ਦੀ ਮੱਲ ਬੈਠਾ ਖੌਫ ਦਿਲੀ ਦਾ ਸਿਰੋਂ ਉਤਾਰਿਆ ਜੀ
ਅਹਿਮਦਸ਼ਾਹ ਨੂੰ ਭੀ ਟਿੱਚ ਸਮਝ ਬੈਠਾ ਆਣ ਦਿਨਾਂਦੇ ਵਿਚ ਹੰਕਾਰਿਆ ਜੀ
ਸਿੰਘਾਂ ਨਾਲ ਹੋ ਮੇਲ ਮਿਲਾਪ ਗਿਆ ਹਾਰ ਜਿੱਤ ਦਾ ਖੌਫ ਵਿਸਾਰਿਆ ਜੀ
ਦਿਲੀ ਟਕੇ ਪੁਚਾਵਨੇ ਬੰਦ ਕੀਤੇ ਠੁਠ ਕਾਬਲੀ ਤਾਈਂ ਦਿਖਾਰਿਆ ਜੀ
ਬਾਦਸ਼ਾਹ ਹੋ ਖੁਦ ਮੁਖਤਾਰ ਬੈਠਾ ਖੌਫ ਕਿਸੇ ਦਾ ਰਤੀ ਨ ਧਾਰਿਆ ਜੀ
ਕੈਂਹਦੇ ਹੈਨ ਸਿਆਣੇ ਕਰਤਾਰ ਸਿੰਘਾ ਹੰਕਾਰਿਆ ਅੰਤ ਨੂੰ ਮਾਰਿਆ ਜੀ

ਤਥਾ

ਸਾਲ ਦੋ ਅਰਾਮ ਦੇ ਨਾਲ ਲੰਘੇ ਮੰਨੂੰ ਮੀਰ ਨੇ ਜ਼ੋਰ ਵਧਾਇ ਲਿਆ
ਸੂਬੇਦਾਰੀਆਂ ਤਿੰਨ ਲੈ ਹਥ ਅੰਦਰ ਧਮੂੰਾਂ ਵਿਚ ਪੰਜਾਬ ਜਮਾਇ ਲਿਆ
ਗੰਢ ਸਿੰਘਾਂ ਦੇ ਨਾਲ ਭੀ ਗੰਢ ਲਈ ਜਮੂੰਾਂ ਗੋਲਾ ਬਾਰੂਦ ਕਰਾਇ ਲਿਆ
ਫੌਜਾਂ ਰਖੀਆਂ ਆਪਣੇ ਪਾਸ ਕਈ ਸ਼ਾਹੀ ਸਿਲਸਿਲਾ ਸਾਰਾ ਬਜਾਇ ਲਿਆ
ਬੈਠਾ ਵਿਚ ਲਾਹੌਰ ਦੇ ਹੋ ਆਕੀ ਡਰ ਸ਼ਾਹਾਂ ਦਾ ਸਿਰੋਂ ਗਵਾਇ ਲਿਆ
ਦਿਲੀ ਚੁਪ ਕਰ ਰਹੀ ਕਰਤਾਰ ਸਿੰਘਾ ਪਰ ਅਹਿਮਦਸ਼ਾਹ ਗੁਸਾ ਖਾਇ ਲਿਆ

ਕਾਬਲੀ ਵਕੀਲ

ਦੋ ਸਾਲ ਦੇ ਟਕੇ ਨ ਜਦੋਂ ਪਹੁੰਚੇ ਗੁਸਾ ਦਿਲ ਦੁਰਾਨੀ ਸਮਾਂਵਦਾ ਏ
ਵਾਰੋ ਵਾਰ ਉਸ ਦੇ ਵਕੀਲ ਭੇਜੇ ਮੰਨੂੰ ਸੁਕਾ ਜਵਾਬ ਸੁਣਾਂਵਦਾ ਏ
ਕੀਤੀ ਕੁਝ ਪਰਵਾਹ ਨ ਬਾਦਸ਼ਾਹ ਦੀ ਹੰਕਾਰ ਦੇ ਤਾਈਂ ਵਧਾਂਵਦਾ ਏ
ਜੀਊਣ ਮੱਲ ਨੂੰ ਭੇਜਿਆ ਵਾਰ ਤੀਜੀ ਓਹ ਆਣਕੇ ਖੂਬ ਸਮਝਾਂਵਦਾ ਏ
ਲੇਖਾ ਪਿਛਲਾ ਗਿਣਿਆ ਓਸ ਸਾਰਾ ਪੈਂਤੀ ਲੱਖ ਹਿਸਾਬ ਕਢਾਂਵਦਾ ਏ
ਪੰਜ ਲੱਖ ਖਿਰਾਜ ਜੋ ਸਾਲ ਦਾ ਸੀ ਦੱਸ ਲੱਖ ਦੋ ਸਾਲ ਹੋ ਜਾਂਵਦਾ ਏ
ਸਿਆਲਕੋਟ ਗੁਜਰਾਤ ਦੇ ਪਰਗਣੇ ਦਾ ਪੰਝੀ ਲੱਖ ਮੁਆਮਲਾ ਆਂਵਦਾ ਏ
ਸਾਰਾ ਗਿਣਿਆਂ ਜਾਂ ਜੀਊਣਮੱਲ ਬਹਿਕੇ ਮੰਨੂੰ ਮੀਰ ਨ ਦੇਵਣਾ ਚਾਹਵੰਦਾ ਏ
ਸਗੋਂ ਧਮਕੀਆਂ ਦਿਤੀਆਂ ਓਸ ਤਾਈਂ ਤੇ ਬੇਅਦਬੀ ਭਾਰੀ ਕਰਾਵੰਦਾ ਏ
ਲਿਖ ਭੇਜਿਆ ਓਸਨੇ ਹਾਲ ਸਾਰਾ ਮੰਨੂੰ ਮੀਰ ਨਾ ਪੱਲਾ ਫੜਾਂਵਦਾ ਏ

ਤੇਰੀ ਕੁਝ ਨਹੀਂ ਮੂਲੋਂ ਪ੍ਰਵਾਹ ਕਰਦਾ ਓਹ ਪੰਜਾਬ ਦਾ ਸ਼ਾਹ ਕਹਿਲਾਂਵਦਾ ਏ
ਗੁਸੇ ਵਿਚ ਦੁਰਾਨੀ ਕਰਤਾਰ ਸਿੰਘਾ ਭਾਰੀ ਫੌਜ ਲੈ ਕੂਚ ਬੁਲਾਂਵਦਾ ਏ

‡੧੭੫੦-੫੧ ਈ. ਮੁਤਾਬਿਕ ਸ. ੧੮੦੭-੮ ਵਿਚ

ਅਹਿਮਦ ਸ਼ਾਹ ਦਾ ਤੀਸਰਾ ਹਮਲਾ

ਦੰਦ ਪੀਹਕੇ ਮੰਨੂੰ ਤੇ ਕਾਬਲੋਂ ਜੀ ਅਹਿਮਦਸ਼ਾਹ ਕਰਦਾ ਮਾਰੋ ਮਾਰ ਆਯਾ
ਫੌਜ ਕਾਬਲੀ ਲੈਕੇ ਨਾਲ ਭਾਰੀ ਹੋ ਵਲ ਲਾਹੌਰ ਅਸਵਾਰ ਆਯਾ
ਪਈਆਂ ਭਾਜੜਾਂ ਦੇਸਦੇ ਵਿਚ ਸਾਰੇ ਡਰ ਰੱਈਯਤਾਂ ਦੇ ਤਾਈਂ ਭਾਰ ਆਯਾ
ਚੜਿਆ ਰਾਖਸ਼ਾਂ ਦੀ ਫੌਜ ਲੈ ਭਾਰੀ ਕਰਦਾ ਕੂਚ ਚਨਾਬ ਤੋਂ †ਪਾਰ ਆਯਾ
ਧੁੰਮਾਂ ਫੇਰ ਪਈਆਂ ਵਿਚ ਦੇਸ ਸਾਰੇ ਭੇਡਾਂ ਪਾੜਨੇ ਨੂੰ ਬਘਿਆੜ ਆਯਾ
ਸੁਣੀ ਮੰਨੂੰ ਨੇ ਖਬਰ ਕਰਤਾਰ ਸਿੰਘਾ ਅਹਿਮਦਸ਼ਾਹ ਵੱਡਾ ਗੁਸਾ ਧਾਰ ਆਯਾ

ਮੀਰ ਮੰਨੂੰ ਦੀਆਂ ਤਿਆਰੀਆਂ

ਮਿੱਟੀ ਮੰਨੂੰ ਨੂੰ ਭੀ ਰਬ ਲਾਈ ਸਖਤੀ ਓਸ ਹਿੰਮਤਾਂ ਮੂਲ ਨ ਢਾਈਆਂ ਸਨ
ਜੰਗ ਵਾਸਤੇ ਹੋ ਤਿਆਰ ਬੈਠਾ ਝਟ ਮੱਦਦਾਂ ਸਭ ਮੰਗਾਈਆਂ ਸਨ
ਕੌੜਾਮਲ ਮੁਲਤਾਨ ਤੋਂ ਆਇ ਗਿਆ ਫੌਜਾਂ ਪਹੁੰਚੀਆਂ ਕਰਕੇ ਧਾਈਆਂ ਸਨ
ਆ ਗਿਆ ਸਦੀਕ ਸਰਹੰਦ ਵਿਚੋਂ ਓਨ ਹਿੰਮਤਾਂ ਬਹੁਤ ਵਧਾਈਆਂ ਸਨ
ਦੀਨਾ ਬੇਗ ਜਾਲੰਧਰੋਂ ਆਣ ਪਹੁੰਚਾ ਫੌਜਾਂ ਲਿਆ ਲਾਹੌਰ ਬੈਠਾਈਆਂ ਸਨ
ਕਰਮਬਖਸ਼ ਜੈਸੇ ਗਏ ਮਦਦੀ ਆ ਰਸਦਾਂ ਖਾਨਾਂ ਨੇ ਬਹੁਤ ਪੁਚਾਈਆਂ ਸਨ
ਹੋਗਏ ਦੇਸ ਦੇ ਆਣ ਅਮੀਰ ਕਠੇ ਤੇ ਤਿਆਰੀਆਂ ਬਹੁਤ ਕਹਾਈਆਂ ਸਨ
ਭਾਰਾ ਕਠ ਹੋ ਗਿਆ ਕਰਤਾਰ ਸਿੰਘਾ ਮੰਨੂੰ ਕਰ ਲਈਆਂ ਤਕੜਾਈਆਂ ਸਨ

ਮੀਰ ਮੰਨੂੰ ਦੀ ਮਦਦ ਤੇ ਸਿੰਘਾਂ ਨੇ ਆਉਣਾ

ਕੌੜਾ ਮਲ ਦੀ ਲੈ ਸਲਾਹ ਸਾਰੀ ਸਿੰਘਾਂ ਵਲ ਵਕੀਲ ਦੁੜਾਇ ਦਿਤਾ
ਚੜ੍ਹਿਆ ਆਉਂਦਾ ਕਾਬਲੋਂ ਬਾਦਸ਼ਾਹ ਹੈ ਪਹੁੰਚੋ ਝੱਬਦੇ ਭੇਦ ਸੁਣਾਇ ਦਿਤਾ
ਸਿੰਘ ਮਾਰ ਬਕਾਣਾ ਹੀ ਚਾਹੁੰਦੇ ਸਨ ਫਤਹ ਬੋਲਕੇ ਕੂਚ ਬੁਲਾਇ ਦਿਤਾ

---

‡ਦਸੰਬਰ ੧੭੫੧ ਮਾਰਚ ੧੭੭੨ । †ਝਨਾਂ ਤੋਂ ਪਾਰ ਹੋਕੇ ਅਬਦਾਲੀ ਨੇ ਵਜੀਰਾ ਬਾਦ ਤੇ ਸੋਧਰੇ ਦੇ ਵਿਚਕਾਰ ਡੇਰਾ ਲਾਇਆ ਸੀ।

ਆ ਕੱਠ ਲਾਹੌਰ ਦੇ ਵਿਚ ਹੋਯਾ ਕੌੜਾ ਮਲ ਨੇ ਖਰਚ ਲਵਾਇ ਦਿਤਾ
ਏਧਰ ਮੰਨੂੰ ਦੀ ਪਿੱਠ ਭੀ ਹੋਈ ਭਾਰੀ ਖੂਬ ਜੰਗ ਦਾ ਢੰਗ ਸਜਾਇ ਦਿਤਾ
ਸ਼ਾਹਦਰੇ ਦੇ ਪਾਸ ਕਰਤਾਰ ਸਿੰਘਾ ਡੇਰਾ ਆਣ ਦੁਰਾਨੀ ਨੇ ਪਾਇ ਦਿਤਾ

*ਬਦਾਮੀ ਬਾਗ ਦੇ ਪਾਸ ਲੜਾਈ

ਪਹਿਲਾਂ ਕਰ ਲਾਹੌਰ ਦਾ ਕੋਟ ਪੱਕਾ ਤੋਪਾ ਚਾਰ ਚੁਫੇਰੇ ਚੜ੍ਹਾ ਕਰਕੇ
ਤਿੰਨ ਸੋ ਤੋਂ ਤੋਪ ਵਧੀਕ ਹੈਸੀ ਆਨ ਰਖੀਆਂ ਮਾਰਾਂ ਤਕਾ ਕਰਕੇ
ਕਈ ਹਜ਼ਾਰ ਜੰਜੇਲ ਜੰਬੂਰਚੇ ਸਨ ਰਖੇ ਥਾਂ ਥਾਂ ਉਹ ਭੀ ਟਿਕਾ ਕਰਕੇ
ਬਧੇ ਮੋਰਚੇ ਸ਼ਹਿਰ ਤੋਂ ਬਾਹਰ ਜਾਕੇ ਪਿਛੋਂ ਕੋਟ ਦੀ ਓਟ ਰਖਾ ਕਰਕੇ
ਅਹਿਮਦਸ਼ਾਹ ਭੀ ਰਾਵੀਓਂ ਪਾਰ ਆਯਾ ਜੁਟੇ ਦਲ ਦੋਵੇਂ ਜ਼ੋਰ ਲਾ ਕਰਕੇ
ਥੋਹੜਾ ਚਿਰ ਮੈਦਾਨ ਦਾ ਜੰਗ ਹੋਇਆ ਗੋਲੀ ਤੀਰ ਜੰਜੈਲ ਚਲਾ ਕਰਕੇ
ਤੇਗੀਂ ਉਤਰੇ ਗਿਲਜੇ ਜਿਸ ਵੇਲੇ ਵਿਚ ਦਲਾਂ ਦੇ ਰੋਹ ਵਧਾ ਕਰਕੇ
ਮੀਰ ਮੰਨੂੰ ਦੀ ਫੌਜ ਦੇ ਪੈਰ ਹਲੇ ਅੜ ਸਕੀ ਨਾ ਜ਼ੋਰ ਦਿਖਾ ਕਰਕੇ
†ਪਿਛ੍ਹਾਂ ਹਟਕੇ ਮੋਰਚੇ ਮੱਲ ਬੈਠੀ ਲੜਦੀ ਆਪਾ ਆਪ ਬਚਾ ਕਰਕੇ
ਫੌਜ ਕਾਬਲੀ ਡਰੀ ਕਰਤਾਰ ਸਿੰਘਾ ਪਈ ਗਲ ਨ ਹੱਲਾ ਬੁਲਾ ਕਰਕੇ

ਅਹਿਮਦ ਸ਼ਾਹ ਨੇ ਜੋਰ ਦਾ ਹਲਾ ਕਰਨਾ

ਫੌਜ ਮੰਨੂੰ ਦੀ ਮੋਰਚੇ ਮੱਲ ਬੈਠੀ ਓਟ ਕੋਟ ਦੀ ਭਾਰੀ ਰਖਾ ਭਾਈ
ਹੱਲਾ ਕੀਤਾ ਦੁਰਾਨੀਆਂ ਜ਼ੋਰ ਦੇਕੇ ਐਲੀ ਅਕਬਰ ਨਾਹਰੇ ਬੁਲਾ ਭਾਈ
ਆਈ ਨੇੜੇ ਜਾਂ ਫੌਜ ਦੁਰਾਨੀਆਂ ਦੀ ਤੋੜੇ ਤੋਪਾਂ ਨੂੰ ਦਿਤੇ ਲਗਾ ਭਾਈ
ਨਾਲੇ ਛੱਡ ਜੰਜੈਲ ਜੰਬੂਰ ਦਿਤੇ ਭਾਰੀ ਹਿਲ ਜੁਲੀ ਦਿਤੀ ਮਚਾ ਭਾਈ
ਭੁੰਨ ਸੁਟਿਆ ਦਾਣਿਆਂ ਵਾਂਗ ਲਸ਼ਕਰ ਦਿੱਤੀ ਗੋਲੀਆਂ ਧੂੜ ਧੁਮਾ ਭਾਈ
ਤੋੜਾ ਤਿੰਨ ਸੋ ਤੋਪ ਨੂੰ ਜਦੋਂ ਲਗਾ ਕੋਹਾਂ ਤਕ ਦੇ ਧਰਤ ਕੰਬਾ ਭਾਈ
ਉਡੇ ਧੂਲੜੇ ਬੁਰੇ ਦੁਰਾਨੀਆਂ ਦੇ ਦਿਤੇ ਸੈਂਕੜੇ ਮਾਰ ਖਪਾ ਭਾਈ

*ਲਤੀਫ ਪਹਿਲਾਂ ਸਾਹਦਰੇ ਜੰਗ ਹੋਇਆ ਲਿਖਦਾ ਹੈ।

†ਮੰਨੂੰ ਦੀ ਫੌਜ ਮੈਦਾਨੋਂ ਭਜਕੇ ਸ਼ਹਿਰ ਵਿਚ ਆ ਗਈ ਨ ਮੋਰਚੇ ਕਾਇਮ ਕਰਲਏ ਤੇ ਅਬਦਾਲੀ ਨੇ ਸ਼ਾਲਾਮਰ ਬਾਗ ਵਿਚ ਡੇਰੇ ਪਾ ਦਿਤੇ ਸਨ।

ਭਜੇ ਤੋਪ ਦੀ ਮਾਰ ਤੋਂ ਡਰ ਕਰਕੇ ਟੁਟੇ ਹੌਂਸਲੇ ਪੇਸ਼ ਨ ਜਾ ਭਾਈ
ਵਿਚ ਮੋਰਚੀਂ ਮੰਨੂ ਦੀ ਫੌਜ ਬੈਠੀ ਰਹੀ ਅੱਗ ਸੀ ਉਹ ਬਰਸਾ ਭਾਈ
ਮਿਟੀ ਮਾਸਦੀ ਆਣ ਲੜਾਈ ਲੱਗੀ ਗਿਆ ਅਹਿਮਦਸ਼ਾਹ ਘਬਰਾ ਭਾਈ
ਭਾਵੇਂ ਬਾਹਰੋਂ ਵੀ ਤੋਪਾਂ ਦੀ ਮਾਰ ਪੈਂਦੀ ਪਹੁੰਚੇ ਕੋਟ ਨੂੰ ਜ਼ਰਬਾ ਨ ਕਾ ਭਾਈ
ਪੱਕਾ ਕੋਟ ਲਾਹੌਰ ਦੇ ਗਿਰਦ ਸਾਰੇ ਬਣੇ ਮੋਰਚੇ ਮਾਰਾਂ ਤਕਾ ਭਾਈ
ਹਲੇ ਗਏ ਬੇਅਰਥ ਦੁਰਾਨੀਆਂ ਦੇ ਹਟੇ ਬਹੁਤ ਨੁਕਸਾਨ ਉਠਾ ਭਾਈ
ਗਈ ਪੇਸ਼ ਨਾ ਕੁਝ ਕਰਤਾਰ ਸਿੰਘਾ ਲਈ ਸ਼ਾਹ ਨੇ ਫੌਜ ਹਟਾ ਭਾਈ

ਲਾਹੌਰ ਦਾ ਘਰਾ

ਡਿੱਠਾ ਬਾਦਸ਼ਾਹ ਜਦੋਂ ਨੁਕਸਾਨਹੁੰਦਾ ਫੌਜ ਆਪਣੀ ਪਿਛਾਂ ਹਟਾਇ ਲਈ
ਬੰਨ੍ਹ ਮੋਰਚੇ ਗਿਰਦ ਲਾਹੌਰ ਲਏ ਫੌਜ ਓਟ ਦੇ ਵਿਚ ਬੈਠਾਇ ਲਈ
ਘੇਰਾ ਸਖਤ ਲਾਹੌਰ ਦੇ ਗਿਰਦ ਪਾਯਾ ਫੌਜਾਂ ਤਾਈਂ ਤਾਕੀਦ ਕਰਾਇ ਲਈ
ਵਿਚ ਸ਼ਹਿਰ ਦੇ ਕੋਈ ਨ ਚੀਜ਼ ਜਾਵੇ ਨੀਤ ਅਹਿਮਦ ਸ਼ਾਹ ਠਹਿਰਾਇ ਲਈ
ਰਸਦ ਮੁਕੇਗੀ ਮਰੇਗਾ ਸ਼ਹਿਰ ਭੁਖਾ ਬਾਹਰ ਨਿਕਲਕੇ ਲੜਨ ਤਕਾਇ ਲਈ
ਫਤਹ ਵਿਚ ਮੈਦਾਨ ਦੇ ਕਰ ਲਾਂਗਾ ਲੰਮੀ ਆਸ ਦੁਰਾਨੀ ਰਖਾਇ ਲਈ
ਸੱਠ ਸਤਰ ਹਜ਼ਾਰ ਸੀ ਫੌਜ ਅੰਦਰ ਸਾਰੀ ਘੇਰੇ ਦੇ ਵਿਚ ਵਲਾਇ ਲਈ
ਜਿਹਨੂੰ ਰੱਬਦੇਇ,ਲਏ ਕਰਤਾਰ ਸਿੰਘਾ ਬਾਜ਼ੀ ਦੋਹਾਂ ਧਿਰਾਂ ਡਾਢੀ ਲਾਇ ਲਈ

ਸ਼ਹਿਰ ਲਾਹੌਰ ਦਾ ਹਾਲ

ਦੂਰ ਦੂਰ ਤੱਕ ਫੌਜ ਦੁਰਾਨੀਆਂ ਦੀ ਪਈ ਮੋਰਚੇ ਜੰਗ ਦੇ ਤਾਨ ਸਮਝੋ
ਆਉਣਾਜਾਣਾ ਸ਼ਹਿਰ ਦਾ ਬੰਦ ਹੋਯਾ ਪੁਜੇ ਕੋਈ ਨ ਬਾਹਰੋਂ ਸਾਮਾਨ ਸਮਝੋ
ਦੋ ਲੱਖ ਤੋਂ ਸਨ ਵਧੀਕ ਅੰਦਰ ਘਿਰੇ ਹੋਏ ਸਾਰੇ ਇਨਸਾਫ ਸਮਝੋ
ਘੋੜੇ ਹਾਥੀ ਤੇ ਬੈਲ ਸਨ ਊਠ ਖਚਰ ਗਊਆਂ ਮੱਝੀਆਂ ਹੋਰ ਹੈਵਾਨ ਸਮਝੋ
ਕਈ ਹਜ਼ਾਰ ਚਰਿੰਦ ਪਰਿੰਦ ਅੰਦਰ ਘਿਰ ਗਏ ਸਨ ਦੇਇ ਧਿਆਨ ਸਮਝੋ
ਬਿਨਾਂ ਖਾਧਿਆਂ ਲੰਘਣੀ ਘੜੀ ਔਖੀ ਦਿਨਾਂ ਵਿਚ ਜ਼ਖੀਰ ਮੁਕਾਨ ਸਮਝੋ
ਤੋਟ ਪੈਣ ਲਗੀ ਪਰ ਚੀਜ਼ ਦੀ ਆ ਜ਼ੁਮੇਂਵਾਰ ਲਗੇ ਘਬਰਾਨ ਸਮਝੋ
ਵਿਚ ਘੇਰੇ ਦੇ ਬੈਠ ਕਰਤਾਰ ਸਿੰਘਾ ਪੂਰੇ ਤਿੰਨ ਮਹੀਨੇ ਲੰਘਾਨ ਸਮਝੋ

ਵਾਕ ਕਵੀ

ਨਾ ਤੇ ਮੰਨੂੰ ਹੀ ਨਿਕਲਕੇ ਬਾਹਰ ਲੜਦਾ ਸਿਰ ਮੋਰਚੀਂ ਦੇਇ ਦਵਾ ਛਡੇ
ਸੱਠ ਸੱਤਰ ਹਜ਼ਾਰ ਸਿਪਾਹੀ ਹੈਸਨ ਕਠੇ ਕਰ ਬੇਕਾਰ ਬੈਠਾ ਛਡੇ
ਨਾ ਦੁਰਾਨੀਆਂ ਨੂੰ ਪਵੇ ਹੌਂਸਲਾ ਆ ਉਹ ਭੀ ਤੋਪਾਂ ਦੀ ਮਾਰ ਡਰਾ ਛਡੇ
ਹੋਣਾ ਕੋਟ ਲਾਹੌਰ ਦਾ ਫਤਹ ਔਖਾ ਬਾਦਸ਼ਾਹ ਨੇ ਹੌਂਸਲੇ ਢਾ ਛਡੇ
*ਕਈ ਮਾਹ ਲੜਾਈ ਨ ਹੋਈ ਕੋਈ ਬੈਠ ਖਾ ਜ਼ਖੀਰੇ ਮੁਕਾ ਛਡੇ
ਬੇ-ਹੌਂਸਲੇ ਹੋ ਕਰਤਾਰ ਸਿੰਘਾ ਝੇੜੇ ਦੋਹਾਂ ਨੇ ਲੰਮੇ ਵਧਾ ਛਡੇ

ਸਿੰਘਾਂ ਦੀ ਸ਼ਹਿਰੀਆਂ ਨਾਲ ਲੜਾਈ

ਬਾਹਰ ਮੋਰਚਾ ਯੱਕੀ ਦਰਵਾਜ਼ਿਓਂ ਸੀ ਸਿੰਘ ਬੈਠੇ ਹੈਸਨ ਡੇਰੇ ਪਾ ਭਾਈ
ਓਧਰ ਜ਼ੋਰ ਦੁਰਾਨੀਆਂ ਪਾਇਆ ਨਾ ਡਰ ਸਿੰਘਾਂ ਦੀ ਤੇਗ ਦਾ ਖਾ ਭਾਈ
ਵਿਹਲਾ ਮੋਰਚਾ ਸਿੰਘ ਭੀ ਰਹਿਣ ਫਿਰਦੇ ਲੰਮਾ ਫਿਕਰ ਨ ਰਖਿਆ ਕਾ ਭਾਈ
ਇਕ ਦਿਨ ਗਏ ਸਿੰਘ ਸ਼ਹਿਰ ਅੰਦਰ ਅਗੇ ਵੇਖਦੇ ਨਜ਼ਰ ਉਠਾ ਭਾਈ
ਮੁਲਮਾਨ ਕਰਦੇ ਗਊਆਂ ਜਿਬ੍ਹਾ ਡਿਠੇ ਰਹੇ ਓਹਨਾਂ ਤਾਈਂ ਸਮਝਾ ਭਾਈ
ਉਹ ਨਾ ਸਮਝੇ ਹੋ ਕੁਪੱਤ ਪਿਆ ਸਿੰਘਾਂ ਦਸ ਕੁ ਲਏ ਝਟਕਾ ਭਾਈ
ਮੁਸਲਮਾਨ ਸ਼ਹਿਰੀ ਹੋਰ ਉਠ ਪਏ ਗਿਰਦ ਹੋਇ ਸਿੰਘਾਂ ਸਾਰੇ ਆ ਭਾਈ
ਓਧਰ ਸਿੰਘਾਂ ਭੀ ਸੁਣਿਆ ਹਾਲ ਸਾਰਾ ਕੁੱਦ ਪਏ ਓਹ ਫਤਹ ਗਜਾ ਭਾਈ
ਕੌੜੇ ਮਲ ਦੀਵਾਨ ਨੂੰ ਖਬਰ ਹੋ ਗਈ ਪਹੁੰਚ ਗਿਆ ਉਹ ਘੋੜਾ ਦੁੜਾ ਭਾਈ
ਵਿਚ ਆ ਦਾਨਾ ਕਰਤਾਰ ਸਿੰਘਾ ਦੇਵੇ ਝਟ ਫਸਾਦ ਮਿਟਾ ਭਾਈ

ਦੁਰਾਨੀਆਂ ਨੇ ਦੇਸ ਬਰਬਾਦ ਕਰਨਾ

ਗਿਰਦ ਸ਼ਹਿਰ ਦੇ ਫੌਜ ਦੁਰਾਨੀਆਂ ਦੀ ਲੁਟ ਉਨ੍ਹਾਂ ਨੇ ਹੈਸੀ ਮਚਾਈ ਭਾਰੀ
ਦਸਾਂ ਦਸਾਂ ਕੋਹਾਂ ਤਕ ਫਿਰਨ ਗਿਲਜੇ ਪਰਜਾ ਮਾਰ ਬਰਬਾਦ ਕਰਾਈ ਭਾਰੀ
ਦਾਣਾ ਘਾਸ ਪੱਠਾ ਕਿਤੇ ਛਡਦੇ ਨਾ ਪਾਈ ਦੇਸ ਦੇ ਵਿਚ ਤਬਾਹੀ ਭਾਰੀ
ਇਰਦ ਗਿਰਦ ਦੇ ਪਿੰਡ ਬਰਬਾਦ ਕੀਤੇ ਲੁੱਟ ਪੁਟਕੇ ਤੰਗੀ ਪੁਚਾਈ ਭਾਰੀ
ਰੰਨ ਕੁੜੀ ਮੁੰਡੇ ਜਬਰੀ ਖੋਹ ਲੈਂਦੇ ਖਾਕ ਦੇਸ ਦੀ ਮਾਰ ਉਡਾਈ ਭਾਰੀ

*ਸ਼ਹਿਰ ਦਾ ਘੇਰਾ ਚਾਰ ਮਹੀਨੇ ਦੇ ਕਰੀਬ ਰਿਹਾ।

ਦੁਧ ਘਿਓ ਮਿੱਠਾ ਕਿਤੇ ਛਡਿਆ ਨ ਗਊ ਭੈਂਸ ਦੀ ਕੀਤੀ ਸਫਾਈ ਭਾਰੀ
ਲੋਕ ਪਿੰਡ ਨੂੰ ਛਡਕੇ ਨਠ ਗਏ ਸ਼ਾਮਤ ਦੇਸ ਦੇ ਸਿਰ ਤੇ ਆਈ ਭਾਰੀ
ਹੋ ਗਿਆ ਬਰਬਾਦ ਕਰਤਾਰ ਸਿੰਘਾ ਘਟਾ ਕਹਿਰ ਦੀ ਦੇਸ ਤੇ ਛਾਈ ਭਾਰੀ

ਸ਼ਹਿਰ ਵਿਚੋਂ ਰਸਦ ਮੁਕ ਜਾਣੀ

ਕਹਿੰਦੇ ਖਾਂਦਿਆਂ ਖੂਹ ਨਿਖੁਟ ਜਾਂਦੇ ਥੁੜਨ ਹੌਲੀ ਹੌਲੀ ਸਮਾਨ ਲਗੇ
ਫੌਜਾਂ ਲੁੱਟ ਖਾਧਾ ਅੰਦਰ ਸ਼ਹਿਰ ਤਾਈਂ ਲੋਕ ਹੋ ਕੰਗਾਲ ਕੁਰਲਾਨ ਲਗੇ
ਦਾਣਾ ਘਾਸ ਪੱਠਾ ਮੁੱਕਾ ਸ਼ਹਿਰ ਵਿਚੋਂ ਲੋਕ ਭੁਖ ਦੇ ਦੁਖ ਉਠਾਨ ਲਗੇ
ਸ਼ਹਿਰੋਂ ਢੂੰਡਿਆਂ ਮਿਲਦੀ ਚੀਜ਼ ਕੋਈ ਨਾ ਜਿਨਾਂ ਪਾਸ ਹੈਸੀ ਉਹ ਛਪਾਨ ਲਗੇ
ਜਾਨਵਰ ਪਸ਼ੂ ਸਾਰੇ ਮਾਰ ਖਾਧੇ ਲਾਹ ਛਿੱਲੜਾਂ ਰੁਖ ਭੀ ਖਾਨ ਲਗੇ
ਘੋੜੇ ਬੈਲ ਤੇ ਊਠ ਭੀ ਮੁਕ ਗਏ ਆ ਅਮੀਰ ਗਰੀਬ ਘਬਰਾਨ ਲਗੇ
ਕੁਝ ਸਿੰਘਾਂ ਨੂੰ ਸੌਖ ਹੀ ਰਿਹਾ ਬਣਿਆਂ ਫਿਰ ਟੁਰ ਉਹ ਕਰਨ ਗੁਜਰਾਨ ਲਗੇ
ਦੋ ਸੇਰ ਰੁਪਏ ਦੇ ਵਿਕਣ ਦਾਣੇ ਓਹ ਭੀ ਮਿਲਣ ਨਾ ਹੋਣ ਹੈਰਾਨ ਲਗੇ
ਖਾਣ ਫੌਜਾਂ ਕਿ ਸ਼ਹਿਰ ਦੇ ਲੋਗ ਖਾਵਣ ਦੁਖੀ ਹੋਇ ਦਲੀਲਾਂ ਦੁੜਾਨ ਲਗੇ
ਮਾਹ ਪੰਜ ਗਏ ਬੀਤ ਕਰਤਾਰ ਸਿੰਘਾ ਖਾਨ ਮੰਨੂੰ ਨੂੰ ਜਾ ਸਮਝਾਨ ਲਗੇ

ਖਾਨ ਅਮੀਰਾਂ ਨੇ ਮੰਨੂੰ ਨਾਲ ਸਲਾਹ ਕਰਨੀ

ਤੰਗ ਪੈ ਕੇ ਖਾਨ ਅਮੀਰ ਸਾਰੇ ਕਹਿੰਦੇ ਮੰਨੂੰ ਨੂੰ ਕਰੋ ਦਨਾਈ ਏ ਜੀ
ਅੰਦਰ ਬੈਠਿਆਂ ਗੁਜ਼ਰੇ ਮਾਹ ਕਈ ਥੁੜੋਂ ਹਰ ਇਕ ਚੀਜ਼ ਦੀ ਆਈਏ ਜੀ
ਵਾਂਗ ਪਾਜ਼ੀਆਂ ਦੇ ਅੰਦਰ ਬੈਠ ਰਹੇ ਐਵੇਂ ਭੁਖ ਦੇ ਦੁਖ ਉਠਾਈਏ ਜੀ
ਯਾ ਤਾਂ ਨਾਲ ਦੁਰਾਨੀ ਦੇ ਸੁਲ੍ਹਾ ਕਰ ਲੌ ਨਹੀਂ ਤਾਂ ਫਜਰੇ ਜੰਗ ਮਚਾਈਏ ਜੀ
ਬਾਹਰ ਨਿਕਲ ਮੈਦਾਨ ਦੇ ਵਿਚ ਮਰੀਏ ਅੰਦਰ ਪੈ ਕਿਉਂ ਜਾਨ ਮੁਕਾਈਏ ਜੀ
ਲੇਖਾ ਹੋ ਜਾਵੇ ਇਕ ਦਾ ਸਾਰਾ ਹੱਥ ਵਿਚ ਮੈਦਾਨ ਦਿਖਾਈਏ ਜੀ
ਅਗੇ ਮੰਨੂੰ ਭਾਪਿਆ ਸੀ ਤੰਗ ਭਾਰਾ ਕਹਿੰਦਾ ਝਬਦੇ ਝੇੜਾ ਮੁਕਾਈਏ ਜੀ
ਕਰੋ ਫੌਜ ਤਿਆਰ ਕਰਤਾਰ ਸਿੰਘਾ ਕਲ ਬਾਹਰ ਹੋ ਤੇਗ ਖੜਕਾਈਏ ਜੀ

ਘੋਰ ਜੰਗ

ਰਾਤੋ ਰਾਤ ਤਿਆਰੀਆਂ ਕਰ ਲਈਆਂ† ਦਿਨ ਚੜ੍ਹਦਿਆਂ ਹੱਲੇ ਬੁਲਾ ਦਿੱਤੇ
ਚੌਹਾਂ ਪਾਸਿਆਂ ਤੋਂ ਫੌਜਾਂ ਨਿਕਲ ਆਈਆਂ ਭਾਰੇ ਅੱਗ ਦੇ ਮੀਂਹ ਵਰਸਾ ਦਿੱਤੇ
ਤੋਪਾਂ ਕੋਟ ਉਤੋਂ ਸਰ ਆਣ ਹੋਈਆਂ ਭੰਨ ਮੋਰਚੇ ਬਾਹਰੋਂ ਹਿਲਾ ਦਿੱਤੇ
ਇਕੋ ਵਾਰ ਫੌਜਾਂ ਗਲ ਜਾਇ ਪਈਆਂ ਜੰਗ ਚਾਰ ਚੁਫੇਰੇ ਮਚਾ ਦਿੱਤੇ
ਪਈ ਹਿਲਜੁਲੀ ਆਨ ਦੁਰਾਨੀਆਂ ਨੂੰ ਮੁਰਦੇ ਕੋਹਾਂ ਦੇ ਵਿਚ ਰੁਲਾ ਦਿੱਤੇ
ਤੋਪਾਂ ਮਾਰ ਕੇ ਗਰਦ ਉਡਾ ਦਿਤੀ ਸਾਰੇ ਮੋਰਚੇ ਤੁਰਤ ਛੁਡਾ ਦਿੱਤੇ
ਮਾਰੋ ਫੜੋ ਐਲੀ ਅਕਬਰ ਬੋਲ ਰਹੇ ਥਾਂ ਖੂਨ ਦੇ ਨਾਲ ਠੁਲ੍ਹਾ ਦਿੱਤੇ
ਬੁਰੀ ਮਾਰ ਮਚੀ ਦੋਹਾਂ ਪਾਸਿਆਂ ਥੀਂ ਚੰਗੇ ਗਾਜ਼ੀਆਂ ਹਥ ਦਿਖਾ ਦਿੱਤੇ
ਅਗੇ ਹੋ ਕੇ ਲੜ ਸਰਦਾਰ ਰਹੇ ਮੰਨੂੰ ਹੌਂਸਲੇ ਭਾਰੇ ਦਿਖਾ ਦਿੱਤੇ
ਫਰਕ ਰਿਹਾ ਨਾ ਕੋਈ ਕਰਤਾਰ ਸਿੰਘਾ ਫਰਜ਼ ਯੋਧਿਆਂ ਕਰ ਅਦਾ ਦਿੱਤੇ

ਦੀਵਾਨ ਕੌੜਾ ਮਲ ਦਾ ਮਰਨਾ

ਭਾਣੇ ਰਬ ਦੇ ਨੂੰ ਭਲਾ ਕੌਣ ਮੋੜੇ ਬਾਜ਼ੀ ਮੰਨੂੰ ਦੀ ਉਲਟ ਗਈ ਆਨ ਭਾਈ
ਐਨ ਮਚਿਆ ਸੀ ਜਦੋਂ ਜੰਗ ਭਾਰਾ ਪਿਆ ਤੇਗਾਂ ਦਾ ਸੀ ਘਮਸਾਨ ਭਾਈ
ਹਟ ਰਹੀ ਸੀ ਫੌਜ ਦੁਰਾਨੀਆਂ ਦੀ ਵਧ ਰਿਹਾ ਸੀ ਅਗ੍ਹਾਂ ਦੀਵਾਨ ਭਾਈ
ਕੌੜੇ ਮਲ ਨੂੰ ਘੇਰਿਆ ਮੌਤ ਆ ਕੇ ਸਿਰ ਆਇਆ ਕਾਲ ਭਗਵਾਨ ਭਾਈ
ਹਾਥੀ ਉਤੇ ਬੈਠਾ ਜੰਗ ਵੇਖ ਰਿਹਾ ਵਧੀ ਜਾਂਵਦਾ ਲਾਂਹਵਦਾ ਘਾਨ ਭਾਈ
ਅਗੇ ਕਬਰ ਪੋਲੀ ਇਕ ਆਇ ਗਈ ਨਜ਼ਰ ਪਈ ਨਾ ਸੀ ਫੀਲਵਾਨ ਭਾਈ
ਲੱਤ*ਹਾਥੀ ਦੀ ਕਬਰ ਦੇ ਵਿਚ ਪੈ ਗਈ ਮੂਧਾ ਹੋ ਗਿਆ ਹਾਥੀਵਾਨ ਭਾਈ
ਕੌੜਾ ਮਲ ਅਮਾਰੀਓਂ ਡਿਗ ਪਿਆ ਪੇਸ਼ ਗਈ ਨਾ ਕੋਈ ਸੁਜਾਨ ਭਾਈ
ਉਹਦੇ ਅਗੇ ਸਰਦਾਰ ਦੁਰਾਨੀਆਂ ਦਾ ਲੜ ਰਿਹਾ ਸੀ ਖਾਨ ਜਹਾਨ ਭਾਈ

†੧੨ ਅਪਰੈਲ ੧੭੫੨ ਨੂੰ ਹ: ਰ: ਗੁ. ੬ ਮਾਰਚ ੧੭੫੨ ਲਿਖਦਾ ਹੈ।

*ਫਰਹਤ-ਨਾਜ਼ਰੀਣ ਦੇ ਲੇਖ ਅਹਿਵਾਲੇ ਅਦੀਨਾ ਬੇਗ ਦੇ ਪੜਨ ਤੋਂ ਪਤਾ ਚਲਦਾ ਹੈ ਕਿ ਦੀਵਾਨ ਸਾਹਿਬ ਅਦੀਨਾ ਬੇਗ ਸੂਬਾ ਜਲੰਧਰ ਨੇ ਕਸੂਰੀ ਪਠਾਣ ਪਾਸੋਂ ਗੋਲੀ ਮਰਵਾਕੇ ਆਪਣਾ ਦੀਵਾਨ ਆਪ ਹੀ ਮਾਰਸੁਟਿਆ ਸੀ।

ਦੋ ਹਜ਼ਾਰ ਸਿਪਾਹੀ ਲੈ ਆਣ ਟੁੱਟਾ ਤੇਗਾਂ ਖੜਕੀਆਂ ਸਖਤ ਪਛਾਨ ਭਾਈ
ਲਿਆ ਟੁੰਬ ਦੀਵਾਨ ਦਾ ਸਿਰ ਉਸਨੇ ਕੀਤੀ ਬੜੀ ਮਰਦਾਨਗੀ ਖਾਨ ਭਾਈ
ਟੰਗੀ ਨੇਜ਼ੇ ਤੇ ਫਤਹ ਦੇ ਬੋਲ ਨਾਹਰੇ ਲੈ ਨਿਕਲਿਆ ਚੀਰ ਮੈਦਾਨ ਭਾਈ
ਮੋਹਰੀ ਦਲਾਂ ਦਾ ਹੋਯਾ ਕਰਤਾਰ ਸਿੰਘਾ ਫੌਜਾਂ ਹੋਈਆਂ ਆਨ ਹੈਰਾਨ ਭਾਈ

ਮੀਰ ਮੰਨੂੰ ਦੀ ਹ ਰ ਤੇ ਅਹਿਮਦ ਸ਼ਾਹ ਦੀ ਜਿਤ

ਕੌੜੇ ਮੱਲ ਦੇ ਮਰਨ ਦੀ ਦੇਰ ਹੀ ਸੀ ਸਾਥੀ ਛੱਡਕੇ ਸਾਰੇ ਮੈਦਾਨ ਨਠੇ
ਕੋਈ ਲੜਿਆ ਫੇਰ ਨਾ ਦਿਲ ਲਾਕੇ ਆਪੋ ਆਪਣੀ ਲੈਕੇ ਜਾਨ ਨਠੇ
ਇਕ ਦੂਸਰੇ ਨੂੰ ਕਿਸੇ ਪੁਛਿਆ ਨਾ ਜਿੱਧਰ ਮੂੰਹ ਹੋਯਾ ਓਧਰ ਖਾਨ ਨਠੇ
ਤਿੱਤਰ ਬਿੱਤਰ ਹੋ ਮੰਨੂੰ ਦਾ ਗਿਆ ਲਸ਼ਕਰ ਗਾਜ਼ੀ ਬਣ ਪਾਜ਼ੀ ਮੁਸਲਮਾਨ ਨਠੇ
ਫਤਹ ਪਾਈ ਮੈਦਾਨ ਦੁਰਾਨੀਆਂ ਨੇ ਸੂਬੇ ਪਾਕੇ ਭਾਰੇ ਨੁਕਸਾਨ ਨਠੇ
ਦੌੜ ਮੰਨੂੰ ਭੀ ਗਿਆ ਕਰਤਾਰ ਸਿੰਘਾ ਸਾਥੀ ਓਸਦੇ ਛਡ ਮੈਦਾਨ ਨਠੇ

ਸਿੰਘ

ਕੁਝ ਚਿਰ ਤਾਂ ਸਿੰਘ ਰਹੇ ਅੜੇ ਅਗੇ ਲੜ ਮੋਰਚਾ ਅਗਾਂਹ ਵਧਾਈ ਗਏ
ਪਰ ਜਦੋਂ ਸਾਥੀ ਭੁਰਲ ਹੋਏ ਡਿਠੇ ਤਦ ਸਿੰਘ ਭੀ ਕਰਕੇ ਧਾਈ ਗਏ
ਲੱਗਾ ਹੱਥ ਸਾਮਾਨ ਸੋ ਸਾਂਭ ਕਰਕੇ ਵਲ ਰਾਵੀ ਦੇ ਕਰ ਚੜ੍ਹਾਈ ਗਏ
ਸੁਧਾਸਰ ਆ ਬੈਠੇ ਕਰਤਾਰ ਸਿੰਘਾ ‡ਰਾਹ ਜਾਂਦੀ ਇਹ ਕਰ ਲੜਾਈ ਗਏ

ਮੀਰ ਮੰਨੂੰ ਨੇ ਅਹਿਮਦ ਸ਼ਾਹ ਦੀ ਅਤਾਇਤ ਕਬੂਲ ਕਰਨੀ

ਮੰਨੂੰ ਕਿਲੇ ਨੂੰ ਕਰਕੇ ਕਾਇਮ ਬੈਠਾ ਕੀਤੀ ਸ਼ਹਿਰ ਤੇ ਧਾਈ ਦੁਰਾਨੀਆਂ ਨੇ
ਫਤਹ ਪਾਕੇ ਅਹਿਮਦ ਸ਼ਾਹ ਭਾਰੀ ਵਾਗਾਂ ਕਿਲੇ ਦੇ ਵਲ ਉਠਾਈਆਂ ਨੇ
ਫੌਜਾਂ ਸ਼ਹਿਰ ਨੂੰ ਲੁਟਣੇ ਪਈਆਂ ਮਾਰ ਘੱਤੀਆਂ ਬਹੁਤ ਵੈਰਾਨੀਆਂ ਨੇ
ਮਚੀ ਕਤਲਾਮ ਗਈ ਬਾਜ਼ਾਰ ਅੰਦਰ ਹੋ ਸੈਂਕੜੇ ਗਈਆਂ ਕੁਰਬਾਨੀਆਂ ਨੇ
ਸੁਣੀ ਹਾਲ ਪੁਕਾਰ ਜਾਂ ਮੀਰ ਮੰਨੂੰ ਆਣ ਵਰਤੀਆਂ ਬਹੁਤ ਹੈਰਾਨੀਆਂ ਨੇ

‡ਇਸ ਲੜਾਈ ਵਿਚ ਸੁਖਾ ਸਿੰਘ ਜੈਸੇ ਕਈ ਬਹਾਦਰ ਸ਼ਹੀਦ ਹੋ ਗਏ। ਸਿੰਘਾਂ ਨੇ ਜਾਂਦੀ ਵਾਰ ਦੁਰਾਨੀ ਦੇ ਮਾਲ ਅਸਬਾਬ ਤੇ ਚੰਗਾ ਹਥ ਫੇਰਿਆ ਤੇ ਲਾਹੌਰ ਨਿਕਲ ਕੰਜਰੀ ਦੇ ਪੁਲ ਪਾਸ ਆ ਗਏ।

ਤਾਬੇਦਾਰੀ ਲਗੀ ਮੰਨ ਕਰਤਾਰ ਸਿੰਘਾ ਗਈਆਂ ਦੂਰ ਸਭ ਗੁਮਾਨੀਆਂ ਨੇ

ਅਹਿਮਦ ਸ਼ਾਹ ਨੇ ਸ਼ਹਿਰ ਦੀ ਲੁਟ ਮਾਰ ਬੰਦ ਕਰਨੀ

*ਤਾਬੇਦਾਰੀ ਲਿਖਕੇਮੰਨੂੰ ਭੇਜ ਦਿਤੀ ਅਹਿਮਦਸ਼ਾਹ ਨੇ ਡੌਂਡੀ ਫਿਰਾਇ ਦਿਤੀ
ਫੌਜਾਂ ਸ਼ਹਿਰ ਤੋਂ ਕੱਢੀਆਂ ਬਾਹਰ ਝਬਦੇ ਲੁਟਮਾਰ ਸਭ ਬੰਦ ਕਰਾਇ ਦਿਤੀ
ਅਮਨ ਸ਼ਹਿਰ ਅੰਦਰ ਸਾਰੇ ਕਾਇਮ ਕਰਕੇ ਸ਼ਾਲਾਮਾਰ ਨੂੰ ਵਾਗ ਉਠਾਇ ਦਿਤੀ
ਡੇਰੇ ਜਾ ਲਾਇ ਕਰਤਾਰ ਸਿੰਘਾ ਬੜੀ ਕਰ ਦਲੇਰੀ ਦਿਖਾਇ ਦਿਤੀ

ਮੀਰ ਮੰਨੂੰ ਨੇ ਅਗਲੇ ਦਿਨ ਅਹਿਮਦ ਸ਼ਾਹ ਨੂੰ ਨਜ਼ਰਾਂ ਲੈਕੇ ਮਿਲਣ ਜਾਣਾ

ਦੂਸਰੇ ਦਿਨ ਮੰਨੂੰ ਮੀਰ ਲੈ †ਨਜ਼ਰਾਂ ਜਾ ਸ਼ਾਹ ਨੂੰ ਸਿਰ ਝੁਕਾਯਾ ਜੀ
ਪੱਲਾ ਗਲ ਪਾਕੇ ਨਜ਼ਰ ਧਰ ਅਗੇ 'ਬਖਸ਼ ਦਿਹੋ' ਇਹ ਮੂੰਹੋਂ ਸੁਣਾਯਾ ਜੀ
ਅਹਿਮਦ ਸ਼ਾਹ ਨੇ ਹਸਕੇ ਮੀਰ ਤਾਈਂ ਬਾਹੋਂ ਪਕੜਕੇ ਪਾਸ ਬੈਠਾਯਾ ਜੀ
ਫੇਰ ਆਖਦਾ ਬਾਦਸ਼ਾਹ ਸੁਣ ਮੰਨੂੰ ਤੂੰ ਬੜਾ ਕਸੂਰ ਕਮਾਯਾ ਜੀ
ਕੀਤੀ ਅਹਿਦ ਸ਼ਿਕਨੀ ਬਦਨੀਤ ਧਾਰੀ ਸਭ ਕੌਲ ਇਕਰਾਰ ਭੁਲਾਯਾ ਜੀ
ਹੋਇਓਂ ਨਿਮਕ ਹਰਾਮ ਗੁਮਾਨ ਕਰਕੇ ਬੜਾ ਭਾਰਾ ਨੁਕਸਾਨ ਪੁਚਾਯਾ ਜੀ
ਮਰ ਗਏ ਹਜ਼ਾਰਾਂ ਹੀ ਆਦਮੀ ਨੇ ਦਸ ਤੇਰੇ ਕੀ ਹੱਥ ਆਯਾ ਜੀ
ਕਰਾਂ ਕੀਹ ਸਲੂਕ ਹੁਣ ਨਾਲ ਤੇਰੇ ਆਪੇ ਦੱਸ ਤੂੰ ਸ਼ਾਹ ਫੁਰਮਾਇਆ ਜੀ
ਕਿਉਂ ਨ ਲੜਿਓਂ ਫੜਕੇ ਤੇਗ ਸਾਹਵੇਂ ਵਿਚ ਕਿਲੇ ਜਾ ਮੂੰਹ ਛੁਪਾਇਆ ਜੀ
ਮੰਨੂੰ ਮੀਰ ਨੇ ਸਾਫ ਕਰਤਾਰ ਸਿੰਘਾ ਜੋ ਦਿਲ ਹੈਸੀ ਸੋ ਅਲਾਯਾ ਜੀ

ਮੀਰ ਮੰਨੂੰ

ਬਾਦਸ਼ਾਹ ਜੋ ਹੋਣੀ ਸੀ ਹੋਇ ਗਈ ਬੀਤੀ ਗਲ ਨੂੰ ਦਿਲੋਂ ਭੁਲਾਇ ਦੇਵੋ
ਨਹੀਂ ਤਾਂ ਤਿੰਨ ਜਵਾਬ ਹੁਣ ਸੁਣ ਲਵੋ ਜੋ ਚਾਹੋ ਸੋ ਪਿਛੋਂ ਸਜਾਇ ਦੇਵੋ
ਪਹਿਲਾਂ ਇਹ, ਜੇਕਰ ਆਪ ਹੋ ਜ਼ਾਲਮ, ਜਿਵੇਂ ਚਾਹੋ ਮੈਨੂੰ ਮਰਵਾਇ ਦੇਵੋ
ਮੇਰਾ ਉਜਰ ਹੁਣ ਏਸਦੇ ਵਿਚ ਕੀਹਏ ਜਿਵੇਂ ਪੁਜੇ ਤੁਹਾਥੋਂ ਪੁਜਾਇ ਦੇਵੋ

---

*ਆਪਣੇ ਵਡੇ ਵਜੀਰ ਸ਼ਾਹ ਵਲੀ ਖਾਂ ਦੇ ਹਥ।

†ਪੰਜਾਹ ਲਖ ਰੁਪਿਆ ਬਾਰਾਂ ਘੋੜੇ ਸੁਨਹਿਰੀ ਸਾਜ ਸਣੇ ਦੋ ਹਾਥੀ ਸੋਨੇ ਚਾਂਦੀ ਦੇ ਹੌਦ ਵਾਲੇ ਮੰਨੂੰ ਨੇ ਅਬਦਾਲੀ ਦੀ ਭੇਟ ਕੀਤੇ ਸ਼ਾਹ ਅਬਦਾਲੀ ਨੇ ਕੀਮਤੀ ਖਿਲਅਤ ਤੇ ਹੀਰਿਆਂ ਜੜੀ ਤਲਵਾਰ ਸਣੇ ਇਕ ਘੋੜੇ ਦੇ ਮੰਨੂੰ ਨੂੰ ਦੇਕੇ ਫੇਰ ਲਾਹੌਰ ਦਾ ਸੂਬਾ ਬਣਾ ਦਿਤਾ।

ਦੂਜਾ ਆਪ ਵਪਾਰੀ ਨੂੰ ਧਨ ਦੇਹੋ ਦੇਵਾਂ ਧਨ ਮੈਂ ਗਿਣ ਸੁਣਾਇ ਦੇਵੇ
ਜ ਰਹੀਮ ਹੋ ਰਹਿਮ ਕਮਾਓ ਮੈਂ ਤੇ ਕੀਤੇ ਸਭ ਗੁਨਾਹ ਬਖਸ਼ਾਇ ਦੇਵ
ਤਿੰਨਾਂ ਵਿਚੋਂ ਜੇਹੜੀ ਮਨਜ਼ੂਰ ਹੋਵੇ ਅਮਲ ਓਸ ਦੇ ਉਤੇ ਕਰਾਇ ਦੇਵੇ
ਮੈਂ ਬੈਠਾ ਤਿਆਰ ਕਰਤਾਰ ਸਿੰਘਾ ਚਾਹੇ ਰਖੋ ਤੇ ਚਾਹੇ ਮੁਕਾਇ ਦੇਵੋ

ਅਹਿਮਦ ਸ਼ਾਹ

ਅਹਿਮਦ ਸ਼ਾਹ ਨੇ ਹਸਕੇ ਜਵਾਬ ਦਿੱਤਾ ਮੰਨੂੰ ਸਚ ਤੈਨੂੰ ਫੁਰਮਾਵੰਦਾ ਮੈਂ
ਤੇਰੇ ਕੀਤੇ ਗਨਾਹ ਮੁਆਫ ਸਾਰੇ ਇਕ ਗੱਲ ਇਹ ਤੈਨੂੰ ਪੁਛਾਵੰਦਾ ਮੈਂ
ਜਿਵੇਂ ਤੂੰ ਮੇਰੇ ਹਥ ਆ ਗਿਤੋਂ ਏਸ ਤਰ੍ਹਾਂ ਜੇ ਤੇਰੇ ਹਥ ਆਵੰਦਾ ਮੈਂ
ਕਰਦੋਂ ਕੀਹ ਸਲੂਕ ਕਰਤਾਰ ਸਿੰਘਾ ਤੇਰਾ ਕੈਦੀ ਜੇਕਰ ਹੋਇ ਜਾਵੰਦਾ ਮੈਂ

ਮੀਰ ਮੰਨੂੰ

ਮੰਨੂੰ ਮੀਰ ਨਿਧੜਕ ਜਵਾਬ ਦਿੱਤਾ ਮੈਂ ਤੈਨੂੰ ਜ਼ਰੂਰ ਮਰਵਾਇ ਦੇਂਦਾ
ਸਿਰ ਵੱਢਕੇ ਬਾਦਸ਼ਾਹ ਆਪ ਹਥੀਂ ਸ਼ਾਹ ਦਿਲੀ ਦੇ ਪਾਸ ਪੁਚਾਇ ਦੇਂਦਾ
ਕਰਦਾ ਇਹੋ ਜੋ ਦਸਿਆ ਸਾਫ ਤੈਨੂੰ ਭਾਰੀ ਫੜਕੇ ਤੈਨੂੰ ਸਜ਼ਾਇ ਦੇਂਦਾ
ਅਹਿਮਦਸ਼ਾਹ ਹੋ ਖੁਸ਼ ਕਰਤਾਰ ਸਿੰਘਾ *ਮਰਦਾਨਗੀ ਕਰ ਦਿਖਾਇ ਦੇਂਦਾ

ਅਹਿਮਦ ਸ਼ਾਹ ਨੂੰ ਮੀਰ ਮੰਨੂੰ ਨੂੰ ਫੇਰ ਲਾਹੌਰ ਦਾ ਸੂਬਾ ਬਣਾ ਦੇਣਾ

ਮਰਦ ਹੋਵੰਦੇ ਸਦਾ ਦਲੇਰ ਭਾਈ ਅਹਿਮਦ ਸ਼ਾਹ ਨ ਗੁਸਾ ਮਨਾਵੰਦਾ ਏ
ਮੀਰ ਮੰਨੂੰ ਦੀ ਏਸ ਦਲੇਰੀ ਉਤੇ ਖੁਸ਼ ਹੋਕੇ ‡ਖਿਲਅਤ ਦਿਵਾਵੰਦਾ ਏ
ਕੀਤਾ ਸੂਬਾ ਲਾਹੌਰ ਦਾ ਫੇਰ ਮੁੜਕੇ () ਤਾਬੇਦਾਰੀ ਪਟਾ ਲਿਖਾਵੰਦਾ ਏ
ਮੁਕ ਗਿਆ ਇਹ ਝੇੜਾ ਕਰਤਾਰ ਸਿੰਘਾ ਮੰਨੂੰ ਖੁੰਬ ਠਪਾ ਬਹਿ ਜਾਵੰਦਾ ਏ

ਅਹਿਮਦ ਸ਼ਾਹ ਨੇ ਪਿਛਾਂਹ ਨੂੰ ਪਰਤਣਾ

ਮੰਨੂੰ ਫੇਰ ਲਾਹੌਰ ਦਾ ਹੋਇਆ ਸੂਬਾ ਅਹਿਮਦਸ਼ਾਹ ਨੇ ਤਖਤ ਬੈਠਾਇਆ ਜੀ
ਅੱਧਾ ਲੱਖ ਦੁਰਾਨੀ ਨੇ ਲਈ ਨਕਦੀ ਜੇਵਰਾਤ ਬੇਅੰਤ ਗਿਣਾਇਆ ਜੀ

*ਇਹ ਸਾਰੀ ਕਹਾਣੀ ਅਬਦਾਲੀ ਦੇ ਇਤਿਹਾਸਕਾਰ ਅਬਦੁਲ ਕਰੀਮ ਉਲਵੀ ਨੇ ਲਿਖੀ।

‡ਸ਼ਾਹ ਅਬਦਾਲੀ ਨੇ ਕੀਮਤੀ ਖਿਅਲਅਤ ਤੇ ਹੀਰਿਆਂ ਜੜੀ ਤਲਵਾਰ ਅਤੇ ਸੁਨਹਿਰੀ ਸਾਜ ਸਣੇ ਘੋੜਾ ਮੰਨੂੰ ਨੂੰ ਦੇਣਾ।

()ਮਾਰਚ ੧੭੫੨।

ਗਿਆਰਾਂ ਘੋੜੇ ਸਣੇ ਅਸਬਾਬ ਲਏ ਉਤੇ ਸਾਜ਼ ਸੁਨਹਿਰੀ ਪੁਵਾਇਆ ਜੀ
ਦੋ ਹਾਥੀ ਅਮਾਰੀ ਤੇ ਝੂਲ ਸਣੇ ਹਰ ਜੰਗੀ ਸਾਮਾਨ ਉਠਾਇਆ ਜੀ
ਪੰਜ ਮਾਹ ਇਹ ਪੂਰਾ ਕੁਪਤ ਕਰਕੇ ਅਹਿਮਦਸ਼ਾਹ ਨੇ ਕੂਚ ਬੁਲਾਇਆ ਜੀ
ਕਰ ਦੇਸ਼ ਬਰਬਾਦ ਕਰਤਾਰ ਸਿੰਘਾ ਮੂੰਹ ਵਲ ਕਸ਼ੀਮਰ ਰਖਾਇਆ ਜੀ

ਕਸ਼ਮੀਰ ਅਤੇ ਜੰਮੂ ਤੇ ਅਹਿਮਦ ਸ਼ਾਹ ਅਬਦਾਲੀ ਦਾ ਕਬਜਾ ਹੋਣਾ

ਖੁੰਬ ਠੱਪ ਚੰਗੀ ਮੀਰ ਮੰਨੂੰ ਦੀ ਜੀ ਫੌਜ ਵਲ ਕਸ਼ਮੀਰ ਚੜ੍ਹਾ ਦਿਤੀ
ਤਾਬੇ ਦਿਲੀ ਦੇ ਜੰਮੂ ਕਸ਼ਮੀਰ ਹੈਸੀ ਓਧਰ ਤਾਕ ਦੁਰਾਨੀ ਨੇ ਲਾ ਦਿਤੀ
ਫੌਜ ਦੇ ਬਖਸ਼ੀ ਅਬਦੁਲੇ ਤਾਈਂ ਉਹਨੂੰ ਸਿਖਿਆ ਇਹ ਸਿਖਾ ਦਿਤੀ
ਜਾਹ ਕਰ ਕਸ਼ਮੀਰ ਤੇ ਝੱਬ ਕਬਜ਼ਾ ਫੌਜ ਓਧਰੇ ਸਾਰੀ ਝੁਕਾ ਦਿਤੀ
ਮੀਰ ਅਹਿਮਦ ਸੀ ਸੂਬਾ ਦਿਲੀ ਵਲੋਂ ਉਹਦੀ ਡਰ ਨੇ ਰੱਤ ਸੁਕਾ ਦਿਤੀ
ਬਿਨਾਂ ਹੀਲ ਹੁਜਤੋਂ ਕਸ਼ਮੀਰ ਦੀ ਜੀ ਸੂਬੇਦਾਰੀ ਉਸ ਛਡ ਛੁਡਾ ਦਿਤੀ
ਕਰ ਕਬਜ਼ਾ ਲਿਆ ਅਬਦੁਲੇ ਖਾਂ ਨੇ ਫੌਜ ਦਿਲੀ ਦੀ ਸਾਰੀ ਧਕਾ ਦਿਤੀ
ਜੀਊਣ ਮੱਲ ਦੇ ਤਾਈਂ ਕਰਤਾਰ ਸਿੰਘਾ ਸੂਬਾ ਕਰਕੇ ਵਾਗ ਫੜਾ ਦਿਤੀ

ਵਾਕ ਕਵੀ

ਏਸ ਸਾਲ ਬ੍ਰਬਾਦੀਆਂ ਬਹੁਤ ਹੋਈਆਂ ਭਾਰਾ ਵਿਚ ਪੰਜਾਬ ਘਮਸਾਨ ਰਿਹਾ
ਪੰਜ ਮਾਹ ਲਾਹੌਰ ਦਾ ਜੰਗ ਰਿਹਾ ਹੋਇ ਸਾਰਾ ਹੀ ਦੇਸ ਵੈਰਾਨ ਰਿਹਾ
ਅਹਿਮਦਸ਼ਾਹ ਮੁੜ ਦੇਸ਼ ਦੇ ਵਲ ਗਿਆ ਮੰਨੂੰ ਮੀਰ ਏਥੇ ਹੁਕਮਰਾਨ ਰਿਹਾ
ਕੌੜਾਮੱਲ ਮਰਗਿਆ ਕਰਤਾਰਸਿੰਘਾ ਮੱਦਦੀ ਸਿੰਘਾਂ ਦਾ ਕੋਈ ਨ ਜਾਨ ਰਿਹਾ

ਤਥਾ

ਸਾਲ ਤਿੰਨ ਕੁ ਸਿੰਘਾਂ ਦੇ ਨਾਲ ਸੂਬੇ ਜਾਹਰਦਾਰੀ ਦੀ ਸੁਲ੍ਹਾ ਸਫਾਈ ਰੱਖੀ
ਕੌੜਾ ਮੱਲ ਦੀਵਾਨ ਦਾਨਾਈ ਕਰਕੇ ਛੇੜ ਛਾੜ ਦੀ ਗੱਲ ਹਟਾਈ ਰੱਖੀ
ਕੀਤੀ ਮਦਦ ਸਿੰਘਾਂ ਨੇ ਅੱਛੀ ਤਰਾਂ ਦਿਲ ਵਿਚ ਨ ਕੋਈ ਬੁਰਾਈ ਰੱਖੀ
ਲੜੇ ਜੰਗ ਮੁਲਤਾਨ ਲਾਹੌਰ ਅੰਦਰ ਚੰਗੀ ਸੂਬੇ ਦੀ ਪੱਖ ਨਿਬਾਹੀ ਰੱਖੀ
ਸੂਬੇ ਰਖਣੀ ਕੀਹ ਸਫਾਈ ਹੈਸੀ ਕੌੜਾ ਮਲ ਨੇ ਮੇਲ ਮਿਲਾਈ ਰੱਖੀ
ਆਪੋ ਵਿਚ ਨ ਕੋਈ ਫਸਾਦ ਹੋਇਆ ਦੋਹਾਂ ਧਿਰਾਂ ਨੇ ਬੰਦ ਤਬਾਹੀ ਰੱਖੀ

ਕਾਜ਼ੀ ਮੁਲਾਂ ਰਹੇ ਭਾਵੇਂ ਵੱਟ ਖਾਂਦੇ ਪਰ ਵੈਰ ਦੀ ਅੱਗ ਦਬਾਈ ਰੱਖੀ
ਹੈਸੀ ਕੂੜੀ ਪ੍ਰੀਤ ਕਰਤਾਰ ਸਿੰਘਾ ਮੁਖ ਮਤਲਬ ਰੱਖ ਬਨਾਈ ਰੱਖੀ

ਤਥਾ

ਮੰਨੂ ਮੀਰ ਭੀ ਇਕ ਆਫਾਤ ਹੈਸੀ ਉਹ ਭੀ ਦਾਉ ਸੀ ਦਿਲੋਂ ਤਕਾ ਬੈਠਾ
ਸ਼ਾਹਨਿਵਾਜ਼ ਦੇ ਨਾਲ ਲੜਾਉਣ ਲਈ ਸਿੰਘਾਂ ਨਾਲ ਸੀ ਦੋਸਤੀ ਪਾ ਬੈਠਾ
ਦਿੱਲੀ ਕਾਬਲ ਨਾਲ ਵਿਗਾੜ ਪਾਇਆ ਧੜਾ ਸਿੰਘਾਂ ਦਾ ਭਾਰਾ ਬਣਾ ਬੈਠਾ
ਨਾਲ ਅਹਿਮਦ ਸ਼ਾਹ ਫਸਾਦ ਕਰਕੇ ਹੁਣ ਮਜਰੀ ਖੁੰਬ ਠਪਾ ਬੈਠਾ
ਭੁਲ ਗਈਆਂ ਉਡਾਰੀਆਂ ਸਾਰੀਆਂ ਜੋ ਘੁਗੀ ਵਾਂਗ ਸਭ ਖੰਭ ਖੁਹਾ ਬੈਠਾ
ਹੁਣ ਨੂੰ ਕਈ ਫਸਾਦ ਮਚਾਉਂਦਾ ਉਹ ਐਸੀ ਲੱਤ ਕੁਥਾਂ ਫਸਾ ਬੈਠਾ
ਏਸ ਲਈ ਸਿੰਘਾਂ ਨਾਲ ਮੇਲ ਝੂਠਾ ਚਾਰ ਦਿਨ ਸੀ ਮੰਨੂ ਵਧਾ ਬੈਠਾ
ਹੁਣ ਫੇਰ ਸੂਬੇਦਾਰੀ ਮਿਲੇ ਤਾਜ਼ੀ ਫਿਕਰ ਉਕੇ ਹੀ ਦਿਲੋਂ ਭੁਲਾ ਬੈਠਾ
ਭਾਵੇਂ ਰਿਹਾ ਪਲੇ ਵਿਚ ਕੁਝ ਨ ਸੀ ਪਰ ਖਾਂ ਸਾਹਿਬੀ ਜਤਲਾ ਬੈਠਾ
ਨੈਂ ਲੰਘ ਖਵਾਜੇ ਦੀ ਲੋੜ ਕਾਹਦੀ ਮੰਨੂ ਫੇਰ ਆ ਧੌਣ ਅਕੜਾ ਬੈਠਾ
ਕਾਜੀ ਮੁਲਾਂ ਆ ਕੇ ਫੇਰ ਗਰਮ ਹੋਏ ਜੁਲਮ ਕਹਿਰ ਸ਼ਤਰੰਜ ਵਿਛਾ ਬੈਠਾ
ਮਾਰੋ ਮਾਰ ਹੋਨ ਲੱਗੀ ਕਰਤਾਰ ਸਿੰਘਾ ਮੂੰਹ ਫੇਰ ਆਰਾਮ ਛੁਪਾ ਬੈਠਾ

ਮੁਲਾਂ ਤੇ ਕਾਜੀਆਂ ਨੇ ਮੰਨੂੰ ਨੂੰ ਭੜਕਾਣਾ

ਮੁਲਾਂ ਕਾਜ਼ੀਆਂ ਦਾ ਪਿਆ ਜ਼ੋਰ ਆਕੇ ਮੰਨੂ ਮੀਰ ਦੇ ਤਾਈਂ ਭੜਕਾਨ ਲੱਗੇ
ਭਾਰੀ ਰਖਕੇ ਮਜ਼ਹਬੀ ਖਾਰ ਅੰਦਰ ਮੁੜ ਫੇਰ ਫਸਾਦ ਹਿਲਾਨ ਲੱਗੇ
ਕਠੇ ਹੋਕੇ ਉਪਰ ਖਾਲਸੇ ਦੇ ਅਨਘੜਤ ਹੀ ਚੁਗਲੀਆਂ ਲਾਨ ਲੱਗੇ
ਇਹ ਕੌਮ ਹੈ ਦੀਨ ਦੀ ਖਰੀ ਵੈਰੀ ਕਈ ਬੀਤਿਆਂ ਗੱਲਾਂ ਸੁਣਾਨ ਲੱਗੇ
ਉਰੇ ਪਰਿਓਂ ਕਰਕੇ ਲੋਕ ਕਠੇ ਹਰ ਰੋਜ਼ ਸ਼ਿਕਾਇਤਾਂ ਕਰਾਨ ਲੱਗੇ
ਸਾਨੂੰ ਸਿੰਘਾਂ ਨੇ ਲੁਟਿਆ ਮਾਰਿਆ ਏ ਵੱਸਣ ਦੇਂਵਦੇ ਨਹੀਂ ਜਤਾਨ ਲੱਗੇ
ਕਈ ਖਾਨ ਅਮੀਰ ਭੀ ਪਾਸ ਬਹਿਕੇ ਦੁਖ ਆਪਣੇ ਫੋਲ ਫੁਲਾਨ ਲੱਗੇ
ਕੁਝ ਸਚੇ ਤੇ ਕੁਝ ਰਲਾ ਝੂਠੇ ਅੱਗ ਮਜ਼ਹਬੀ ਫੇਰ ਧੁਖਾਨ ਲੱਗੇ
ਜਿਵੇਂ ਸੂਬੇ ਨੂੰ ਸਿੰਘਾਂ ਤੇ ਚੜ੍ਹੇ ਗੁਸਾ ਘੜ ਘੜ ਉਹ ਲੂਤੀਆਂ ਲਾਨ ਲੱਗੇ

ਨਹੀਂ ਸੀ ਮਦਦ ਕੋਈ ਦਰਬਾਰ ਅੰਦਰ ਚੁਗਲ ਖੋਰ ਅਧਮੂਲ ਮਚਾਨ ਲੱਗੇ
ਸੂਬਾ ਅਗਲਿਆਂ ਤੋਂ ਰਤੀ ਘਟ ਨਹੀਂ ਸੀ ਸਬਕ ਓਸਨੂੰ ਓਹੋ ਪੜ੍ਹਾਨ ਲੱਗੇ
ਰਾਜ ਨਸ਼ਟ ਜਿਉਂ ਹੋਇ ਕਰਤਾਰ ਸਿੰਘਾ ਰਲਮਿਲ ਵਿਓਂਤ ਬਣਾਨ ਲੱਗੇ

ਵਾਕ ਕਵੀ

ਪਏ ਰਾਜ ਰੌਲੇ ਵਿਚ ਖਾਲਸੇ ਨੇ ਕਾਜ ਆਪਣੇ ਕਈ ਸਵਾਰ ਲਏ
ਚੁਗਲ ਖੋਰ ਸੋਧੇ ਫੜ ਦੇਸ ਵਿਚੋਂ ਲਾਹ ਸਿਰਾਂ ਤੋਂ ਸਾਰੇ ਹੁਦਾਰ ਲਏ
ਅੰਮ੍ਰਿਤਸਰ ਜੀ ਦੀ ਸੇਵਾ ਕਰ ਲਈ ਕਈ ਢੱਠੇ ਅਸਥਾਨ ਉਸਾਰ ਲਏ
ਲੁਟ ਪੁਟਕੇ ਦੋਹਾਂ ਦੀ ਤਾਕਤਾਂ ਨੂੰ ਪੈਰ ਆਪਣੇ ਕੁਝ ਸੰਵਾਰ ਲਏ
ਪਤਾ ਕਲ੍ਹ ਬਣਨਾ ਕੀਹ ਸਿਰ ਤੇ ਵਾਹ ਲਗਦੀ ਭਾਰ ਉਤਾਰ ਲਏ
ਔਖੀ ਘੜੀ ਮੁੜ ਆਈ ਕਰਤਾਰ ਸਿੰਘਾ ਪੈਰ ਦੁਖਾਂ ਨੇ ਆਣ ਪਸਾਰ ਲਏ

ਮੀਰ ਮੰਨੂੰ ਦੀ ਸਿੰਘਾਂ ਨਾਲ ਛੇੜਖਾਨੀ

ਕੰਨ ਫਟਕੇ ਆਣ ਮੀਰ ਮੰਨੂੰ ਮੰਤਰ ਕਾਜ਼ੀਆਂ ਦਾ ਚਲ ਜਾਂਵਦਾ ਏ
ਆਖੇ ਲੱਗਕੇ *ਖਾਨ ਜਹਾਨ ਦੇ ਜੀ ਸੂਬਾ ਸੁਤੀਆਂ ਕਲਾਂ ਜਗਾਂਵਦਾ ਏ
ਪਹਿਲ ਹੱਥ ਜਾਗੀਰ ਜੋ ਖਾਲਸੇ ਦੀ ਬੇਸ਼ਰਮ ਹੋ ਜਬਤ ਕਰਾਂਵਦਾ ਏ
ਉਹ ਜਾਗੀਰ ਕਾਹਦੀ ਇਕ ਖੇਡਹੈਸੀ ਕੋਈ ਜਬਤ ਕਰਦਾ ਕੋਈ ਦਿਵਾਵਦਾਏ
ਫੇਰ ਲਿਖੀ ਚਿਠੀ ਵਲ ਖਾਲਸੇ ਦੇ ਮੰਨੂੰ ਪਾਕੇ ਦਾਬੇ ਡਰਾਂਵਦਾ ਏ
ਜੀ ਕਰੇ ਜਿਧਾ ਕਰੋ ਨੌਕਰੀ ਆ ਰਹੋ ਈਨ ਦੇ ਵਿਚ ਸੁਣਾਂਵਦਾ ਏ
ਤਾਬੇਦਾਰੀ ਮਨਜ਼ੂਰ ਕਰ ਪੰਥ ਲਵੇ ਸੂਰਾ ਧਮਕੀਆਂ ਦੇਇ ਡਰਾਂਵਦਾ ਏ
ਨਹੀਂ ਤਾਂ ਖੋਜ ਖੁਰਾ ਦੇਸੋਂ ਮੇਟ ਦੇਵਾਂ ਬੜਾ ਕਰ ਹੰਕਾਰ ਜਤਾਂਵਦਾ ਏ
ਹਾਲਾ ਭਰੋ ਤੇ ਬਣੇ ਰਹੋ ਜੱਟ ਸਾਰੇ ਛਡ ਦਿਹੋ ਹਥਿਆਰ ਸਮਝਾਵਦਾ ਏ
ਰੰਗ ਰਬ ਦੇ ਦੇਖ ਕਰਤਾਰ ਸਿੰਘਾ ਖੇਲ ਓਸ ਤਾਈਂ ਕਿਹੜਾ ਭਾਂਵਦਾ ਏ

ਸਿੰਘਾਂ ਵਲੋਂ ਜਵਾਬ

ਹੁਕਮ ਪਹੁੰਚਿਆ ਤੁਰਤ ਹੀ ਪਾਸ ਸਿੰਘਾ ਹੈਸੀ ਲਿਖਿਆ ਨਾਲ ਹੰਕਾਰ ਸੂਬੇ

*ਜਹਾਨ ਖਾਂ ਸਿਪਹਾਸਾਲਾਰ ਪੰਜ ਗਿਲਜੇ ਸਣੇ ਅਹਿਮਦ ਸ਼ਾਹ ਮੀਰ ਮੰਨੂੰ ਪਾਸ ਬੰਦੋਬਸਤ ਵਾਸਤੇ ਛਡ ਗਿਆ ਸੀ।

ਸਿੰਘਾਂ ਮੋੜਕੇ ਤੁਰਤ ਜਵਾਬ ਦਿਤਾ ਤੂੰ ਕਰ ਕੇ ਸੋਚ ਵਿਚਾਰ ਸੂਬੇ
ਵੇਲੇ ਲੋੜ ਦੇ ਤੁਸੀਂ ਆ ਕਦਮ ਫੜਕੇ ਬਣ ਮੀਸਣੇ ਬਣੇ ਮੱਕਾਰ ਸੂਬੇ
ਵੇਲਾ ਕਢ ਤੋਤੇਚਸ਼ਮ ਬਣ ਜਾਂਦੇ ਕੀਤੇ ਕੌਲ ਇਕਰਾਰ ਵਿਸਾਰ ਸੂਬੇ
ਬੇਈਮਾਨ ਹੋਏ ਤੁਸੀਂ ਕਈ ਵਾਰੀ ਕਸਮਾਂ ਤੋੜ ਈਮਾਨ ਨੂੰ ਹਾਰ ਸੂਬੇ
ਤੁਹਾਡੀ ਦਿੱਤੀ ਜਾਗੀਰ ਦੀ ਲੋੜ ਨਾਹੀਂ ਸਾਨੂੰ ਆਸਰਾ ਹੈ ਕਰਤਾਰ ਸੂਬੇ
ਸਾਨੂੰ ਬਖਸ਼ੀਆ ਸਤਿਗੁਰਾਂ ਬਾਦਸ਼ਾਹੀਆਂ ਦੇਸ ਮੱਲਾਂਗੇ ਜੋਰ ਤਲਵਾਰ ਸੂਬੇ
ਈਨ ਖਾਲਸਾ ਮੰਨੇਗਾ ਕਿਸੇ ਦੀ ਨਾ ਸਦਾ ਰਹੇਗਾ ਖੁਦ ਮੁਖਤਾਰ ਸੂਬੇ
ਸਾਥੋਂ ਹਾਲੇ ਵੀ ਰੱਖ ਉਮੈਦ ਨਾ ਤੂੰ ਪੰਥ ਕਿਸੇ ਦਾ ਨਹੀਂ ਤਾਬੇਦਾਰ ਸੂਬੇ
ਸਿਰ ਪੰਥ ਦੇ ਹਥ ਕਰਤਾਰ ਦਾ ਏ ਪੰਥ ਝਲੇ ਨਾ ਕਿਸੇ ਦੀ ਆਰ ਸੂਬੇ
ਤੁਹਾਥੋਂ ਪੰਥ ਦੀ ਜੜ ਨਾ ਪੁਟੀਂਦੀ ਏ ਪੰਥ ਤੁਹਾਡੀਆਂ ਦੇਇ ਉਖਾਰ ਸੂਬੇ
ਸਣੇ ਜਾਲਮਾਂ ਦੇ ਜੁਲਮ ਦੂਰ ਕਰਨਾ ਕਰਨਾ ਧਰਮ ਦਾ ਰਾਜ ਪ੍ਰਚਾਰ ਸੂਬੇ
ਜਿਤ ਸਦਾ ਹੀ ਹੋਂਵਦੀ ਧਰਮੀਆਂ ਦੀ ਜੁਲਮ ਜਾਲਮਾਂ ਨੂੰ ਜਾਂਦਾ ਮਾਰ ਸੂਬੇ
ਕਈ ਮਾਰਦੇ ਪੰਥ ਨੂੰ ਮਰ ਗਏ ਨੇ ਤੂੰ ਭੀ ਮਰਨ ਨੂੰ ਹੋ ਤਿਆਰ ਸੂਬੇ
ਰਾਖਾ ਧਰਮੀਆਂ ਦਾ ਰਬ ਹਰ ਵੇਲੇ ਹੁੰਦੇ ਜ਼ਾਲਮ ਸਦਾ ਖਵਾਰ ਸੂਬੇ
ਅਗੇ ਘੱਟ ਨਾ ਤੁਸਾਂ ਨੇ ਹੈ ਕੀਤੀ ਤੂੰ ਭੀ ਲੈ ਹੁਣ ਚਾਉ ਉਤਾਰ ਸੂਬੇ
ਤੇਰੇ ਦਾਬਿਆਂ ਤੋਂ ਸਿੰਘ ਨਹੀਂ ਡਰਦੇ ਕਰਨੀ ਚਾਹੇਂ ਜੋ ਕਰ ਲੈ ਕਾਰ ਸੂਬੇ
ਬੇੜਾ ਡੁਬਾਂ ਕਿ ਡੁਬਾ ਕਰਤਾਰ ਸਿੰਘਾ ਜਾਲਮ ਰਾਜ ਸੰਦਾ ਮੰਝਧਾਰ ਸੂਬੇ

### ਗਸਤੀ ਫੌਜਾਂ ਦੀ ਚੜਾਈ†

ਮੰਨੂੰ ਮੀਰ ਆਖੇ ਲੱਗ ਚੁਗਲ ਖੋਰਾਂ ਨਵੇਂ ਸਿਰਿਓਂ ਕਲ੍ਹਾ ਹਿਲਾ ਦਿੱਤੀ
ਫੌਜ ਪੰਜ ਹਜ਼ਾਰ ਜਹਾਨ ਖਾਂ ਦੀ ਨਾਲ ਆਪਣੀ ਹੋਰ ਰਲਾ ਦਿੱਤੀ
ਮੋਮਨ ਖਾਂ ਨੂੰ ਫੌਜ ਦਾ ਕਰ ਅਫਸਰ ਰਸਦ ਬਸਦ ਬਹੁਤੀ ਲਦਵਾ ਦਿੱਤੀ
ਖੁਰਾ ਖੋਜ ਮਿਟਾ ਦਿਓ ਖਾਲਸੇ ਦਾ ਇਹ ਸਖਤ ਤਾਕੀਦ ਕਰਵਾ ਦਿੱਤੀ
ਫੌਜ ਦਸ ਹਜ਼ਾਰ ਸਾਮਾਨ ਜੰਗੀ ਸਿੰਘਾਂ ਉਤੇ ਹਨੇਰੀ ਚੜ੍ਹਾ ਦਿੱਤੀ

† ਮਾਰਚ ੧੭੫੨ ਨਵੰਬਰ ੧੭੫੩ ।

ਚੜ੍ਹ ਪਏ ਗਿਲਜੇ ਕਰਤਾਰ ਸਿੰਘਾ ਲੁਟ ਦੇਸ ਦੇ ਵਿਚ ਮਚਾ ਦਿੱਤੀ

ਗਸ਼ਤੀ ਫੌਜ ਦਾ ਅਸਲੀ ਦਰਜਾ

ਗਸ਼ਤੀ ਫੌਜ ਆਖਦੇ ਲੋਕ ਓਸੇ ਤਾਈਂ ਚੱਕ੍ਰ ਪਿੰਡਾਂ ਦੇ ਵਿਚ ਲਗਾਉਣ ਵਾਲੀ
ਤਲਕੇ ਆਪਣੇ ਦੇ ਵਿਚ ਰਹੇ ਫਿਰਦੀ ਉਤੇ ਦੇਸ ਨਿਗਰਾਨੀ ਰਖਾਉਣ ਵਾਲੀ
ਫਿਰਦੀ ਰਹਿਣ ਕਰਕੇ ਲੋਕ ਕਹਿਣ ਗਸ਼ਤੀ ਇਕਥਾਂ ਨਹੀਂ ਡੇਰਾ ਪਾਉਣ ਵਾਲੀ
ਭਲੀ ਬੁਰੀ ਜੋ ਦੇਸ ਦੇ ਵਿਚ ਵਰਤੇ ਖਬਰ ਬਾਦਸ਼ਾਹ ਤਾਈਂ ਪੁਚਾਂਉਣ ਵਾਲੀ
ਜ਼ੁਲਮ ਬੇਇਨਸਾਫ ਜੇ ਹੋਇ ਕਿਧਰੇ ਓਥੇ ਪਹੁੰਚਕੇ ਅਮਨ ਕਰਾਉਣ ਵਾਲੀ
ਮਾੜੇ ਲੋਕਾਂ ਦੀ ਰਖਯਾ ਕਰਨਵਾਲੀ ਡਾਕੂ ਚੋਰਾਂ ਲੁਟਾਂ ਨੂੰ ਦਬਾਉਣ ਵਾਲੀ
ਦੇਸ ਵਿਚ ਜੇ ਕਿਧਰੇ ਪਏ ਰੌਲਾ ਝਟ ਪਹੁੰਚ ਕੇ ਤਹਿ ਬੈਠਾਉਣ ਵਾਲੀ
ਕੋਈ ਕਿਸੇ ਤੇ ਜ਼ੁਲਮ ਨਾ ਕਰੇ ਧਕਾ ਏਸ ਗੱਲਦਾ ਜ਼ਿੰਮਾ ਨਿਬਾਉਣ ਵਾਲੀ
ਕਿਤੇ ਚੋਰ ਬਦਮਾਸ਼ ਜੇ ਹੋਨ ਕਠੇ ਮਾਰ ਓਹਨਾਂ ਦੇ ਤਾਈਂ ਖਿੰਡਾਉਣ ਵਾਲੀ
ਹਰਹਾਲਤ ਵਿਚ ਕਰਤਾਰਸਿੰਘਾ ਪਰਜਾ ਤਾਈਂ *ਆਰਾਮ ਦਿਵਾਉਣ ਵਾਲੀ

ਸਿੰਘਾਂ ਅੰਮ੍ਰਿਤਸਰ ਛਡ ਜਾਣਾ

ਫੌਜ਼ ਚੜ੍ਹੀ ਲਾਹੌਰ ਤੋਂ ਮਾਰ ਧੌਂਸੇ ਦਿਨ ਦੇਸ ਉਤੇ ਬੁਰੇ ਆਇ ਗਏ
ਲੰਘੇ ਪਿੰਡਾਂ ਤੋਂ ਲੁਟਦੇ ਕੁਟਦੇ ਜੀ ਨੇੜੇ ਅੰਮ੍ਰਿਤਸਰ ਦੇ ਧਾਇ ਗਏ
ਥੋੜੇ ਸਿੰਘ ਹੈਸਨ ਸੁਧਾਸਰ ਕਠੇ ਬਾਕੀ ਪਿੰਡਾਂ ਸਣੇ ਚਲੇ ਚਲਾਇ ਗਏ
ਫੌਜ ਵੈਰੀਆਂ ਦੀ ਬਹੁਤੀ ਆਇ ਗਈ ਸਿੰਘ ਤੜਕੇ ਵੇਲਾ ਪਲਾਇ ਗਏ
ਜੰਗ ਅੜਕੇ ਕਟਨਾ ਸਮਝ ਔਖਾ ਸੁਧਾਸਰ ਤੋਂ ਫਤਹ ਬੁਲਾਇ ਗਏ
ਮੌਲ ਅਲਗੋਂ ਦੀ ਰੱਖਦੇ ਨਿਕਲ ਗਏ ਪੱਲਾ ਵੈਰੀਆਂ ਪਾਸੋਂ ਛੁਡਾਇ ਗਏ
ਵੱਮਨ ਖਾਂ ਜਹਾਨ ਖਾਂ ਲੱਗ ਪਿਛੇ ਖੁਰਾ ਸਿੰਘਾਂ ਲੈ ਦਬਾਇ ਗਏ
ਜਿਹੜੇ ਰਾਹ ਲੰਘੇ ਕਰਤਾਰ ਸਿੰਘਾ ਮਾਰ ਦੇਸ ਬਰਬਾਦ ਕਰਾਇ ਗਏ

ਵਾਕ ਕਵੀ

ਸਿੰਘ ਅਲਗੋਂ ਦੀ ਰੱਖ ਦੇ ਵਿਚ ਜਾਕੇ ਉਰੇ ਪਰੇ ਝਟ ਲੰਘਾਨ ਲਗੇ

*ਇਨ ਵੇਲੇ ਤਾਂ ਇਹ ਫੌਜ ਹੀ ਏਹ ਦੇਸ ਦੇ ਬਰਬਾਦ ਕਰਨ ਵਾਲੀ ਤੇ ਪਰਜਾ ਦਾ ਖੂਨ ਪਾਣੀ ਵਾਲੀ ਹੋਈ ਸੀ।

ਮੱਦਰ ਡਿੱਬੀਪੁਰੇ ਵਲਟੋਹੇ ਗਿਰਦੇ ਤੇ ਹਿਠਾੜ ਜਾ ਦਿਨ ਟਪਾਨ ਲੱਗੇ
ਬਹਿੜਵਾਲ ਕਤਲੂਹੀ ਤੇ ਪਿੰਡ ਚੱਠੇਏਨ੍ਹਾਂ ਝਾੜਾਂ ਵਿਚ ਫਿਰਨਫਰਾਨ ਲੱਗੇ
ਸਿੰਘ ਜੰਗਲਾਂ ਦੇ ਜਾਣੂੰ ਹੋਇ ਚੰਗੇ ਵਾਂਗ ਕਿਲ੍ਹਿਆਂ ਕਰਨ ਗੁਜ਼ਰਾਨ ਲੱਗੇ
ਮੁਸਲਮਾਨ ਨ ਵੜਦੇ ਵਿਚ ਝੱਲਾਂ ਡੇਰੇ ਵਿਚ ਮੈਦਾਨ ਦੇ ਲਾਨ ਲੱਗੇ
ਭੇਤੀ ਹਾਕਮਾਂ ਦੇ ਸਿੰਘ ਹੋਇ ਚੰਗੇ ਲਾਂਭੇ ਪੈ ਕੇ ਚੋਟਾਂ ਚਲਾਨ ਲੱਗੇ
ਕਿਤੇ ਅੜਕੇ ਸਿੰਘ ਨ ਜੰਗ ਕਰਦੇ ਛਾਪੇ ਮਾਰ ਨੁਕਸਾਨ ਪਚਾਨ ਲੱਗੇ
ਰਾਤ ਸੌਣ ਨ ਦੇਵੰਦੇ ਵੈਰੀਆਂ ਨੂੰ ਦਾਉ ਜਿਸ ਤਰ੍ਹਾਂ ਲਗਦਾ ਲਾਨ ਲੱਗੇ
ਦਸਾਂ ਦਸਾਂ ਕੋਹਾਂ ਉਤੋਂ ਕਰ ਧਾਵੇ ਮਾਰ ਵੈਰੀ ਦੀ ਮਿੱਟੀ ਉਡਾਨ ਲੱਗੇ
ਜਾਂਦੀ ਪੇਸ਼ ਨ ਕੁਝ ਕਰਤਾਰ ਸਿੰਘਾ ਫੌਜੀ ਅਫਸਰ ਆ ਘਬਰਾਂਨ ਲੱਗੇ

ਜਹਾਨ ਖਾਂ ਨੇ ਸਿੰਘਾਂ ਵਲ ਚਿਠੀ ਲਿਖਣੀ

ਖਿੱਝ ਕਰਕੇ ਅੰਤ ਜਹਾਨ ਖਾਂ ਨੇ ਖਤ ਲਿਖਿਆ ਜੌਹਰ ਦਿਖਾਓ ਸਿੰਘੋ
ਛਾਪੇ ਮਾਰਨੇ ਰਾਤ ਨੂੰ ਛੱਡ ਕਰਕੇ ਨਿੱਤਰ ਵਿਚ ਮੈਦਾਨ ਦੇ ਆਓ ਸਿੰਘੋ
ਤੁਸੀਂ ਧਨੀ ਤਲਵਾਰ ਦੇ ਸੁਣੀਦੇ ਹੋ ਸਾਡੇ ਨਾਲ ਆ ਜ਼ੋਰ ਅਜਮਾਓ ਸਿੰਘੋ
ਇਕ ਸਿੰਘ ਸਵਾ ਲੱਖ ਨਾਲ ਲੜੇ ਕਹਿਆ ਗੁਰੂ ਦਾ ਸੱਚ ਕਰਾਓ ਸਿੰਘੋ
ਚੋਰੀ ਰਾਤ ਪੈਣਾ ਕੰਮ ਚੋਰਾਂ ਦਾ ਏ ਮਰਦ ਬਣਕੇ ਜੰਗ ਮਚਾਓ ਸਿੰਘੋ
ਸਿੰਘ ਦੋ ਤੇ ਗਿਲਜਾ ਇਕ ਹੋਵੇ ਬਾਜੀ ਧਰਮ ਈਮਾਨ ਦੀ ਲਾਓ ਸਿੰਘੋ
ਜੇਕਰ ਨਿੱਤਰੋ ਵਿਚ ਮੈਦਾਨ ਦੇ ਨ ਫੇਰ ਸਿੰਘ ਨ ਨਾਮ ਕਹਾਓ ਸਿੰਘੋ
ਗੀਦੀ ਗੀਦੜ ਬਣਕੇ ਦਿਨ ਕੱਟੋ ਸਿੰਘ ਸੂਰਮੇ ਨ ਅਖਵਾਓ ਸਿੰਘੋ
ਛਡੋ ਤੇਗ ਤੇ ਹੱਲ ਦੀ ਫੜੋ ਜੰਘੀ ਸਿਰ ਕੇਸ ਹੱਥੀਂ ਮੁੰਡਵਾਓ ਸਿੰਘੋ
ਜੇ ਕੁਝ ਜੌਹਰ ਹੈ ਵਿਚ ਮੈਦਾਨ ਆਵੋ ਮੂੰਹ ਜੰਗਲੀਂ ਨਹੀਂ ਛਿਪਾਓ ਸਿੰਘੋ
ਜੇਕਰ ਸਿੰਘ ਹੋ ਗੁਰੂ ਗੋਬਿੰਦ ਸਿੰਘ ਦੇ ਬੀੜਾ ਬਣਕੇ ਮਰਦ ਉਠਾਓ ਸਿੰਘੋ
ਗਿਲਜਾ ਇਕ ਦੋ ਸਿੰਘਕਰਤਾਰ ਸਿੰਘਾ ਜੀ ਕਰ ਜਦ ਤੇਗ ਖੜਕਾਓ ਸਿੰਘੋ

ਸਿੰਘਾਂ ਵਲੋਂ ਜਵਾਬ

ਸਿੰਘਾਂ ਲਿਖਿਆ ਖਤ ਜਹਾਨ ਖਾਂ ਨੂੰ ਜਿਵੇਂ ਚਾਹੇ ਲੈ ਚਾਉ ਉਤਾਰ ਖਾਨਾ
ਦੋ ਗਿਲਜੇ ਤੇ ਇਕ ਸਿੰਘ ਹੋਵੇ ਅਸੀਂ ਕਰਦੇ ਇਹੋ ਇਕਰਾਰ ਖਾਨਾ

ਬੰਨ੍ਹ ਜੋਟੀਆਂ ਵਿਚ ਮੈਦਾਨ ਆਵੋ ਅਸੀਂ ਸਮਝੋ ਅਗੇ ਤਿਆਰ ਖਾਨਾ
ਜਿਵੇਂ ਦਿਲ ਚਾਹੇ ਚਾਉ ਲਾਹਿ ਲਵੋ ਆਪੋ ਆਪਣੇ ਜੋਹਰ ਦਿਖਾਰ ਖਾਨਾ
ਜੋ ਕਹਿਆ ਸਤਿਗੁਰੂ ਸੋ ਸੱਚ ਕਹਿਆ ਮਰਦ ਬਣ ਤੂੰ ਆਪ ਨਤਾਰ ਖਾਨਾ
ਬਣਿਆਂ ਖਾਲਸਾ ਸਦਾਹੀ ਸ਼ੇਰ ਰਹਿਸੀ ਗਿੱਦੜਬਣੋ ਤੁਸੀਂ ਵਿਚਾਰ ਖਾਨਾ
ਸਿੰਘਾਂ ਸੁੱਟਣੇ ਕਿਉਂ ਹਥਿਆਰ ਹੱਥੋ ਅੰਤ ਅੰਤ ਸੁਟਣੇ ਤੁਸਾਂ ਵਿਚਾਰ ਖਾਨਾ
ਅਗੇ ਕਈ ਵਾਰੀ ਤੁਸੀਂ ਵੇਖ ਚੁਕੇ ਨਵੀਂ ਨਹੀਂ ਇਹ ਸਿੰਘਾ ਦੀ ਕਾਰ ਖਾਨਾ
ਸਿੰਘ ਆਇ ਸਮਝੇ ਕਰਤਾਰ ਸਿੰਘਾ ਤੁਸੀਂ ਰਹੋ ਤਿਆਰ ਹੁਸ਼ਿਆਰ ਖਾਨਾ

‡ਬੁਢੇ ਕੋਟ ਦੇ ਪਾਸ ਸਿੰਘਾਂ ਤੋਂ ਗਿਲਜਿਆਂ ਦਾ ਧਰਮਯੁਧ

ਸਿੰਘ ਰੱਖ ਅਲਗੋ ਵਿਚੋ ਨਿਕਲ ਕਰਕੇ ਕੋਟ ਬੁਢੇ ਦੇ ਪਾਸ ਪਛਾਨ ਆਏ
ਖੇਮਕਰਨ ਵਲੋ ਗਸ਼ਤੀ ਫੌਜ ਫਿਰਦੀ ਕੱਠੀ ਕਰ ਸਾਰੀ ਲੈਕੇ ਖਾਨ ਆਏ
ਆਪੋ ਵਿਚ ਕਰ ਅਹਿਦ ਪੈਮਾਨ ਕਈ ਦੋਵੇ ਧਿਰਾਹੀ ਜੋਰ ਅਜਮਾਨ ਆਏ
ਕੋਈ ਤੀਰ ਬੰਦੂਕ ਚਲਾਇ ਨਾਹੀਂ ਜੰਗ ਜੋਟੀਆਂ ਦੇ ਪਾ ਦਿਖਾਨ ਆਏ
ਦੋਹਾਂ ਪਾਸਿਆਂ ਤੋਂ ਪਰੇ ਬੱਝ ਗਏ ਵਿਥ ਰੱਖਕੇ ਸਿੰਘ ਪਠਾਨ ਆਏ
ਗਿਲਜੇ ਦੋ ਜਹਾਨ ਖਾਂ ਭੇਜ ਦਿਤੇ ਲੈ ਢਾਲ ਤਲਵਾਰ ਸੁਜਾਨ ਆਏ
ਚੜ੍ਹਤਸਿੰਘ ਸੂਦਾਰ ਤਿਆਰ ਹੋਇਆ ਸਿੰਘਾਂ ਵਰਜਿਆ ਹੋਰ ਜਵਾਨ ਆਏ
ਲੱਖਾ ਸਿੰਘ ਭਰਾ ਸੁਖਾ ਸਿੰਘ ਦਾ ਸੀ ਅੱਘੜ ਸਿੰਘ ਇਹ ਦੋਇਮਦਾਨ ਆਏ
ਚਾਰ ਗਿਲਜੇ ਤੇ ਸਿੰਘ ਦੋ ਨਿਕਲੇ ਧਰਮ ਯੁਧ ਜ਼ਵਾਨ ਮਚਾਨ ਆਏ
ਆਪੋ ਆਪਣੇ ਜੌਹਰ ਕਰਤਾਰ 'ਸਿੰਘਾ ਦਿਖਲਾ ਕੇ ਕਰਨ ਘਮਸਾਨ ਆਏ

ਧਰਮ ਯੁਧ

ਓਧਰ ਗਿਲਜੇ ਬੜੇ ਦਲੇਰ ਬਾਂਕੇ ਏਧਰ ਸਿੰਘ ਭੀ ਧਨੀ ਤਲਵਾਰ ਸਮਝੋ
ਗਿਲਜੇ ਨਾਲ ਸੰਜੋਆਂ ਦੇ ਮੜੇ ਹੋਏ ਸਿਰੋਂ ਪੈਰਾਂ ਤੋੜੀ ਲੋਹਾ ਢਾਰ ਸਮਝੋ
ਏਧਰਸਿੰਘਸਾਦੇ ਕੋਈ ਨ ਜ਼ਿਰਾਬਖਤਰ ਓਟ ਤੇਗ ਦੀ ਭਰੇ ਬਲਕਾਰ ਸਮਝੋ
ਮਾਰ ਚੁੰਗੀਆਂ ਸ਼ੇਰਾਂ ਦੇ ਵਾਂਗ ਪਏ ਤੇਗਾਂ ਖੜਕ ਪਈਆਂ ਹੋਏ ਵਾਰ ਸਮਝੋ
ਚੰਗੇ ਜਾਣਦੇ ਹੱਥ ਪਲੱਥਿਆਂ ਨੂੰ ਆਪੋ ਆਪਣੇ ਥਾਂ ਹੁਸ਼ਿਆਰ ਸਮਝੋ

‡ਪਰਗਨਾ ਝਬਾਲ

ਫਿਰਨ ਕੁਦਦੇ ਮਿਰਗਾਂ ਦੇ ਵਾਂਗ ਸਾਰੇ ਓਟ ਢਾਲ ਲੈ ਚੋਟ ਸੰਭਾਰ ਸਮਝੋ
ਪੈਰ ਜ਼ਿਮੀਂ ਤੇ ਧਰਦੇ ਦਿਸਦੇ ਨ ਅੱਖਾਂ ਲਾਲ ਚਿਹਰੇ ਅੰਗਿਆਰ ਸਮਝੋ
ਤੇਗਾਂ ਢਾਲਾਂ ਉਤੇ ਖਟਾ ਖੱਟ ਵੱਜਣ ਘਾੜ ਘੜਦੇ ਜਿਵੇਂ ਠਠਿਆਰ ਸਮਝੋ
ਦੂੰਹ ਘੜੀਆਂ ਦੇ ਵਿਚ ਦੋਹਾਂ ਸਿੰਘਾਂ ਚਾਰੇ ਗਿਲਜੇ ਕੀਤੇ ਸਥਾਰ ਸਮਝੋ
ਉਹ ਚਾਰ ਲਏ ਸਿੰਘਾਂ ਮਾਰ ਝਬਦੇ ਚਾਰ ਹੋਰ ਆਏ ਬਲ ਧਾਰ ਸਮਝੋ
ਉਹ ਵੀ ਜਦ ਸਿੰਘਾਂ ਢੇਰੀ ਕਰ ਦਿਤੇ ਸਕੇ ਗਿਲਜੇ ਨਾਹਿੰ ਸੰਭਾਰ ਸਮਝੋ
ਚਾਰ ਸਿੰਘ ਤੇ ਗਿਲਜੇ ਮਰੇ ਬਾਰਾਂ ਧਰਮ ਯੁਧ ਦੇ ਵਿਚ ਵਿਚਾਰ ਸਮਝੋ
ਕੀਤੇ ਕੌਲ ਇਕਰਾਰ ਵਿਸਾਰ ਕਰਕੇ ਕੁੱਦ ਪਏ ਸਾਰੇ ਖਾਂ ਕੇ ਖਾਰ ਸਮਝੋ
ਚੱਲ ਪਈ ਦੁਤਰਫ ਥੀਂ ਮਹਾਂ ਕਾਲੀ ਭਿੜੇ ਸੂਰਮੇ ਸੰਗ ਉਤਾਰ ਸਮਝੋ
ਲਹਿ ਗਏ ਸਥਾਰ ਕਰਤਾਰ ਸਿੰਘਾ ਡਿਗੇ ਪੈਦਲ ਅਤੇ ਅਸਵਾਰ ਸਮਝੋ

### ਮੁਸਲਮਾਨਾਂ ਨੂੰ ਹਾਰ

ਜਦੋਂ ਭੜਕਿਆ ਜੰਗ ਦੋਤਰਫ ਤੋਂ ਆ ਭਾਣਾ ਹੋਰ ਕਰਤਾਰਵਰਤਾਯਾ ਜੀ
ਪੱਟੀ ਵਲੋਂ ਨਵਾਬ ਕਪੂਰ ਸਿੰਘ ਨੇ ਆ ਝਟ ਘਮਸਾਨ ਮਚਾਯਾ ਜੀ
ਦੋ ਹਜ਼ਾਰ ਜਵਾਨ ਸੀ ਨਾਲ ਓਹਦੇ ਪਾਸਾ ਆਣਨਵਾਬ ਉਲਟਾਯਾ ਜੀ
ਜ਼ੋਰ ਸਿੰਘਾਂ ਦਾ ਪਿਆ ਮੈਦਾਨ ਅੰਦਰ ਵੇਖ ਖਾਨ ਜਹਾਨ ਘਬਰਾਯਾ ਜੀ
ਪਿੱਠ ਦੇ ਕੇ ਛੱਡ ਮੈਦਾਨ ਨੱਠਾ ਮੂੰਹ ਵਲ ਲਾਹੌਰ ਪਰਤਾਯਾ ਜੀ
ਮਾਰ ਸਿੰਘਾਂ ਨੂੰ ਆਇ ਕਰਤਾਰ ਸਿੰਘਾ ਮੀਰ ਮੰਨੂੰ ਨੂੰ ਜਾਇ ਸੁਣਾਯਾ ਜੀ

### ਵਾਕ ਕਵੀ

ਤਿੰਨ ਮਾਂਹ ਜਹਾਨ ਖਾਂ ਰਿਹਾ ਫਿਰਦਾ' ਪਿੱਛੇ ਸਿੰਘਾਂ ਦੇ ਫੌਜ ਲਗਾਇ ਭਾਈ
ਸਰਯਾ ਕਾਜ ਨ ਕੁਝ ਭੀ ਓਸ ਪਾਸੋਂ ਸਾਥੀ ਸੈਂਕੜੇ ਗਿਆ ਮਰਵਾਇ ਭਾਈ
ਮਾਝਾ ਦੇਸ ਉਝਾੜ ਬਰਬਾਦ ਕੀਤਾ ਹੰਝੂ ਜੁਲਮ ਦਾ ਫੇਰ ਸਬਾਇ ਭਾਈ
ਅਗੇ ਅਗੇ ਫਿਰਦੇ ਰਹੇ ਸਿੰਘ ਸੂਰੇ ਪਿਛੇ ਗਿਲਜੇ ਰਹੇ ਫਿਰਆਇ ਭਾਈ
ਸਿੰਘ ਦਾਣਾ ਪੱਠਾਂ ਸਿਰਫ ਘਾਸ ਲੈਂਦੇ ਚੀਜ਼ ਛੇੜਦੇ ਹੋਰ ਨ ਕਾਇ ਭਾਈ
ਗਿਲਜੇ ਅਤੇ ਪਠਾਨ ਬੇਦਰਦ ਵਹਿਸ਼ੀ ਦਿਤੇ ਪਿੰਡ ਬਰਬਾਦ ਕਰਾਇ ਭਾਈ
ਜੇਹੜੇਰਾਹ ਲੰਘੇ ਗਏ ਉਜਾੜ ਕਰਦੇ ਪਿੰਡੀਂ ਵੜ ਘਰ ਫੋਲ ਫੁਲਾਇ ਭਾਈ

ਗਊ ਬੱਕਰਾ ਛੱਤਰਾ ਬੱਕਰੀ ਜੀ ਚੁਣ ਗਏ ਪਿੰਡਾਂ ਵਿਚੋਂ ਖਾਇ ਭਾਈ
ਜਰ ਨਕਦੀ ਕਪੜਾ ਛਡਿਆ ਨ ਦੁਖੀ ਲੋਕ ਹੋ ਰਹੇ ਕੁਰਲਾਇ ਭਾਈ
ਧੀਆਂ ਭੈਣਾਂ ਖੋਹ ਕਰਨ ਬੇਪਤੀਆਂ ਜੀ ਰਹੇ ਦੇਸ ਹਾਕਮ ਲੁਟਵਾਇ ਭਾਈ
ਕਿਧੇ ਪਾਸ ਜਾ ਕੋਈ ਫਰਯਾਦ ਕਰੇ ਵਾੜ ਖੇਤ ਨੂੰ ਹੀ ਰਹੀ ਖਾਇ ਭਾਈ
ਪਰਜਾ ਦੁਖੀ ਹੋ ਰਹੀ ਕਰਤਾਰ ਸਿੰਘਾ ਪੇਸ਼ ਕਿਸੇ ਦੀ ਕਿਤੇ ਨ ਜਾਇ ਭਾਈ

ਵਿਚਾਰ

ਜਦੋਂ ਹਾਕਮ ਬੇ-ਇਨਸਾਫ ਹੋਵਨ ਫੇਰ ਦੇਸ ਦੇ ਤਾਈਂ ਵਸਾਇ ਕਿਹੜਾ
ਜਦੋਂ ਖੇਤ ਨੂੰ ਉਠਕੇ ਵਾੜ ਖਾਵੇ ਖਾਂਦੇ ਪਸ਼ੂਆਂ ਤਾਈਂ ਹਟਾਇ ਕਿਹੜਾ
ਮਾਂ ਬਾਪ ਜਾ ਪੁੱਤ ਨੂੰ ਦੇਣ ਮੌਹਰਾ ਦੂਜਾ ਦਰਦੀ ਹੋਇ ਬਚਾਇ ਕਿਹੜਾ
ਵੱਢੀ ਖੋਰ ਅਦਾਲਤਾਂ ਜਦੋਂ ਹੋਵਣ ਇਨਸਾਫ ਝੋਲੀ ਵਿਚ ਪਾਇ ਕਿਹੜਾ
ਪਹਿਰੇਦਾਰ ਜਦੋਂ ਉੱਠ ਪੈਣ ਲੁੱਟਣ ਮਾਲ ਚੋਰਾਂ ਦੇ ਪਾਸੋਂ ਰਖਾਇ ਕਿਹੜਾ
ਬੇੜਾ ਆਪ ਮਲਾਹਾਂ ਜਾਂ ਡੋਬਣਾ ਹੋਇ ਬਾਹਰੋਂ ਦੇਕੇ ਜੋਰ ਤਰਾਇ ਕਿਹੜਾ
ਜਦ ਮਾਰ ਉਸਤਾਦਾਂ ਨੂੰ ਵੱਗ ਜਾਵੇ ਫੇਰ ਚੇਲਯਾਂ ਤਾਈਂ ਵਰਜਾਇ ਕਿਹੜਾ
ਮੁੱਲਾ ਆਪ ਜੇ ਕੁਫਰ ਨੂੰ ਧਾਰਲਵੇ ਮਸਲਾਦੀਨ ਦਾ ਕੱਢ ਵਖਾਇ ਕਿਹੜਾ
ਪਾਧਾ ਆਪ ਜੋ ਮੋਹ ਦੇ ਵੱਸ ਹੋਵੇ ਮੰਥਾ ਪਰੇਮ ਸੰਤੋਖ ਪੜ੍ਹਾਇ ਕਿਹੜਾ
ਮੁਨਸਿਫਆਪ ਬੇਮੁਨਸਿਫੀ ਕਰੇਜੇਕਰ ਇਨਸਾਫ ਤੇ ਕਲਮਚਲਾਇ ਕਿਹੜਾ
ਬਾਦਸ਼ਾਹ ਜਦੋਂ ਬੇਈਮਾਨ ਹੋਵੇ ਦੇਸ ਵਿਚ ਈਮਾਨ ਵਧਾਇ ਕਿਹੜਾ
ਜਦ ਪੈਂਚ ਹੀ ਹੋਣ ਹਰਾਮ ਜਾਦੇ ਝਗੜਾ ਸੱਬ ਦਾ ਪਿਆ ਮਿਟਾਇ ਕਿਹੜਾ
ਚੌਕੀਦਾਰ ਹੀ ਚੋਰਾ ਨੂੰ ਲੈ ਆਵਣ ਚੋਰ ਸ਼ੰਨ੍ਹਾਂ ਦੇ ਉਤੋਂ ਫੜਾਇ ਕਿਹੜਾ
ਜੁਮੇਵਾਰ ਬਦਮਾਸ਼ੀਆਂ ਕਰਨ ਜਦੋਂ ਬਦਮਾਸ਼ਾਂ ਨੂੰ ਫੇਰ ਧਮਕਾਇ ਕਿਹੜਾ
ਮੁੱਲਾਂ ਪੰਡਤ ਭਾਈ ਸ਼ਰਾਬ ਪੀਵਣ ਮਕਰੂਹ ਸ਼ਰਾਬ ਬਣਾਇ ਕਿਹੜਾ
ਜਿਥੇ ਲੁੰਡ ਉਚੱਕੇ ਪ੍ਰਧਾਨ ਹੋਵਣ ਭਲਾ ਪੁਰਸ਼ ਜਾ ਪੱਤ ਲੁਹਾਇ ਕਿਹੜਾ
ਜਿਸ ਪਿੰਡ ਦੇ ਚੋਧਰੀ ਲੁੰਡ ਹੋਵਣ ਖਤਆਂਬਰੂ ਵਾਲਾ ਸਦਾਇ ਕਿਹੜਾ
ਪੁਛ ਗਿਛ ਜਿਥੇ ਹੋਇ ਕੰਜਰਾਂ ਦੀ ਗੁਰਾਂ ਪੀਰਾਂ ਨੂੰ ਸਦ ਬੈਠਾਇ ਕਿਹੜਾ
ਜਿਸ ਘਰ ਹੋਵਣ ਪ੍ਰਧਾਨ ਰੰਨਾਂ ਇੱਜਤ ਦਾੜ੍ਹੀਆਂ ਦੀ ਓਥੇ ਚਾਹੇ ਕਿਹੜਾ

ਜਿਥੇ ਰੰਡੀਆਂ ਹਾਰ ਸ਼ਿੰਗਾਰ ਲਾਵਣ ਜਤ ਸਤ ਓਥੋਂ ਲੈਕੇ ਜਾਇ ਕਿਹੜਾ
ਜਦ ਹਾਕਮ ਹੀ ਪਰਜਾ ਦਾ ਲਹੂ ਪੀਵਣ ਜਾਂ ਉਨ੍ਹਾਂਨੂੰਦੁਖ ਸੁਣਾਇ ਕਿਹੜਾ
ਦੁਖੀ ਦੇਸ ਸੀ ਹੋਯਾ ਕਰਤਾਰ ਸਿੰਘਾ ਬਿਨਾਂ ਰਬ ਦੇ ਹੋਰ ਛੁਡਾਇ ਕਿਹੜਾ

ਵਾਕ ਕਵੀ

ਮਾਝਾ ਦੇਸ਼ ਸਾਰਾ ਬਰਬਾਦ ਹੋਜਾ ਗਸ਼ਤੀ ਫੋਜ ਨੁਕਸਾਨ ਪੁਚਾਣ ਲੱਗੀ
ਬੰਦੋਬਸਤ ਦੇ ਥਾਂ ਖੁਦ ਜੁਲਮ ਕਰਕੇ ਬਦਅਮਨੀ ਸਗੋਂ ਫੈਲਾਣ ਲੱਗੀ
ਕਰਨੀ ਦੇਸ ਦੀ ਰਖਿਆ ਛਡ ਕਰਕੇ ਬਣ ਆਪ ਡਾਕੂਲੁੱਟ ਖਾਣ ਲੱਗੀ
ਬੰਦੋਬਸਤ ਦੀ ਆੜ ਲੈ ਰਹੇ ਨਿਕਲੀ ਦੇਸ ਤਾਈਂ ਬਰਬਾਦ ਕਰਾਣ ਲੱਗੀ
ਪਿੰਡਾਂ ਵਿਚ ਨਾ ਛਡਿਆ ਕੁਝਭੀ ਸੀ ਪਰਜ਼ਾ ਦੁਖੀ ਹੋ ਭਾਰੀ ਕੁਰਲਾਣ ਲੱਗੀ
ਦੁਖੀ ਹੌਕੇ ਖਲਕ ਕਰਤਾਰ ਸਿੰਘਾ ਰੋਇ ਰੋਇ ਖਾਲਕ ਨੂੰ ਸੁਣਾਨ ਲੱਗੀ

ਮੀਰ ਮੰਨੂੰ ਦਾ ਮਾਂਝੇ ਵਿਚ ਦੌਰਾ

ਗਿਆ ਖਾਨ ਜਹਾਨ ਭੀ ਹੋ ਛਿੱਥਾ ਪਿਛੇ ਸਿੰਘਾਂ ਦੇ ਟੱਕਰਾਂ ਮਾਰ ਕਰਕੇ
ਮੋਮਨ ਖਾਂ ਭੀ ਜਾ ਲਾਹੌਰ ਬੈਠਾ ਜਾਂਦੀ ਪੇਸ਼ ਨ ਹੌਂਸਲਾ ਹਾਰ ਕਰਕੇ
ਤਦ ਆਪ ਮੰਨੂੰ ਮੀਰ ਮਾਰ ਧੌਂਸਾ ਗੁਸਾ ਦਿਲ ਅੰਦਰਭਾਰਾ ਧਾਰ ਕਰਕੇ
ਫੌਜਾ ਭਾਰੀਆਂ ਲੈਕੇ ਫਿਰਨ ਲੱਗਾ ਹੋਰ ਸਾਰੇ ਹੀ ਕੰਮ ਵਿਸਾਰ ਕਰਕੇ
ਸਿੰਘ ਸਤਿਲੁਜ ਤੋਂ ਪਾਰ ਹੋ ਗਏ ਚਾਲ ਸਮੇਂ ਦੀ ਸਖਤ ਵਿਚਾਰ ਕਰਕੇ
ਉਹਦੇ ਹੱਥ ਨ ਆਏ ਕਰਤਾਰ ਸਿੰਘਾਂ ਬੈਠੇ ਦੂਰ ਜਾ ਭਲਾਚਿਤਾਰ ਕਰਕੇ

ਮੀਰ ਮੰਨੂੰ ਦੇ ਜੁਲਮ

ਮੀਰ ਮੰਨੂੰ ਤੇ ਮੋਮਨ ਖਾਨ ਜਹੇ ਰਲ ਭਾਰੇ ਅਧਮੂਲ ਮਚਾਨ ਲਗੇ
ਸਿੰਘ ਦੇਸ ਵਿਚੋਂ ਦੂਰ ਨਿਕਲ ਗਏ ਪਿਛੇ ਜਾਲਮ ਜੁਲਮ ਕਮਾਨ ਲਗੇ
ਕੱਠੇ ਕਰਕੇ ਮੁਠਬਰਾ ਸਾਰਿਆਂ ਨੂੰ ਪਤੇ ਸਿੰਘਾ ਦੇ ਪੁਛ ਪਛਾਨ ਲਗੇ
ਕੁਤੇ ਛੱਡ ਦਿਤੇ ਪਿੰਡਾ ਵਿਚ ਸਾਰੇ ਬੁਢੇ ਬਾਲਕਾਂ ਤਾਈਫੜਾਨ ਲਗੇ
ਮਾਝੇ ਵਿਚ ਤਰਥੱਲ ਮਚਾ ਦਿਤੀ ਜਾਲਮ ਜੁਲਮ ਦੀ ਹੱਦ ਮੁਕਾਨ ਲਗੇ
ਬੁਢੇ* ਬਿਰਦ ਜਿਹੜੇ ਸਿੰਘ ਹੱਥ ਔਂਦੇ ਦੁਖ ਦੇ ਕੇ ਕਤਲ ਕਰਾਨ ਲਗੇ

*ਮੂਲਾਂ ਮਰੂਜ ਅੰਮ੍ਰਿਤਸਰੋਂ ਲਾਹੌਰ ਨੂੰ ਜਾਂਦਿਆ ਖਾਸੇ ਤੋਂ ਨੇੜੇ ਹੀ ਖਬੇ ਹਥ ਹੈ।

ਲਾਇ ਮੁਲਾ ਮਹਾਰਾਜ ਦੇ ਵਿਚ ਡੇਰੇ ਫੌਜਦਾਰ ਪਿੰਡੀਂ ਚੱਕਰ ਲਾਨ ਲਗੇ
ਬੱਚੇ ਬੱਚੀਆਂ ਸਿੰਘਾਂ ਦੇ ਫੜ ਕਰਕੇ ਸਣੇ ਮਾਵਾਂ ਦੇ ਕੈਦ ਕਰਾਨ ਲਗੇ
ਆਉਣ ਫੜੀਆਂ ਔਰਤਾਂ ਪਿੰਡਾਂ ਵਿਚੋਂ ਪਾਜ਼ੀ ਉਨ੍ਹਾਂ ਨੂੰ ਦੁਖ ਪੁਚਾਨ ਲਗੇ
ਮਣ ਮਣ ਪੱਕੇ ਛੋਲੇ ਪੀਹਣ ਡਾਹੀਆਂ ਅਤੇ ਭੁਖੀਆਂ ਰੱਖ ਤੜਫਾਨ ਲਗੇ
ਕਾਜੀ ਮੁਲਾਂ ਕਠੇ ਹੋਕੇ ਪੜ੍ਹ ਮਸਲੇ ਕਰ ਦੀਨ ਦੀ ਸਿਫਤ ਸੁਣਾਨ ਲਗੇ
ਮੁਸਲਮਾਨੀਆਂ ਬਣੋ ਕਰਤਾਰ ਸਿੰਘਾ ਦੇਇ ਧਮਕੀਆਂ ਪਾਜੀ ਡਰਾਨ ਲਗੇ

### ਸਿੰਘਣੀਆਂ ਦੇ ਹੌਂਸਲੇ

ਫੜੀਆਂ ਪਿੰਡਾਂ ਵਿਚੋਂ ਬੇਸ਼ੁਮਾਰ ਆਈਆਂ ਖੜ ਵਿਚ ਲਾਹੌਰ ਸਤਾਇ ਰਹੇ
ਬੱਚੇ ਬੱਚੀਆਂ ਸਾਹਮਣੇ ਰਖ ਭੁਖੇ ਦਿਲ ਮਾਵਾਂ ਦੇ ਦੁਖੀ ਕਰਾਇ ਰਹੇ
ਬੱਚੇ ਵਿਲਕਦੇ ਭੁਖਾਂ ਦੇ ਨਾਲ ਡਾਢੇ ਹੈ ਸਯਾਰੇ ਉਹ ਜੁਲਮ ਕਰਾਇ ਰਹੇ
ਜਾਨ ਛੁਟਦੀ ਦੀਨ ਕਬੂਲ ਕਰ ਲੋ ਕਈ ਲੋਭ ਦੇ ਡਰ ਦਿਖਾਇ ਰਹੇ
ਰਹੀਆਂ ਸਾਬਤ ਡੋਲੀਆਂ ਦੇਵੀਆਂ ਨ ਬੇਈਮਾਨ ਬਹੁ ਦੁਖ ਪੁਚਾਇ ਰਹੇ
ਰਾਜੀ ਭਾਣੇ ਦੇ ਵਿਚ ਕਰਤਾਰ ਸਿੰਘਾ ਦਿਨ ਬੁਰੇ ਤੋਂ ਪੁਰੇ ਹੀ ਆਇ ਰਹੇ

### ਮੰਨੂੰ ਨੇ ਸਿੰਘਣੀਆਂ ਨੂੰ ਵਰਗਲਾਣ ਦੀ ਕੋਸ਼ਿਸ਼ ਕਰਨੀ

ਦਿਤੇ ਦੁਖ ਸਵਾਣੀਆਂ ਡੋਲੀਆਂ ਨ ਮੰਨੂੰ ਆਖਦਾ ਕਰੋ ਵਿਚਾਰ ਤੁਸੀਂ
ਕੀਹ ਸਿੰਘਾਂ ਪਾਸੋਂ ਤੁਸਾ ਖੱਟਿਆ ਏ ਹੋ ਰਹੀਆਂ ਹੋ ਬਹੁਤ ਦੁਖਯਾਰ ਤੁਸੀਂ
ਪਈ ਬਿਪਤਾ ਸਿੰਘਾ ਨੂੰ ਸਦਾ ਰਹਿੰਦੀ ਅੱਖੀਂ ਦੁਖ ਡਿਠੇ ਕਈ ਵਾਰ ਤੁਸੀਂ
ਪੇਟ ਭਰ ਕੇ ਖਾਣ ਨੂੰ ਮਿਲਦਾ ਨਹੀਂ ਜਰੋ ਭੁਖਾਂ ਦੇ ਦੁਖ ਹਜ਼ਾਰ ਤੁਸੀਂ
ਨਹੀਂ ਕਪੜਾ ਪਹਿਨਣੇਲਈ ਮਿਲਦਾ ਸਦਾ ਰਹਿੰਦੀਆਂ ਸਖਤਲਾਚਾਰ ਤੁਸੀਂ
ਪਈਆਂ ਭਾਜੜਾ ਰਹਿੰਦੀਆਂ ਖਾਲਸੇ ਨੂੰ ਕੱਟੇ ਦਿਨ ਹੋ ਬਹੁਤ ਬੇਜ਼ਾਰ ਤੁਸੀਂ
ਸਿੰਘ ਆਪ ਰੁਲਦੇ ਵਿਚ ਜੰਗਲਾਂ ਦੇ ਪਿੰਡਾਂ ਵਿਚ ਦੁਖੀ ਬਿਸਯਾਰ ਤੁਸੀਂ
ਰੰਗ ਰਾਗ ਨਸੀਬ ਨ ਤੁਸਾਂ ਨੂੰ ਏ ਦੁਖੀ ਰੋਂਦੀਆਂ ਰਹੁ ਜਾਰੋ ਜਾਰ ਤੁਸੀਂ
ਘਰੀਂ ਸਿੰਘਾਂ ਦੇ ਤੁਸਾਂ ਨੂੰ ਸੁਖ ਕਾਹਦੇ ਫਿਰੋ ਛੁਪਦੀਆਂ ਲੈ ਪ੍ਰਵਾਰ ਤੁਸੀਂ
ਕਲਮਾ ਪੜ੍ਹੋ ਤੇ ਦੀਨ ਕਬੂਲ ਕਰ ਲੋ ਲੁਟੋ ਮੌਜ ਬਹਿਕੇ ਦਿਨ ਚਾਰ ਤੁਸੀਂ
ਘਰੀਂ ਖਾਨਾਂ ਦੀ ਬੇਗਮਾਂ ਬਣ ਬੈਠੋ ਲਾਓ ਜਿਸਮ ਤੇ ਹਾਰ ਸ਼ਿੰਗਾਰ ਤੁਸੀਂ

ਖਾਓ ਨਾਨ ਕਬਾਬ ਪਲਾ ਜਰਦੇ ਕਰੋ ਹੁਕਮ ਹਾਸਲ ਘਰ ਬਾਰ ਤੁਸੀਂ
ਨਿਕਲ ਦੋਜ਼ਖੋਂ ਹੋਵੇ ਬਹਿਸ਼ਤ ਦਾਖਲ ਵੇਖੋ ਦੀਨ ਦੀ ਹੁਣ ਗੁਲਜ਼ਾਰ ਤੁਸੀਂ
ਪਿਛੇ ਉਮਰਾਂ ਤੁਸਾਂ ਗਵਾਇ ਲਈਆਂ ਰਹੀਆਂ ਬਦਨਸੀਬ ਗਵਾਰ ਤੁਸੀਂ
ਪਹਿਨੋ ਪਟ ਜ਼ਰੀਆਂ ਖਾਓ ਨਾਨ ਕੁਲਚੇ ਛਡੋ ਸਿਖੀ ਦਲਿੱਦ੍ਰੀ ਭਾਰ ਤੁਸੀਂ
ਮੁਸਲਮਾਨੀਆਂ ਬਣੋ ਕਰਤਾਰ ਸਿੰਘਾ ਲਵੋ ਮਹਿਲਾਂ ਦੀ ਮੌਜ ਬਹਾਰ ਤੁਸੀਂ

ਤਥਾ

ਭੁਖ ਨੰਗ ਬਿਨਾ ਸਿੰਘਾਂ ਦੇ ਪਾਸ ਕੀ ਏ ਮੁਸਲਮਾਨਾਂ ਦੇ ਘਰ ਸ੍ਰਦਾਰੀਆਂ ਨੇ
ਸਿੰਘ ਭੂਤਨੇ ਜਿਸਮ ਤੇ ਵਾਲ ਸਾਰੇ ਜਿਵੇਂ ਗਿਰਦ ਖੇਤਾਂ ਹੋਣ ਝਾੜੀਆਂ ਨੇ
ਕੱਛਾਂਪਾਟੀਆਂ ਤੇ ਸਦਾ ਰਹਿਣ ਗੰਦੇ ਪਈਆਂ ਰਹਿਣ ਮੁਸੀਬਤਾਂ ਭਾਰੀਆਂ ਨੇ
ਮੁਸਲਮਾਨ ਕਹੇ ਸੋਹਣੇ ਸਾਫ ਸੁਥਰੇ ਦੇਹਾਂ ਸਾਫ ਕਰ ਖੂਬ ਸਵਾਰੀਆਂ ਨੇ
ਨਾਲੇ ਦੀਨ ਇਸਲਾਮ ਹੈ ਬਹੁਤ ਸੱਚਾ ਰਬ ਬਰਕਤਾਂ ਦਿਤੀਆਂ ਭਾਰੀਆਂ ਨੇ
ਮੁਸਲਮਾਨ ਜਹਾਨਤ ਸੁਖ ਭੋਗਣ ਪਈਆਂ ਸਿਖੜਿਆਂ ਤਾਈਂ ਉਖਾੜੀਆਂ ਨੇ
ਛਡੋ ਸਿੰਘਾਂ ਦੀ ਆਸ ਤੇ ਪੜ੍ਹੋ ਕਲਮਾ ਬਣੋ ਬੇਗਮਾਂ ਸਚ ਉਚਾਰੀਆਂ ਨੇ
ਸਿੰਘ ਗਏ ਦੇਸੋਂ ਆਉਣ ਪਰਤ ਕੇ ਨ ਜੜ੍ਹਾਂ ਫੜਕੇ ਅਸਾਂ ਖੁਆਰੀਆਂ ਨੇ
ਤੁਹਾਡੀ ਕਿਸੇ ਇਮਦਾਦ ਨ ਮੂਲ ਕਰਨੀ ਸਿੰਘ ਉਡਗਏ ਮਾਰ ਉਡਾਰੀਆਂ ਨੇ
ਗਲਾਂ ਸੁਣਕੇ ਇਹ ਕਰਤਾਰ ਸਿੰਘਾ ਰੋਹ ਵਿਚ ਅਗੋਂ ਅਖਾਂ ਉਡਾਰੀਆਂ ਨੇ

ਸਿੰਘਣੀਆਂ

ਅਗੋਂ ਬੋਲੀਆਂ ਗਜ ਸੁਵਾਣੀਆਂ ਉਹ ਦਾਉ ਜ਼ਾਲਿਮੋਂ ਤੁਸਾਂਦੇ ਖਾਂਦੀਆਂ ਨਹੀਂ
ਜ਼ੁਲਮ ਕਰ ਲਵੋ ਜਿੰਨੇ ਕਰ ਸਕੋ ਅਸੀਂ ਡਰਕੇ ਦਿਲ ਡੋਲਾਂਦੀਆਂ ਨਹੀਂ
ਸਾਨੂੰ ਦੀਨਕਬੂਲਨਹੀਂਕਦੇ ਸੁਣਲੋਸਿਖੀਸਿਦਕਤਾਈਂ ਦਾਗ ਲਾਂਦੀਆਂ ਨਹੀਂ
ਮੰਜ਼ਲਗੁਰ ਸਿਖਾਂ ਵਾਲ ਬਹੁਤ ਉਚੀਡਿੱਗ ਉਪਰੋਂ ਨੀਚੇ ਨੂੰ ਜਾਂਦੀਆਂ ਨਹੀਂ
ਸਿੰਘਾਂ ਨਾਲਗ੍ਰੀਬੀਬਹਿਸ਼ਤ ਵਰਗੀਧਨ ਦੌਲਤਾਂ ਨੂੰ ਅਸੀਂ ਚਾਹਦੀਆਂ ਨਹੀਂ
ਸਿੰਘ ਬਲੀ ਜੋਧੇ ਸਾਬਤ ਰਹਿਣ ਸੂਰਤ ਕੌਮਾਂ ਹੋਰ ਉਹ ਸ਼ਾਨਰਖਾਂਦੀਆਂ ਨਹੀਂ
ਸਿੰਘਸ਼ੇਰਤੇਤੁਸੀਂ ਹੋ ਗੀਦੀ ਗਿਦੜ ਨਜ਼ਰ ਤੁਸਾਂ ਵਲੇ ਅਸੀਂ ਪਾਂਦੀਆਂ ਨਹੀਂ
ਸਾਨੂੰ ਸਿਖੀ ਦਾ ਸੱਥਰ ਹੈ ਬਹੁਤ ਚੰਗਾ ਅਸੀਂ ਹਾਰਸ਼ਿੰਗਾਰ ਸਜਾਂਦੀਆਂ ਨਹੀਂ

ਤੁਹਾਡੇ ਰਾਜ ਤੇ ਭਾਗ ਦੇ ਸਿਰ ਛਿੱਤਰ ਅਸੀਂ ਧਰਮ ਨੂੰ ਕਦੇ ਤਜਾਂਦੀਆਂਨਹੀਂ
ਭੁਖ ਨੰਗ ਚੰਗੀ ਸਾਨੂੰ ਧਰਮ ਅੰਦਰ ਬੇਹੱਯਾ ਬੇਸ਼ਰਮ ਅਖਵਾਂਦੀਆਂ ਨਹੀਂ
ਸਾਨੂੰਬੇਗਮਾਂਬਣਨਦੀ ਲੋੜਕੋਈ ਨਾ ਤੁਹਾਡੇ ਲੋਭਤੇ ਦਿਲ ਭਰਮਾਂਦੀਆਂ ਨਹੀਂ
ਦੁਖ ਸਭ ਮਨਜ਼ੂਰ ਕਰਤਾਰ ਸਿੰਘਾ ਦੁਨੀ ਵਾਸਤੇ ਦੀਨ ਗਵਾਂਦੀਆਂ ਨਹੀਂ

ਤਥਾ

ਅੰਮ੍ਰਿਤ ਛਕਿਆ ਗੁਰੂ ਗੋਬਿੰਦਸਿੰਘ ਦਾ ਨਹੀਂ ਡੋਲਣਾ ਤੁਸੀਂ ਡੁਲਾਓ ਨਾਹੀਂ
ਧਰਮ ਆਪਣੇ ਦੀ ਭੁਖ ਨੰਗ ਚੰਗੀ ਨਹੀਂ ਭਰਮਣਾ ਤੁਸੀਂ ਭਰਮਾਓ ਨਾਹੀਂ
ਦੁਖ ਝਲਣੇ ਲਈ ਤਿਆਰ ਅਸੀਂ ਫੋਕੇ ਦੇਸਿ ਡਰਾਵੇ ਡਰਾਓ ਨਾਹੀਂ
ਤੁਸੀਂ ਲਗਦੇ ਪਿਉ ਭਰਾ ਸਾਡੇ ਉਤੇ ਅਸਾਂ ਦੇ ਚਿਤ ਡਲਾਓ ਨਾਹੀਂ
ਅਸੀਂ ਧੀਆਂ ਭੈਣਾਂ ਹਾਂ ਤੁਹਾਡੀਆਂ ਜੀ ਮੰਦੀ ਨੀਤ ਨੂੰ ਕਰੋ ਭਰਾਓ ਨਾਹੀਂ
ਅੰਤ ਧਰਮ ਨੇ ਹੀ ਨਾਲ ਚਲਨਾ ਏਂ ਪਾਪੀ ਬਣਕੇ ਦੀਨ ਗਵਾਓ ਨਾਹੀਂ
ਅਗੇ ਪੈਣ ਦਰਗਾਹ ਦੇ ਵਿਚ ਧਕੇ ਵਾੜ ਹੋ ਕੇ ਖੇਤ ਨੂੰ ਖਾਓ ਨਾਹੀਂ
ਮੰਦੇ ਕਰਮ ਆਉਣੇ ਪੇਸ਼ ਤੁਸਾਂ ਦੇ ਹੀ ਕੰਡੇ ਆਪਣੇ ਰਾਹ ਖਿੰਡਾਓ ਨਾਹੀਂ
ਅਸਾਂ ਮਰ ਜਾਣਾ ਧਰਮ ਛਡਣਾ ਨਹੀਂ ਹਾਂ ਸਮਝੀਆਂ ਸਾਨੂੰ ਸਮਝਾਓ ਨਾਹੀਂ
ਚਾਰ ਦਿਨ ਦਾ ਢੋਲ ਵਜਾ ਲਵੋ ਹੁਣ ਤੁਸਾਂ ਦਾ ਹੋਇ ਟਿਕਾਓ ਨਾਹੀਂ
ਉਤੇ ਤੀਵੀਆਂ ਦੇ ਹੱਥ ਚੁਕਦੇ ਹੋ ਆਉਂਦਾ ਤੁਸਾਂ ਨੂੰ ਰਤੀ ਹਿਆਓ ਨਾਹੀਂ
ਸਿੰਘਾਂ ਨਾਲ ਮੂੰਹ ਜੋੜੋ ਕਰਤਾਰ ਸਿੰਘਾ ਜੇ ਲੱਬਾ ਤੁਸਾਡੜਾ ਚਾਓ ਨਾਹੀਂ

ਤਥਾ

ਅਸੀਂ ਮਰਨ ਦੇ ਲਈ ਤਿਆਰ ਖੜੀਆਂ ਜੋ ਚਾਹਿੰ ਸੋ ਕਰ ਕਰਾ ਮੰਨੂੰ
ਨਹੀਂ ਧਰਮ ਤੋਂ ਕਦੇ ਭੀ ਡੋਲਣਾ ਏ ਏਦੂੰ ਵਧ ਕੇ ਦੁਖ ਪੁਚਾ ਮੰਨੂੰ
ਓਇ ਪਾਜ਼ੀਆਂ ਮਰਦ ਸਦਾਵਣਾ ਏ ਸ਼ਰਮ ਕਰਮ ਕੁਝ ਬੇ ਹਿਯਾ ਮੰਨੂੰ
ਉਤੇ ਤੀਵੀਆਂ ਦੇ ਹੱਥ ਉਠਾਵਣਾ ਏਂ ਮਾਰ ਚਪਣੀ ਨੱਕ ਡੁਬਾ ਮੰਨੂੰ
ਤੈਨੂੰ ਕੌਣ ਨਾ ਮਰਦ ਨੂੰ ਮਰਦ ਆਖੇ ਦਿਹ ਮੁਛਾਂ ਦੇ ਤਾਈਂ ਮੁਨਾ ਮੰਨੂੰ
ਕਰ ਲੈ ਜਿਹੜੀ ਤੈਨੂੰ ਤੈਥੋਂ ਪੁਜਦੀ ਏ ਵੇਖ ਚਾਹੰਦੇ ਨੇ ਸਿੰਘ ਧਾ ਮੰਨੂੰ
ਉਹ ਲੈਣਗੇ ਬਦਲੇ ਹਥੋ ਹਥੀਂ ਤੈਨੂੰ ਦੇਣਗੇ ਮਜ਼ੇ ਚਖਾ ਮੰਨੂੰ

ਰਾਜ ਭਾਗ ਦਾ ਜੇਹੜਾ ਤੂੰ ਰੋਹਬ ਦੱਸੇਂ ਮਾਰ ਦੇਣਗੇ ਮਜ਼ੇ ਚਖਾ ਮੰਨੂੰ
ਇਹ ਪਾਪ ਜੋ ਨਿਤ ਕਮਾਵਦਾ ਤੇ ਬੇੜਾ ਦੇਣਗੇ ਤੇਰਾ ਰੁੜ੍ਹਾ ਮੰਨੂੰ
ਸੁਣੀ ਗਈ ਪੁਕਾਰ ਕਰਤਾਰ ਸਿੰਘ ਤੈਨੂੰ ਦੋਜ਼ਖੀ ਪਾਇ ਖੁਦਾ ਮੰਨੂੰ

### ਮੰਨੂੰ ਦੇ ਜੁਲਮ

ਝਾੜ ਪਾਈ ਸਵਾਣੀਆਂ ਮੰਨੂੰ ਤਾਈਂ ਜ਼ਾਲਮ ਸਾਰੀਆਂ ਕੈਦ ਕਰਾਸੀਆਂ ਸਨ
ਪੈਰੀਂ ਬੇੜੀਆਂ ਪਾ ਬਠਲਾਈਆਂ ਚਾ ਦਾਣੇਦਲਨਨੂੰ ਸਾਰੀਆਂ ਡਾਹੀਆਂ ਸਨ
ਕੋਈ ਖਾਣਨੂੰ ਦੇਇ ਨ ਇਨ੍ਹਾਂ ਤਾਈਂ ਮੰਨੂੰ ਕੀਤੀਆਂ ਸਖਤ ਮਨਾਹੀਆਂ ਸਨ
ਬਾਲਾਂ ਵਾਲੀਆਂ ਭੁਖੀਆਂ ਤੜਫ ਰਹੀਆਂ ਰੱਬਾ ਤੇਰੀਆਂ ਬੇਪ੍ਰਵਾਹੀਆਂ ਸਨ
ਬੱਚੇ ਵਿਲਕਦੇ ਭੁਖ ਦੇ ਨਾਲ ਦੁਖੀ ਘੁਟ ਕਾਲਜੇ ਲਾਂਦੀਆਂ ਮਾਈਆਂ ਸਨ
ਕੀਹ ਉਨ੍ਹਾਂ ਮਾਸੂਮਾ ਦੇ ਧਰਨ ਅਗੇ ਜਿਨ੍ਹਾਂ ਸਿਰ ਮੁਸੀਬਤਾਂ ਛਾਈਆਂ ਸਨ
ਬੱਚੇ ਰੋਵੰਦੇ ਦਮਨ ਲੈਣ ਦੇਂਦੇ ਪਈਆਂ ਨਿਕਲਦੀਆਂ ਦਿਲੋਂ ਹਾਈਆਂ ਸਨ
ਕੌਣ ਸੁਣੇ ਫਰਜ਼ਾਦ ਦੁਖਯਾਰੀਆਂ ਦੀ ਗਊਆਂ ਪਈਆਂ ਵੱਸ ਕਸਾਈਆਂ ਸਨ
ਸਬਰ ਸ਼ੁਕਰ ਕਰ ਦਿਨ ਲੰਘਾਇ ਰਹੀਆਂ ਬਹੁਤ ਭੁਖੀਆਂ ਅਤੇਤਿਹਾਈਆਂਸਨ
ਜਾਂਦੀ ਪੇਸ਼ ਨ ਕੁਝ ਕਰਤਾਰ ਸਿੰਘਾ ਕੂੰਜਾਂ ਫਸ ਗਈਆਂ ਵਿਚ ਫਾਹੀਆਂ ਸਨ

### ਸਿੰਘਣੀਆਂ ਨ ਕੈਦ ਵਿਚ ਗੀਤ ਗਾਉਣੇ

ਪੀਹਣ ਚੱਕੀਆਂ ਗੁਰੂ ਸੁਵਾਰੀਆਂ ਉਹ ਕਹਿਣ ਸਿਦਕ ਰੱਬਾ ਤੂੰ ਨਿਭਾ ਦੇਵੀਂ
ਅਸੀਂ ਵੈਰੀਆਂ ਦੇ ਵੱਸ ਪੈ ਗਈਆਂ ਹਾਂਸਾਡਾ ਧਰਮ ਦੇਇ ਹੱਥ ਬਚਾ ਦੇਵੀਂ
ਦੁਖ ਸੁਖ ਦੀ ਸਾਨੂੰ ਪ੍ਰਵਾਹ ਕੋਈ ਨ ਸਿਖੀ ਸਿਦਕ ਤੂੰ ਤੋੜ ਚੜ੍ਹਾ ਦੇਵੀਂ
ਪੈ ਗਈਆਂ ਹਾਂ ਵੱਸ ਜਰਵਾਣਿਆ ਦੇ ਸਾਬਤ ਧਰਮ ਤੇ ਸ਼ਰਮ ਰਖਾ ਦੇਵੀਂ
ਸਾਨੂੰ ਮਰਨ ਦੀ ਕੁਝ ਪ੍ਰਵਾਹ ਨਾਹੀਂ ਮੁਖ ਉੱਜਲੇ ਪਾਰ ਲੰਘਾ ਦੇਵੀਂ
ਦੁਖ ਝੱਲਣੇ ਦੀ ਹਿੰਮਤ ਦੇਵੀਂ ਸਾਨੂੰ ਸਾਡੇ ਹੌਂਸਲੇ ਬਹੁਤ ਵਧਾ ਦੇਵੀਂ
ਦੁਖ ਪਾਕੇ ਡੋਲੀਏ ਦਿਲਾਂ ਤੋਂ ਨਾ ਸਾਨੂੰ ਸਿਖਿਆ ਸੱਚੀ ਸਿਖਾ ਦੇਵੀਂ
ਕਲਗੀ ਵਾਲਿਆ ਦੇਕੇ ਹੱਥ ਰਖੀਂ ਘੱਟਾ ਜ਼ਾਲਮਾਂ ਦੀ ਅੱਖੀਂ ਪਾ ਦੇਵੀਂ
ਬੱਚੇ ਬੱਚੀਆਂ ਅਸਾਂ ਦੇ ਧਰਮ ਅੰਦਰ ਲੱਗ ਸਾਹਮਣੇ ਜਾਣ ਦਿਖਾ ਦੇਵੀਂ

ਅਸੀਂ ਧਰਮ ਤੋਂ ਹੋ ਸ਼ਹੀਦ ਜਾਈਏ ਸਾਡੇ ਸਿੰਘਾਂ ਨੂੰ ਖਬਰ ਪੁਚਾ ਦੇਵੀਂ
ਲੱਗ ਪਏ ਪਰਵਾਰ ਜੇ ਧਰਮ ਬਦਲੇ ਦੂਰ ਬੈਠਿਆਂ ਤਾਂਈਂ ਸੁਣਾ ਦੇਵੀਂ
ਸਿੱਖੀ ਸਿਦਕ ਦੇ ਵਿਚ ਕਰਤਾਰ ਸਿੰਘਾ ਸਾਨੂੰ ਆਪਣੇ ਪਾਸ ਬੁਲਾ ਦੇਵੀਂ

### †ਜ਼ੁਲਮ ਦੀ ਹੱਦ

ਮੰਨੂੰ ਵੇਖਿਆ ਇਹ ਨ ਡੋਲੀਆਂ ਨੇ ਓਸੇ ਵਕਤ ਜਲਾਦ ਬੁਲਾਇ ਜਾਲਿਮ
ਮਾਰ ਬੈਂਤ ਉਧੇੜੀਆਂ ਚਾਇ ਖੱਲਾਂ ਉਤੇ ਤੀਵੀਆਂ ਜੁਲਮ ਕਮਾਇ ਜਾਲਿਮ
ਓਹਨਾ ਭੁਖੀਆਂ ਅਤੇ ਤਿਹਾਈਆਂ ਨੂੰ ਦੁਖ ਹੱਦ ਤੋਂ ਬਾਹਰ ਪੁਚਾਇ ਜਾਲਿਮ
ਵੈਰ ਵੱਧ ਕੇ ਜ਼ੁਲਮ ਕਮਾਇ ਓਸੂ ਬੱਚੇ ਬਚੀਆਂ ਫੜ ਮੰਗਵਾਇ ਜਾਲਿਮ
ਉਹ ਵਿਲਕਦੇ ਮਾਵਾਂ ਦੇ ਸਾਮ੍ਹਣੇ ਜੀ ਮੌਤਾਂ ਬਰੀਆਂ ਨਾਲ ਮਰਵਾਇ ਜਾਲਿਮ
ਨੇਜੇ ਕਰ ਖੜੇ ਉਨ੍ਹਾਂ ਸੁਟ ਬੱਚੇ ਹੇਠਾਂ ਡਿਗਦੇ ਨੋਕੀਂ ਟੰਗਾਇ ਜਾਲਿਮ
ਬਚੇਉਨ੍ਹਾਂ ਉਛਾਲ ਕੇ ਹੇਠ ਤੇਗਾਂ ਕੂਲੇ ਮੂਲੀਆਂ ਵਾਂਗ ਚਿਰਵਾਇ ਜਾਲਿਮ
ਬਚੇ ਚੀਰ ਕੇ ਕਰਕੇ ਟੁਕੜੇ ਜਾ ਝੋਲੀ ਮਾਵਾਂ ਦੀ ਵਿਚ ਸੁਟਾਇ ਜਾਲਿਮ
ਅੰਕਟ ਪਰੋ ਕੇ ਹਾਰ ਕਈ ਉਨ੍ਹਾਂ ਮਾਵਾਂ ਦੀ ਗਲੀਂ ਪਵਾਇ ਜਾਲਿਮ
ਅਜ ਤਕ ਕਿਸੇ ਨੇ ਇਉਂ ਕੀਤੀ ਬੜੇ ਗਏ ਨੇ ਹੋ ਹਵਾਇ ਜਾਲਿਮ
ਵੇਖ ਧਰਤ ਅਕਾਸ਼ ਭੀ ਰੋਇ ਡਾਢੇ ਮੰਨੂੰ ਜਹੇ ਨ ਜਰਾ ਸਰਮਾਇ ਜਾਲਿਮ
ਪਈ ਦੇਸ ਪੁਕਾਰ ਕਰਤਾਰ ਸਿੰਘਾ ਭਾਰੇ ਜੁਲਮ ਜਾਂ ਕਰ ਦਿਖਾਇ ਜਾਲਿਮ

### ਦੇਸ ਵਿਚ ਰੌਲਾ

ਮੰਨੂੰ ਸਿੰਘਾਂ ਦੇ ਜਦੋਂ ਮਰਵਾਏ ਬਚੇ ਰੌਲਾ ਦੇਸ ਅੰਦਰ ਪਿਆ ਆ ਕਰਕੇ
ਪਾਪੀ ਫਿਰਦੇ ਟੋਲਦੇ ਘਰਾਂ ਨਾਲ ਅੰਦਰ ਮੁਖਬਰਾਂ ਤਾਈਂ ਲਿਜਾ ਕਰਕੇ

---

†ਲ ਹੌਰ ਜਿਥੇ ਸਿੰਘਣੀਆਂ ਤੇ ਜ਼ੁਲਮ ਕੀਤੇ ਗਏ ਸਨ ਓਥੇ ਸ਼ਹੀਦ ਗੰਜ ਸਮਾਧ ਭਾਈ ਤਾਰੂ ਸਿੰਘ ਜੀ ਦੇ ਦੱਖਣ ਵਲ ਹੈ ਉਹਨਾਂ ਸ਼ ਰ ਖੋਰਾਂ ਬਚਿਆਂ ਦੀਆਂ ਹੱਡੀਆਂ ਜੋ ਭੋਰਿਆਂ ਵਿਚੋਂ ਨਿਕਲੀਆਂ ਹਨ ਓਹ ਜ਼ਾਲਮਾਂ ਦੇ ਜ਼ੁਲਮ ਦੀਆਂ ਨਿਸ਼ਾਨੀਆਂ ਦਸ ਰਹੀਆਂ ਹਨ ਮੁਸਲਮਾਨਾਂ ਨੇ ਅੰਗਰੇਜਾਂ ਦੇ ਰਾਜ ਵਿਚ ਸ਼ਹੀਦ ਗੰਜ ਤੇ ਕਬਜਾ ਕਰਨ ਵਾਸਤੇ ਬੜਾ ਜੋਰ ਲਾਇਆ ਤੇ ਕਈ ਵਾਰੀ ਨਵੀਆਂ ਸ਼ਹੀਦੀਆਂ ਪਰ ਪੰਥ ਦੀ ਜਥੇਬੰਦੀ ਅਗੇ ਓਹਨਾਂ ਦੀ ਕੋਈ ਪੇਸ਼ ਨਾ ਗਈ।

ਮਾਵਾਂ ਬੱਚਿਆਂ ਨੂੰ ਲੈਕੇ ਭਜ ਗਈਆਂ ਵਿਚ ਜੰਗਲਾਂ ਬੈਠੀਆਂ ਜਾ ਕਰਕੇ
ਕਈਆਂ ਵਿਚ()ਭੜੋਲੀਆਂ ਲਿੰਬ ਰਖੇ ਡਰ ਜ਼ਾਲਿਮਾਂ ਪਾਸੋਂ ਛੁਪਾ ਕਰਕੇ
ਦਿਨੇ ਵਿਚ ਭੜੋਲੀਆਂ ਲਿੰਬ ਜਾਵਣ ਰਾਤੀਂ ਜਾਂਦੀਆਂ ਦੁਧ ਪਿਲਾ ਕਰਕੇ
ਕਈ ਵਿਚ ਕਮਾਦਾਂ ਦੇ ਛਪ ਰਹੀਆਂ ਬੱਚੇ ਜ਼ਾਲਿਮਾਂ ਪਾਸੋਂ ਲੁਕਾ ਕਰਕੇ
ਮੀਰਾਂ ਕੋਟ ਦੀ *ਸਿੰਘਣੀ ਇਕ ਤਦੋਂ ०ਦੂੰਦੂਰਾਮ ਦਾ ਡੇਰਾ ਤਕਾ ਕਰਕੇ
ਓਥੇ ਛਪੀ ਸਿਪਾਹੀ ਸੀ ਮਗਰ ਗਏ ਲੈਣ ਲਗੇ ਤਲਾਸ਼ੀ ਬੁਲਾ ਕਰਕੇ
ਮਾਈ ਵਿਚ ਕਮਾਦ ਦੇ ਵੜ ਗਈ ਬਚਾ ਗੋਦ ਦੇ ਵਿਚ ਉਠਾ ਕਰਕੇ
‡ਸਾਧੂ ਰਾਮ ਨੂੰ ਮੁਖਬਰਾਂ ਪੁਛ ਕੀਤੀ ਸਦ ਸਿੰਘਣੀ ਕਿਥੇ ! ਜਤਾ ਕਰਕੇ
ਭੇਦ ਦਸਿਆ ਧਰਮੀ ਸਾਧ ਨੇ ਨਾ ਪੁਛੇ ਰਹੇ ਉਹਨੂੰ ਕੁਟਵਾ ਕਰਕੇ
ਤੀਜੇ ਦਿਨ ਬਚਾ ਭੁਖ ਰੋਇ ਪਿਆ ਸੁਣਿਆਂ ਇਕ ਸਯਦ ਕੰਨ ਲਾ ਕਰਕੇ
ਮੋਮਨ ਖਾਂ ਨੂੰ ਸਦ ਕੇ ਲੈ ਆਇਆ ਫੜੀ ਸਿੰਘਣੀ ਖੇਤ ਫੁਲਾ ਕਰਕੇ
ਬਚਾ ਵਿਲਕਦਾ ਜ਼ਾਲਮਾਂ ਕਤਲ ਕੀਤਾ ਸਿਰੋਂ ਰਬ ਦਾ ਖੌਫ ਹਟਾ ਕਰਕੇ
ਏਸੇ ਤਰ੍ਹਾਂ ਬਹੁਤੇ ਜ਼ੁਲਮ ਤਦੋਂ ਹੋਏ ਗਈਆਂ ਔਰਤਾਂ ਬਚ ਬਚਾ ਕਰਕੇ
ਵਿਚ ਮਾਲਵੇ ਜਾ ਕਰਤਾਰ ਸਿੰਘਾ ਰੋਈਆਂ ਸਿੰਘਾਂ ਨੂੰ ਦੁਖ ਸੁਣਾ ਕਰਕੇ

### ਸਿੰਘਣੀਆਂ ਨੇ ਮਾਲਵੇ ਵਿਚ ਪਹੁੰਚ ਦੁਖ ਸਿੰਘਾਂ ਨੂੰ ਦੱਸਣ

ਤੁਸੀ ਮਾਲਵੇ ਦੇ ਵਿਚ ਆਇ ਬੈਠੇ ਪਿਛੋਂ ਜ਼ਾਲਮਾਂ ਜ਼ੁਲਮ ਕਮਾਇ ਬਹੁਤੇ
ਖਾਲੀ ਪਿਆ ਮੈਦਾਨ ਪੰਜਾਬ ਅੰਦਰ ਸ਼ੇਰ ਹਾਕਮਾਂ ਹੈਨ ਉਠਾਇ ਬਹੁਤੇ
ਬੱਚੇ ਬੱਚੀਆਂ ਤੀਵੀਆਂ ਫੜ ਬੁਢੇ ਦੇ ਦੇ ਕੇ ਦੁਖ ਮਰਵਾਇ ਬਹੁਤੇ
ਮਾਝੇ ਵਿਚ ਭਾਰੀ ਕਹਿਰ ਵਰਤਰਿਹਾ ਦੁਖ ਔਰਤਾਂ ਤਾਈਂ ਪੁਚਾਇ ਬਹੁਤੇ

---

() ਭਾਈ ਜਮੀਤ ਸਿੰਘ ਜੀ ਬੋਪਾਰਾਵਾਂ ਵਾਲੇ ਨੇ ਦਸਿਆ ਸੀ ਕਿ ਮੇਰੀ ਮਾਈ ਮੰਨੂੰ ਤੇ ਮੇਰੇ ਭਰਾ ਨੂੰ ਭੜੋਲੀ ਵਿਚ ਲਿੰਬ ਗਈ ਤੇ ਆਪ ਤਿੰਨ ਦਿਨ ਕਮਾਦ ਵਿਚ ਛੁਪੀ ਰਹੀ ਤੇ ਚੌਥੇ ਦਿਨ ਪਿਛੋਂ ਸਾਨੂੰ ਆਪੇ ਹੀ ਕਢਿਆ।

( ਤਵਾਰੀਖ ਖਾਲਸਾ )

*ਭਾਈ ਰਤਨ ਸਿੰਘ ਜੀ ਜਿਨ੍ਹਾਂ ਨੇ ਪੰਥ ਪ੍ਰਕਾਸ਼ ਬਣਾਇਆ ਸੀ ਉਹ ਲਿਖਦੇ ਹਨ ਕਿ ਸਾਡੀ ਮਾਈਤੇ ਸਾਡੀ ਦਾਦੀ ਜੀ ਸਨ। ०ਪੰਡੋਰੀ।

‡ਇਹ ਦੂੰਦੂ ਰਾਮ ਬੈਰਾਗੀ ਦਾ ਪੋਤਰਾ ਸੀ।

ਫੌਜਾਂ ਫਿਰਦੀਆਂ ਪਿੰਡਾਂ ਦੇ ਵਿਚ ਬਚੇ, ਸਿੰਘਾਂ ਦੇ ਪਕੜ ਮੰਗਵਾਇ ਬਹੁਤੇ
ਕੌਂਹਦੇ ਬਕਰੇ ਵਾਂਗ ਅਞਾਣਿਆਂ ਨੂੰ ਮਾਰ ਮਾਵਾਂ ਦੀ ਝੋਲੀ ਪਵਾਇ ਬਹੁਤੇ
ਫਿਰਨ ਨੱਠੀਆਂ ਬਚਿਆਂ ਵਾਲੀਆ ਜੀ ਚਾਰ ਤਰਫ ਹੀ ਦੁਖੜੇ ਖਾਇ ਬਹੁਤੇ
ਮਾਝੇ ਵਿਚ ਤੂਫਾਨ ਹੈ ਆਯਾ ਭਾਰਾ ਬੇਗੁਨਾਹ ਹਨ ਬਾਲ ਸਤਾਇ ਬਹੁਤੇ
ਕੈਦ ਸੈਂਕੜੇ ਤੀਵੀਆਂ ਕਰ ਲਈਆਂ ਜੋਰ ਮੰਨੂੰ ਨੇ ਉਨ੍ਹਾਂ ਉਤੇ ਟਾਹਿ ਬਹੁਤੇ
ਪਹੁੰਚੋ ਝਬਦੇ ਤੁਸੀਂ ਕਰਤਾਰ ਸਿੰਘਾ ਕਲ ਜ਼ਾਲਮਾਂ ਜੁਲਮ ਦਿਖਾਇ ਬਹੁਤੇ

ਤਥਾ

ਮੌਤੋਂ ਡਰਦੇ ਮਾਝੇ ਨੂੰ ਛਡ ਆਇ ਲਾਂਭੇ ਆਣ ਬੈਠੇ ਤਕ ਦਾਓ ਸਾਰੇ
ਪਿਛੇ ਤੀਵੀਆ ਦੇ ਭਾ ਦੀ ਬਣੀ ਔਖੀ ਸ਼ਰਮ ਕਰਕੇ ਤੁਸੀਂ ਸ਼ਰਮਾਓ ਸਾਰੇ
ਜੇਕਰ ਮਰਨ ਤੋਂ ਡਰ ਕੇ ਆਣ ਬੈਠੇ ਅਗੋਂ ਸਿੰਘ ਨਾ ਹੁਣ ਅਖਵਾਓ ਸਾਰੇ
ਆਨ ਮਾਨ ਤੇ ਸ਼ਾਨ ਸਭ ਨਸ਼ਟ ਹੋਵਣ ਲੜਨ ਮਰਨ ਤੋਂ ਜੇ ਖੌਫ ਖਾਓ ਸਾਰੇ
ਛਡ ਦਿਹੋ ਹਥਿਆਰ ਕਿਰਸਾਨ ਬਣਕੇ ਫੜੋ ਜੰਘੀਆ ਹੱਲ ਚਲਾਓ ਸਾਰੇ
ਛਡ ਦਿਹੋ ਖਿਆਲ ਸਰਦਾਰੀਆ ਦੇ ਕਰੋ ਖੇਤੀਆ ਜੱਟ ਸਦਾਓ ਸਾਰੇ
ਪੱਗਾਂ ਦਿਹੋ ਅਸੀਂ ਬੰਨ੍ਹ ਲੜ ਮਰੀਏ ਬਣ ਤੀਵੀਆ ਘੱਗਰੇ ਪਾਓ ਸਾਰੇ
ਤਹਾਡੇਜੀਉਣ ਦਾ ਹਜਕੀ ਖਾਲਸਾ ਜੀ ਜਰਾ ਪਿਛ੍ਹਾ ਨੂੰਧਿਆਨਲਗਾਓ ਸਾਰੇ
ਬਚੇ ਬਚੀਆ ਔਰਤਾ ਤੁਸਾ ਦੀਆਂ ਆਈਆਂ ਵੈਰੀਆਂ ਹਥੀਂ ਲਿਜਾਓ ਸਾਰੇ
ਯਾ ਤੇ ਚਲ ਲੜ ਮਰੋ ਕਰਤਾਰ ਸਿੰਘਾ ਸਿੰਘ ਪੁਣੇ ਨੂੰ ਨਹੀਂ ਤਜਾਓ ਸਾਰੇ

ਸਿੰਘਾਂ ਨੇ ਸਿੰਘਣੀਆਂ ਦੇ ਦੁਖ ਸੁਣਕੇ ਮਾਲਵੇ ਵਿਚੋਂ ਧਾਈ ਕਰਨੀ

ਸਿੰਘਾਂ ਸੁਣੇ ਪੰਜਾਬ ਦੇ ਹਾਲ ਸਾਰੇ ਖੂਨ ਅੱਖੀਆਂ ਦੇ ਵਿਚ ਛਾਯਾ ਏ
ਤਾਹਨੇ ਮਾਰ ਸੁਵਾਣੀਆਂ ਜਿਗਰ ਸਾਡੇ ਉਤੇ ਜ਼ਖਮਾਂ ਲੂਣ ਛਿੜਕਾਯਾ ਏ
ਬੈਠ ਸਿੰਘਾਂ ਨੇ ਗੁਰਮਤਾ ਸੋਧਿਆ ਸੀ ਭੈੜੇ ਮੰਨੂੰ ਤੂਫਾਨ ਮਚਾਯਾ ਏ
ਫੜ ਤੀਵੀਆਂ ਬੁਢੜੇ ਬਾਲ ਬਚੇ ਬੇਗੁਨਾਹਾਂ ਨੂੰ ਮਾਰ ਮੁਕਾਯਾ ਏ
ਦੁਖ ਸਿੰਘਾਂ ਨੂੰ ਆਪਣੇ ਭੁਲ ਗਏ ਜੋਸ਼ ਦਿਲਾਂ ਦੇ ਵਿਚ ਸਮਾਯਾ ਏ
ਜਥੇ ਨੇੜਿਓਂ ਤੇੜਿਓਂ ਹੋਇ ਕੱਠੇ ਕੂਚ ਦੇਸ ਦੇ ਵਲ ਬੁਲਾਯਾ ਏ

ਮੰਨੂੰ ਕੰਨੂ ਦੀ ਕਰੀਏ ਸੋਧ ਚਲਕੇ ਜਿਸ ਬੜਾ ਤੂਫਾਨ ਉਠਾਯਾ ਏ
ਕਠਾ ਹੋ ਕੇ ਦਲ ਕਰਤਾਰ ਸਿੰਘਾ ਵਲ ਦੇਸ ਦੇ ਵਲ ਬੁਲਾਯਾ ਏ
ਮੰਨੂੰ ਕੰਨ ਦੀ ਕਰੀਏ ਸੋਧ ਚਲ ਕੇ ਜਿਸ ਬੜਾ ਤੂਫਾਨ ਉਠਾਯਾ ਏ
ਕਠਾ ਹੋ ਕੇ ਦਲ ਕਰਤਾਰ ਸਿੰਘਾ ਵਲ ਦੇਸ ਦੇ ਝਬ ਦੇ ਧਾਯਾ ਏ

### ਮੀਰ ਮੰਨੂੰ ਦਾ ਮਰਨਾ

ਓਧਰ ਸਿੰਘਾਂ ਸਤਲੁਜ ਨੂੰ ਟਪ ਆਏ ਏਧਰ ਦੇਸ ਅੰਦਰ ਹਾਹਾ ਕਾਰ ਹੋਯਾ
ਬੇਗੁਨਾਹਾਂ ਦੀ ਸੁਣੀ ਪੁਕਾਰ ਗਈ ਹੁਕਮ ਆਣਕੇ ਸਖਤ ਕਰਤਾਰ ਹੋਯਾ
ਪਾਓ ਦੋਜ਼ਖੀਂ ਮੰਨੂੰ ਚੰਡਾਲ ਤਾਈਂ ਕਾਲ ਓਸ ਦੇ ਸਿਰ ਅਸਵਾਰ ਹੋਯਾ
ਇਕ ਦਿਨ ਸ਼ਿਕਾਰ ਨੂੰ ਨਿਕਲਿਆ ਜੀ ਵਲ ਜੰਗਲਾਂ ਕਰ ਮੁਹਾਰ ਹੋਯਾ
ਅਗੋਂ ਟਾਕਰੇ ਸਿੰਘਾਂ ਤੇ ਪਿਛਾਂ ਨਠਾ ਉਖੜ ਆਸਣ ਗਿਆ ਬੇਜ਼ਾਰ ਹੋਯਾ
ਡਿਗ ਪਿਆ ਰਕਾਬ ਵਿਚ ਪੈਰ ਅੜਿਆ ਜਾਂਦੀ ਪੇਸ਼ ਨ ਬੜਾ ਲਾਚਾਰ ਹੋਯਾ
ਘੋੜਾ ਡਰ ਨਠਾ ਵਾਹਵਾਂ ਵਿਚ ਲੈਕੇ ਮੰਨੂੰ ਧੂਹੀਦਾ ਵਾਂਗ ਮੁਰਦਾਰ ਹੋਯਾ
ਤੂੰਬੇ ਉਡ ਗਏ ਝਾੜੀਆਂ ਨਾਲ ਅੜਕੇ ਮਰਿਆ ਕੁਤੇ ਦੀ ਮੌਤ ਸ਼ੁਮਾਰ ਹੋਯਾ
ਨਾਲ ਗਿਆ ਨ ਪਾਪੀ ਦੇ ਕੁਝ ਭੀ ਜੀ ਭਾਗੀ ਦੋਜ਼ਖਾਂ ਦਾ ਗੁਨਾਹਗਾਰ ਹੋਯਾ
ਬਦੀ ਲੈ ਗਿਆ ਨਾਲ ਕਰਤਾਰਸਿੰਘਾ ਕਾਲਾ ਮੂੰਹ ਓਹਦਾ ਆਖਰਕਾਰ ਹੋਯਾ

### ਸਿੰਘਾਂ ਦਾ ਧਾਵਾ

ਲੋਥ ਮੰਨੂੰ ਦੀ ਲੈ ਲਾਹੌਰ ਗਏ ਏਧਰ ਸਿੰਘਾਂ ਨੇ ਫਤਹ ਗਜਾ ਦਿਤੀ
ਪਏ ਬਿਜਲੀ ਦੇ ਵਾਂਗ ਆਨ ਕਿਧਰੋਂ ਫੌਜ ਮੰਨੂੰ ਦੀ ਮਾਰ ਖਪਾ ਦਿਤੀ
ਅਚਨਚੇਤ ਹੀ ਆ ਪਏ ਸਿੰਘ ਬਹੁਤੇ ਵਿਚ ਵੈਰੀਆਂ ਹਿਲਜੁਲੀ ਪਾ ਦਿਤੀ
ਫੌਜ ਨਠ ਗਈ ਛਡ ਠਕਾਣਿਆਂ ਨੂੰ ਪਿਛੇ ਖਾਲਸੇ ਤੇਗ ਖੜਕਾ ਦਿਤੀ
ਲੁਟ ਲਿਆ ਪੈ ਸਾਜ਼ ਸਾਮਾਨ ਸਾਰਾ ਧਰਤੀ ਖੂਨ ਦੇ ਨਾਲ ਨੁਲ੍ਹਾ ਦਿਤੀ
ਮੋਮਨ ਖਾਂ ਲਾਹੌਰ ਨੂੰ ਦੌੜ ਗਿਆ ਸ਼ੇਖੀ ਸਾਰੀ ਹੀ ਸਿੰਘਾਂ ਭੁਲਾ ਦਿਤੀ
ਗਸ਼ਤੀ ਫੌਜ ਭੀ ਲਾਂਭੇ ਹੋ ਗਈ ਸਿੰਘਾਂ ਕਰ ਹਨੇਰੀ ਬਰਪਾ ਦਿਤੀ
ਬੰਦਾਂ ਲਈਆਂ ਛੁਡਾ ਕਰਤਾਰ ਸਿੰਘਾ ਪਈ ਬਿਪਤਾ ਸਿਰੋਂ ਮਿਟਾ ਦਿਤੀ

ਵਾਕ ਕਵੀ

ਬੰਦਾਂ ਸਾਰੀਆਂ ਲਈਆਂ ਛੁਡਾ ਸਿੰਘਾਂ ਦਰਦਾਂ ਉਨ੍ਹਾਂਦੇ ਨਾਲ ਵੰਡਾਈਆਂ ਜੀ
ਬੱਚੇ ਜਿਹਨਾਂ ਦੇ ਹੋ ਸ਼ਹੀਦ ਗਏ ਹਮਦਰਦੀਆਂ ਬਹੁਤ ਜਤਾਈਆਂ ਜੀ
ਭੈਣਾ ਦੁਖੀਆ ਦੀ ਦਾਰੀ ਬਹੁਤ ਕੀਤੀ ਸਨਬੰਧੀਆ ਤਾਈਂ ਮਿਲਾਈਆਂ ਜੀ
ਮਿਲੇ ਪਤੀ ਭਰਾ ਤੇ ਦੁਖ ਵੰਡੇ ਖਬਰ ਦੇ ਦੇ ਘਰੀਂ ਪੁਚਾਈਆਂ ਜੀ
ਸੁਣ ਸੁਣ ਕੇ ਉਨ੍ਹਾਂ ਦੇ ਸਿਦਕ ਉਥੇ ਜਥੇਦਾਰਾਂ ਨੇ ਬਹੁਤ ਸਲਾਹੀਆਂ ਜੀ
ਲੋਥ ਮੰਨੂੰ ਦੀ ਸੁਣੋ ਕਰਤਾਰ ਸਿੰਘਾ ਰੋਲੀ ਜਿਸ ਤਰ੍ਹਾਂ ਉਹਦੇ ਸਿਪਾਹੀਆਂ ਜੀ

ਮੰਨੂੰ ਦੀ ਲੋਥ

ਗਈ ਮੰਨੂੰ ਦੀ ਲੋਥ ਲਾਹੌਰ ਅੰਦਰ ਵੇਖ* ਬੇਗਮ ਪਿੱਟਣਾ ਪਾਇਆ ਸੀ
ਮੋਯਾ ਸਿਰੋਂ ਖਾਵੰਦ ਰੰਡੀ ਹੋਇ ਗਈ ਆਣ ਗਮਾਂ ਨੇ ਉਸਨੂੰ ਦਬਾਯਾ ਸੀ
ਓਧਰ ਮੰਨੂੰ ਦੇ ਕਰਮਾਂ ਨੇ ਹੋ ਹਾਜ਼ਰ ਆਣ ਨਵਾਂ ਸਿਆਪਾ ਹਲਾਯਾ ਸੀ
ਤਲਬ ਮਿਲੀ ਛਿਮਾਹੀ ਦੀ ਫੌਜ ਨੂੰ ਨ ਫੌਜੀ ਲੋਕਾਂ ਨੇ ਆ ਰੌਲਾ ਪਾਯਾ ਸੀ
ਸਾਡੀ ਗਿਣਕੇ ਤਲਬ ਅਦਾ ਹੋਵੇ ਦੱਬਣ ਦਿਆਂਗੇ ਪਿਛੋਂ ਸੁਣਾਯਾ ਸੀ
ਜਦ ਤਕ ਨਾ ਸਾਡਾ ਹਿਸਾਬ ਤਾਰੋ ਲੋਥ ਰਹੇਗੀ ਪਈ ਜਤਾਯਾ ਸੀ
ਡਾਢੀ ਹੋਈ ਲਾਚਾਰ ਮੁਰਾਦ ਬੇਗਮ ਸ਼ੋਰ ਫੌਜੀਆਂ ਬਹੁਤ ਵਧਾਯਾ ਸੀ
ਛੇ ਦਿਨ ਪਈ ਲੋਥ ਰਹੀ ਰੁਲਦੀ ਬਦਬੂ ਨੇ ਜੋਰ ਉਠਾਯਾ ਸੀ
ਮੰਨੂੰ ਪਾਪੀ ਦਾ ਮੁਰਦਾ ਖਰਾਬ ਹੋਯਾ ਕਾਲਾ ਮੂੰਹ ਜਹਾਨ ਕਰਾਯਾ ਸੀ
ਆਖਰ ਬੇਗਮ ਨੇ ਤੰਗ ਪੈ ਕਰਕੇ ਕੁਝ ਜ਼ੇਵਰ ਗਹਿਣੇ ਰਖਾਯਾ ਸੀ
ਤਾਰੀ ਤਲਬ ਸਿਪਾਹੀ ਦੀ ਤੰਗ ਹੋਕੇ ਫੇਰ ਲੋਥ ਦੇ ਤਾਈਂ ਦਫਨਾਯਾ ਸੀ
()ਬੱਚਾ ਰਹਿਗਿਆ ਮੰਨੂੰ ਦਾ ਬਹੁਤ ਛੋਟਾ ਉਹਨੂੰ ਤਖਤ ਦੇ ਉਤੇ ਬੈਠਾਯਾ ਸੀ
ਮੋਮਨ ਖਾਂ ਓਹਦੇ ਅਗੇ ਕਾਇਮ ਹੋਯਾ ਕੰਮ ਬੇਗਮ ਸਾਰਾ ਚਲਾਯਾ ਸੀ
ਅਠਾਰਾਂ ਸੌ ਸੀ ਤੇਰਾਂ ਕਰਤਾਰ ਸਿੰਘਾਂ ਮੰਨੂੰ ਮਰਕੇ ਨਰਕ ਸਿਧਾਯਾ ਸੀ

*ਮੰਨੂੰ ਦੀ ਔਰਤ ਦਾ ਨਾਮ ਮੁਰਾਦ ਬੇਗਮ ਸੀ। ਤਵਾਰੀਖ ਅਹਿਮਦੀ ਵਿਚ ਮੁਗਲਾਨੀ ਬੇਗਮ ਲਿਖਿਆ ਹੈ।

() ਅਮੀਨਉਦੀਨ ੩ ਸਾਲ ਦੀ ਉਮਰ ਦਾ ਲੜਕਾ।

### ਲਾਹੌਰ ਦੀ ਬਦ ਇੰਤਜਾਮੀ

ਬੇਗਮ ਪੁਤ ਦੀ ਹੋ ਸਰਬ੍ਰਾਹ ਬੈਠੀ ਮੋਮਨ ਮੀਰ ਨੂੰ ਨਾਇਬ ਬਣਾਇ ਲਿਆ
ਓਹ ਤੁੰਦ ਮਿਜਾਜ ਸ਼ਰਾਰਤੀ ਸੀ ਓਸ ਦਿਲ ਹੰਕਾਰ ਸਮਾਇ ਲਿਆ
ਬੇਗਮ ਓਸ ਦੇ ਹਥਾਂ ਤੇ ਚੜ੍ਹ ਗਈ ਮੋਮਨ ਖਾਂ ਨੇ ਕਦਰ ਵਧਾਇ ਲਿਆ
ਜਿੰਨੇ ਖਾਨ ਅਮੀਰ ਵਜ਼ੀਰ ਹੈਸਨ ਕਦਰ ਉਨ੍ਹਾਂ ਦਾ ਖੋਹ ਘਟਾਇ ਲਿਆ
ਉਹ ਵੇਖ ਏਕਦਰੀ ਹਟੇ ਪਿਛੇ ਵਿਚ ਦਿਲਾਂ ਦੇ ਵੈਰ ਰਖਾਇ ਲਿਆ
ਇੰਤਜਾਮ ਢਿੱਲਾ ਸਾਰਾ ਆਣ ਪਿਆ ਕੰਮ ਮੋਮਨ ਮੀਰ ਗਵਾਇ ਲਿਆ
ਏਸਵਕਤ ਨੂੰ ਸਿੰਘ ਭੀ ਸਮਝ ਗਏ ਉਨ੍ਹਾਂ ਫਾਇਦਾ ਚੰਗਾ ਉਠਾਇ ਲਿਆ
ਖਬਰ ਸਭ ਦੀ ਲਈ ਕਰਤਾਰ ਸਿੰਘਾ ਜਿੰਨਾ ਸੀ ਅਧਮੂਲ ਮਚਾਇ ਲਿਆ

### ਸਿੰਘਾਂ ਨੇ ਮੁਖਬਰਾਂ ਨੂੰ ਸੋਧਣਾ

ਜਿੰਨਾ ਮੁਖਬਰਾਂ ਸਿੰਘਾਂ ਦੇ ਬੱਚਿਆਂ ਨੂੰ ਫੜ ਫੜ ਕੇ ਕਤਲ ਕਰਵਾਯਾ ਸੀ
ਦੁਖ ਤੀਵੀਆਂ ਨੂੰ ਦਿਤੇ ਪਾਪੀਆਂ ਨੇ ਬਣ ਮੁਖਬਰ ਜਿੰਨਾਂ ਫੜਾਯਾ ਸੀ
ਉਹ ਜ਼ਾਲਿਮ ਰੜਕਦੇ ਛਾਤੀਆਂ ਤੇ ਸਿੰਘਾਂ ਉਨ੍ਹਾਂ ਤੇ ਹਥ ਉਠਾਯਾ ਸੀ
ਵੇਲਾ ਵੇਖ ਕੇ ਦੇਸ ਦੇ ਵਿਚ ਧਸ ਗਏ ਨਵੇਂ ਸਿਰੇ ਪੈ ਸ਼ੋਰ ਮਚਾਯਾ ਸੀ
ਸੋਧੇ ਖਾਨ ਅਮੀਰ ਤੇ ਚੌਧਰੀ ਸਭ ਹਥ ਜ਼ਾਲਿਮਾ ਨੂੰ ਚੰਗਾ ਲਾਯਾ ਸੀ
ਚੁਗਲਬਾਜ ਕੁਤੇ ਚੁਣ ਚੁਣ ਮਾਰੇ ਜਿਨ੍ਹਾਂ ਰਲ ਕੇ ਕਹਿਰ ਕਮਾਯਾ ਸੀ
ਨੂਰਦੀਨ ਦੀ ਲੁਟੀ ਸਰਾਇ ਪਹਿਲਾਂ ਫੇਰ ੧ਪੱਟੀ ਨੂੰ ਪਟ ਵਗਾਹਯਾ ਸੀ
ਕਲਾਨੌਰ ਤੇ ਕੋਟ ਪਠਾਨ ਸੋਧੇ ਤੇ ०ਸੁਜਾਨ ਪੁਰੇ ਨੂੰ ਉਡਾਯਾ ਸੀ
ਲੁਟੇ ਜਾ ਮਜੀਠਿਏ ਗਿਲ ਸਾਰੇ ਹਿੰਦਾਲੀਆ ਨੂੰ ਜਾ ਰੁਵਾਯਾ ਸੀ
ਕਰਮੇ ਛੀਨੇ ਦਾ ਰੋੜ੍ਹਿਆ ਜਾ ਬੇੜਾ †ਖੇੜਾ ਰਾਮੇ ਰੰਧਾਵੇ ਦਾ ਢਾਯਾ ਸੀ
ਸੈਦੇਵਾਲ ਦਿਆਲੇ ਦੀ ਜੜ੍ਹ ਪੁਟੀ ‡ਭੂਰੇਵਾਲਾ ਨਿਵਾਹੂ ਮੁਕਾਯਾ ਸੀ

---

੧ਪੱਟੀ ਵਿਚ ਵੀ ਸਿੰਘਾਂ ਨਾਲ ਬਹੁਤ ਸਖਤੀਆਂ ਸਨ ।

०ਸੁਜਾਨ ਪੁਰ ਲੱਖੂ ਪਾਪੀ ਦੀ ਧੀ ਵਿਆਹੀ ਹੋਈ ਸੀ ਤੇ ਘੱਲੂਘਾਰੇ ਦੇ ਇਸਦੇ ਕੁੜਮਾ ਨੇ ਸਿੰਘਾਂ ਨੂੰ ਬਹੁਤ ਤਕਲੀਫ ਪੁਚਾਈ ।

†ਗਣੀਏ ਕਿਆਂ ਤੋਂ । ‡ਭੂਰੇ ਜ਼ਿਲਾ ਲਾਹੌਰ ਵਿਚ ਇਕ ਪਿੰਡ ਹੈ ।

ਮੁਢ ਪੁਟਿਆ ਜਾ ਮਢਿਆਲੀਆਂ ਦਾ ਤੇ ਨੁਸ਼ਹਿਰੀਆਂ ਨੂੰ ਜਾ ਰੁੜ੍ਹਾਯਾ ਸੀ
ਰੰਗੜ ਮਾਰ ਬੁਤਾਲੀਏ ਪਾਰ ਕੀਤੇ, ਜਾ ਬੁੰਡਾਲੀਆ ਨੂੰ ਤਾ ਦੁਵਾਯਾ ਸੀ
ਮਾਹਲਪੁਰੇਂ ਗੁਲਾਬਾ ਜਾ ਤੋੜਯੋ ਨੇ ਫਗਵਾੜੀਆ ਮੁਢ ਪੁਟਾਯਾ ਸੀ
ਏਸੇ ਤਰ੍ਹਾ ਜਿਨ੍ਹਾਂ ਨਾਲ ਹਾਕਮਾ ਰਲ ਸਿੰਘਾ ਦੇ ਤਾਈਂ ਦੁਖਾਯਾ ਸੀ
ਬਾਲ ਬਚੇ ਸਿੰਘਾਂ ਦੀਆਂ ਤੀਵੀਆ ਨੂੰ ਦਸ ਦਸ ਕੇ ਜਿਨ੍ਹਾਂ ਫੜਾਯਾ ਸੀ
ਮਾਰੇ ਚੁਣਕੇ ਸਿੰਘਾਂ ਨੇ ਦੇਸ ਵਿਚੋਂ ਸਿਰੋਂ ਸੱਜਰਾ ਕਰਜ ਇਹ ਲਾਹਯਾ ਸੀ
ਮਿਲੇ ਜੈਸੇ ਨੂੰ ਤੈਸੇ ਕਰਤਾਰ ਸਿੰਘਾ ਧਮ੍ਹਾ ਚੁਗਲ ਖੋਰਾਂ ਸਿਰ ਛਾਯਾ ਸੀ

ਵਾਕ ਕਵੀ

ਪਿਆ ਦੇਸ ਦੇ ਵਿਚ ਜਾ ਆਣ ਰੌਲਾ ਬੇਗਮ ਮੋਮਨ ਖਾਂ ਚੜ੍ਹਾਇ ਦਿਤਾ
ਗਸ਼ਤੀ ਫੌਜ ਉਹਦੇ ਨਾਲ ਟਰ ਦਿਤੀ ਓਸ ਜ਼ਾਲਮ ਜ਼ੋਰ ਮਚਾਇ ਦਿਤਾ
ਥਾਂ ਅਮਨ ਦੇ ਪਾਈ ਬੇਅਮਨੀ ਜੀ ਗਦਰ ਦੇਸ ਦੇ ਵਿਚ ਉਠਾਇ ਦਿਤਾ
ਸਿੰਘ ਲਾਂਭ ਝੱਲਾਂ ਵਿਚ ਚਲੇ ਗਏ ਵੇਲਾ ਕਰ ਕੇ ਸਮਝ ਟਪਾਇ ਦਿਤਾ
ਮੋਮਨ ਖਾਂ ਦੇ ਹਥ ਨਾ ਸਿੰਘ ਆਏ ਲੁਟ ਦੇਸ ਬਰਬਾਦ ਕਰਾਇ ਦਿਤਾ
ਬੈਠਾ ਆਣ ਲਾਹੌਰ ਕਰਤਾਰ ਸਿੰਘਾ ਫਿਰਦੀ ਫੌਜ ਰਹੀ ਰੌਲਾ ਵਧਾਇ ਦਿਤਾ

ਸਰਦਾਰ ਬਾਘ ਸਿੰਘ ਦਾ ਮਰਨਾ

ਮੋਮਨ ਵਿਚ ਲਾਹੌਰ ਦੇ ਜਾ ਬੈਠਾ ਏਧਰ ਓਧਰ ਫਿਰ ਫਿਰਾ ਕਰਕੇ
ਅਗੇ ਸਿੰਘ ਰਹੀ ਪਿਛੇ ਫੌਜ ਫਿਰਦੀ ਗਲ ਪਈ ਨਾ ਜ਼ੋਰ ਵਧਾ ਕਰਕੇ
ਓਨ੍ਹੀਂ ਦਿਨੀਂ ਆਏ ਸਿੰਘ ਬਾਰ ਵਲੋਂ ਸ਼ੇਖੂ ਪੁਰੇ ਪਾਸੋਂ ਲੰਘੇ ਜਾ ਕਰਕੇ
ਉਸ ਪਰਗਣੇ ਦੇ ਜਟ ਉਠ ਪਏ ਸਿੰਘ ਘੇਰ ਲਏ ਜ਼ੋਰ ਦਿਖਾ ਕਰਕੇ
ਬਾਘ ਸਿੰਘ ਸ੍ਰਦਾਰ ਤੇ ਸਿੰਘ ਗਰਜਾ ਸਰਜਾ ਸਿੰਘ ਭੀ ਕਹਾ ਗਿਣਾ ਕਰਕੇ
ਅਗੇ ਜਥੇ ਦੇ ਆਵੰਦੇ ਚਲੇ ਹੈਸਨ ਬੇਫਿਕਰ ਦਲੀਲ ਟਿਕਾ ਕਰਕੇ
ਜਟ ਮੂਰਖਾਂ ਗੋਲੀ ਚਲਾ ਦਿਤੀ ਬਾਘ ਸਿੰਘ ਡਿਗਾ ਜ਼ਖਮ ਖਾ ਕਰਕੇ
ਸਿੰਘ ਚਾਰ ਕੁ ਹੋਰ ਵੀ ਡਿਗ ਪਏ ਅਚਨਚੇਤ ਹੀ ਜਾਨ ਗਵਾ ਕਰਕੇ
ਵੇਖ ਸਿੰਘਾ ਨੂੰ ਚੜ੍ਹ ਕਰੋਧ ਗਏ ਪਏ ਸੂਰਮੇ ਫਤਹ ਗਜਾ ਕਰਕੇ
ਤੇਗਾ ਧੂਹ ਕੇ ਪੈ ਗਏ ਜਿਸ ਵੇਲੇ ਧਰੀ ਵਾਢ ਲੈ ਗਏ ਦਬਾ ਕਰਕੇ

ਸੱਠ ਪੈਂਹਠ ਜਾ ਸਿੰਘਾਂ ਨੇ ਢਾਹ ਕਢੇ ਲਗੇ ਦੇਣ ਦੁਹਾਈ ਪਛਤਾ ਕਰਕੇ
'ਬਖਸ਼ੋ ਗੁਰੂ ਦੇ ਵਾਸਤੇ ਭੁਲ ਸਾਡੀ' ਲਗੇ ਕਰਨ ਤਰਲੇ ਘਿਘਿਆ ਕਰਕੇ
ਸਿੰਘਾਂ ਤੇਗ ਮਿਆਨ ਦੇ ਵਿਚ ਕੀਤੀ ਸ਼ਰਣੀ ਡਿਗਿਆਂ ਤੇ ਤਰਸ ਖਾ ਕਰਕੇ
ਬਾਘ ਸਿੰਘ ਮਰ ਗਿਆ ਕਰਤਾਰ ਸਿੰਘਾ ਜਾਂਦੀ ਪੇਸ਼ ਨ ਕਰਨ ਕੀਆ ਕਰਕੇ

### ਸਰਦਾਰ ਜੱਸਾ ਸਿੰਘ ਜਥੇਦਾਰ ਬਣਨਾ

ਬਾਘ ਸਿੰਘ ਸਰਦਾਰ ਸੀ ਮੁਖੀ ਵਡਾ ਹੈਸੀ ਪੰਥ ਅੰਦਰ ਜਥੇਦਾਰ ਭਾਈ
ਬੜਾ ਸੂਰਮਾ ਬਲੀ ਦਲੇਰ ਬਾਂਕਾ ਭਜਨੀਕ ਅਤੇ ਸ਼ਾਨਦਾਰ ਭਾਈ
ਜਟਾਂ ਮੂਰਖਾਂ ਨੇ ਐਵੇਂ ਮਾਰ ਦਿਤਾ ਮੋਹਰੀ ਦਲਾਂ ਦਾ ਬਿਨਾਂ ਵਿਚਾਰ ਭਾਈ
ਵਿਚ ਜਗ ਦੇ ਹੁੰਦਾ ਸ਼ਹੀਦ ਜੇਕਰ ਸਿੰਘ ਹੋਂਵਦੇ ਖੁਸ਼ੀ ਬਿਸਯਾਰ ਭਾਈ
ਅਚਨਚੇਤ ਰਾਹ ਜਾਂਦਿਆਂ ਮਾਰਿਓ ਨੇ ਅੰਨ੍ਹੇ ਮੂਰਖ ਜਟ ਗਵਾਰ ਭਾਈ
ਪੰਜਾਂ ਸਿੰਘਾਂ ਦਾ ਓਥੇ ਹੀ ਖਾਲਸੇ ਨੇ ਠਹਿਰ ਕਰ ਦਿਤਾ ਸਸਕਾਰ ਭਾਈ
ਬਾਘ ਸਿੰਘ ਸਰਦਾਰ ਦੀ ਸ਼ੇਖੂਪੁਰੇ ਹੋਣੀ ਚਾਹੀਦੀ ਸੀ ਯਾਦਗਰ ਭਾਈ
ਬਾਘ ਸਿੰਘ ਦਾ ਨਹੀਂ ਸੀ ਕੋਈ ਬੇਟਾ ਹੈਸੀ ਭਾਣਜਾ ਇਕ ਵਿਚਾਰ ਭਾਈ
†ਜੱਸਾ ਸਿੰਘ ਸੀ ਓਸਦਾ ਨਾਮ ਸੋਹਣਾ ਚੰਗਾ ਸ਼ਕਲ ਵਾਲਾ ਹੋਣਹਾਰ ਭਾਈ
ਥਾਂ ਓਸ ਦੇ ਲੈ ਜੱਸਾ ਸਿੰਘ ਤਾਈਂ ਜਥੇਦਾਰ ਕੀਤਾ ਸਰਦਾਰ ਭਾਈ
ਜੱਸਾ ਸਿੰਘ ਹੋਯਾ ਇਕ ਬਾਲ ਵਾਲਾ ਅਗੇ ਲਿਖਾਂਗਾ ਹਾਲ ਸਵਾਰ ਭਾਈ
ਸੁਣੋ ਹੋਰ ਪ੍ਰਸੰਗ ਕਰਤਾਰ ਸਿੰਘਾ ਹਿਰਦੇ ਵਿਚ ਪ੍ਰਤੀਤ ਨੂੰ ਧਾਰ ਭਾਈ

### ਮੀਰ ਮੰਨੂੰ ਦੇ ਪੁਤਰ ਅਮੀਰਉਦੀਨ ਦਾ ਮਰਨਾ

ਮੀਰ ਮੰਨੂੰ ਦਾ ਪੁਤ ਸੀ ਬਹੁਤ ਛੋਟਾ ਆਣ ਚੀਚਕ ਨਾਲ ਬੀਮਾਰ ਹੋਯਾ
ਗਈ ਪੇਸ਼ ਹਕੀਮਾਂ ਦੀ ਕੁਝ ਭੀ ਨਾ ਦਿਨੋ ਦਿਨ ਆ ਬੜਾ ਲਾਚਾਰ ਹੋਯਾ
*ਕਈ ਦਿਨ ਬੀਮਾਰ ਰਹਿ ਮਰ ਗਿਆ ਫਿਕਰ ਬੇਗਮ ਸਿਰ ਅਸਵਾਰ ਹੋਯਾ

† ਜੱਸਾ ਸਿੰਘ ਆਹਲੂਵਾਲੀਆਂ, ਇਸ ਸ੍ਰਦਾਰ ਦੇ ਕਾਰਨਾਮੇ ਦੇਖੋ ਪ੍ਰਕਾਸ਼ ਖਾਲਸਾ ਹਿੱਸਾ ਚੌਥਾ।
*ਪਿਉ ਮਰਨ ਤੋਂ ਦਸ ਮਹੀਨੇ ਪਿਛੋਂ ਮਰ ਗਿਆ। ਮਈ ੭੪।

ਤਾਜ ਤਖਤ ਦੀ ਓਸ ਨੂੰ ਆਨ ਪਈ ਗਮ ਉਸ ਦੇ ਦਿਲ ਨੂੰ ਵਾਰ ਹੋਯਾ
ਖੁਸ ਜਾਇ ਨ ਤਖਤ ਲਾਹੌਰ ਮੈਥੋਂ ਏਸ ਗਲ ਦਾ ਖਾਸ ਵਿਚਾਰ ਹੋਯਾ
ਹੈਸੀ ਰੰਨ ਛੱਨਾਰ ਕਰਤਾਰ ਸਿੰਘਾ ਸੁਝੀ ਉਸ ਨੂੰ ਕੰਮ ਸਵਾਰ ਹੋਯਾ

ਕਾਬਲੋਂ ਜਹਾਂਦਾਰ ਦਾ ਆਉਣਾ

ਲਿਖ ਘੱਲ ਘੋ ਸੂ ਅਹਿਮਦ ਸ਼ਾਹ ਵਲੇ ਕੋਈ ਭੇਜ ਏਧਰ ਅਹਿਲਕਾਰ ਛੇਤੀ
ਮੇਰਾ ਬਾਝ ਤੇਰੇ ਕੋਈ ਨਹੀਂ ਰਾਖਾ ਫੌਜਦਾਰ ਕੋਈ ਭੇਜ ਹੁਸ਼ਿਆਰ ਛੇਤੀ
ਗਰਦ ਦੇਸ ਦ ਵਿਚ ਨਾ ਪੈ ਜਾਵੇ ਫੌਜ ਲੈ ਪਹੁੰਚੇ ਫੌਜਦਾਰ ਛੇਤੀ
ਬਾਦਸ਼ਾਹ ਨੇ ਬੇਗਮ ਦੀ ਸੁਣੀ ਅਰਜੀ ਉਸ ਭੇਜ ਦਿਤਾਂ ਜਹਾਂਦਾਰ ਛੇਤੀ
ਉਹ ਵਿਚ ਲਾਹੌਰ ਦੇ ਆਣ ਪਹੁੰਚਾ ਸਾਂਭ ਲਏ ਸਾਰੇ ਕਾਰੋਬਾਰ ਛੇਤੀ
ਗੱਲ ਵਿਗੜੀ ਸਗੋਂ ਕਰਤਾਰ ਸਿੰਘਾ ਹੋਵੇ ਤਖਤ ਲਾਹੌਰ ਖਵਾਰ ਛੇਤੀ

ਲਾਹੌਰ ਦੇ ਅਮੀਰਾਂ ਦਾ ਵਿਰੋਧ

ਬੇਗਮ ਖੁਦ ਮੁਖਤਾਰ ਹੋ ਬੈਠ ਗਈ ਕਰਦੀ ਕਿਸੇ ਦੀ ਕੁਝ ਪ੍ਰਵਾਹ ਨ ਸੀ
ਜ਼ੋਰ ਵਧਿਆ ਕਾਬਲ ਵਾਲਿਆਂ ਦਾ ਹੋਰ ਪੁਛਦੀ ਕਿਸੇ ਸਲਾਹ ਨ ਸੀ
ਜਹਾਂਦਾਰ ਤੇ ਖਾਨ ਜਹਾਨ ਦੋਵੇਂ ਬਣੇ ਮੱਦਦੀ ਦਿਲ ਸਫਾ ਨ ਸੀ
ਰਲਿਆ ਨਾਲ ਖੋਟਾ ਮੋਮਨ ਖਾਂ ਤੀਜਾ ਨਜ਼ਰ ਆਂਵਦਾ ਜਿਹਨੂੰ ਖੁਦਾ ਨ ਸੀ
ਦਿਤੇ ਧੱਕ ਅਮੀਰ ਲਾਹੌਰੀਏ ਬੀ ਸੁਲਾਹਕਾਰ ਕੋ ਰਿਹਾ ਉਮਰਾ ਨ ਸੀ
ਡਾਢੇ ਤੰਗ ਉਹ ਪਏ ਕਰਤਾਰ ਸਿੰਘਾ ਪੇਸ਼ ਉਨ੍ਹਾਂ ਦੀ ਜਾਂਵਦੀ ਕਾ ਨ ਸੀ

ਤਥਾ

ਤੰਗ ਬੇਗਮੋਂ ਪਏ ਅਮੀਰ ਸਾਰੇ ਵਿਚੇ ਵਿਚ ਹੀ ਉਹ ਖੁਨਸਾਇ ਰਹੇ
ਦਖਲ ਦੇਵਣਾ ਉਹ ਸਾਰੇ ਛਡ ਬੈਠੇ ਦਿੱਲੀ ਖਬਰਾਂ ਲਿਖ ਪੁਚਾਇ ਰਹੇ
ਉਧਰ ਦੇਖਣਾ ਉਹ ਸਾਰੇ ਛਡ ਬੈਠੇ ਦਿੱਲੀ ਖਬਰਾਂ ਲਿਖ ਪੁਚਾਇ ਰਹੇ
ਜਿਵੇਂ ਕਾਬਲੀ ਜ਼ੋਰ ਹੋ ਦੂਰ ਜਾਵੇ ਉਹ ਬਣਤਰਾਂ ਰਲ ਬਣਾਇ ਰਹੇ
ਸਾਰੇ ਬੇਗਮ ਦੇ ਬਰਖਿਲਾਫ ਹੋ ਕੇ ਸੋਚਾਂ ਵਿਚੇ ਹੀ ਵਿਚ ਸੋਚਾਇ ਰਹੇ
ਫੁਟ ਏਥੇ ਹੀ ਪਈ ਕਰਤਾਰ ਸਿੰਘਾ ਕੰਮ ਹੁੰਦੇ ਜੋ ਰੱਬ ਨੂੰ ਭਾਇ ਰਹੇ

ਜਹਾਂਦਾਰ ਤੇ ਮੋਮਨ ਖਾਂ ਦੇ ਅਤਿਆਚਾਰ

ਜਹਾਂਦਾਰ ਤੇ ਮੋਮਨ ਖਾਂ ਦੋਵੇਂ ਰਲ ਮਿਲ ਸਲਾਹਾਂ ਪਕਾਨ ਲਗੇ
ਤਾਜ ਤਖਤ ਦੇ ਸਿੰਘ ਨੇ ਬੜੇ ਵੈਰੀ ਉਹਨਾਂ ਤਾਈ ਮੁਕਾਓ ਸੁਣਾਨ ਲਗੇ
ਗਸ਼ਤੀ ਫੌਜ ਲੈਕੇ ਦੋਵੇਂ ਚੜ੍ਹ ਬੈਠੇ ਸਿੰਘ ਲਾਂਭ ਹੋ ਝਟ ਲੰਘਾਨ ਲਗੇ
ਸਿੰਘ ਹਥ ਨਾ ਆਉਂਦੇ ਉਨ੍ਹਾਂ ਦੇ ਜੀ ਫਿਰ ਦੇਸ ਵੈਰਾਨ ਕਰਾਨ ਲਗੇ
ਮੋਮਨ ਖਾਂ ਨੇ ਅੰਤ ਸਲਾਹ ਕੱਢੀ ਮੀਰ ਮੰਨੂੰ ਦਾ ਕਸਬ ਕਮਾਨ ਲਗੇ
ਫੜ ਸਿੰਘਾਂ ਦੇ ਸਾਕ ਕੁਟੰਬ ਸਾਰੇ ਬਾਲ ਬੱਚਿਆਂ ਤਾਈਂ ਮਰਵਾਣ ਲਗੇ
ਰੌਲਾ ਫੇਰ ਆ ਦੇਸ ਦੇ ਵਿਚ ਪਿਆ ਲੋਕ ਦੁਖੀ ਹੋ ਬੁਰੇ ਕੁਰਲਾਣ ਲਗੇ
ਸਿੰਘ ਨਿਕਲ ਆਏ ਛਡ ਝੱਲ ਸਾਰੇ ਛਾਪੇ ਮਾਰ ਕੇ ਫੌਜ ਮੁਕਾਨ ਲਗੇ
ਮੋਮਨ ਖਾਂ ਉਤੇ ਸਿੰਘ ਦੰਦ ਪੀਂਹਦੇ ਹੱਥ ਆ ਜਾਇ ਵੇਲਾ ਤਕਾਨ ਲਗੇ
ਡਰ ਛਾਪਿਆਂ ਤੋਂ ਜਹਾਂਦਾਰ ਮੋਮਨ ਪਿਛ੍ਹਾਂ ਹਟ ਕੇ ਮੂੰਹ ਛੁਪਾਨ ਲਗੇ
ਆਪ ਵਿਚ ਲਾਹੌਰ ਦੇ ਆਣ ਵੜੇ ਉਥੇ ਬੈਠੇ ਹੀ ਹੁਕਮ ਚਲਾਨ ਲਗੇ
ਰੌਲਾ ਪੈ ਰਿਹਾ ਸਾਰੇ ਕਰਤਾਰ ਸਿੰਘਾ ਵੇਖ ਖਾਨ ਅਮੀਰ ਪਛਤਾਨ ਲਗੇ

ਅੱਗੜ ਸਿੰਘ ਨੇ ਮੋਮਨ ਖਾਂ ਦਾ ਸਿਰ ਕਟਣਾ

ਮੋਮਨ ਖਾਂ ਨੇ ਬਹੁਤ ਹੀ ਅੱਤ ਚਾਈ ਸਿੰਘਾਂ ਨਾਲ ਸੀ ਵੈਰ ਕਮਾਯਾ ਉਸਨੇ
ਉਸਦੇ ਮਾਰਨੇ ਨੂੰ ਸਿੰਘ ਤੱਕ ਰਹੇ ਹੈਸੀ ਬੜਾ ਅਧਮੂਲ ਮਚਾਯਾ ਉਸਨੇ
ਬਾਹਰ ਨਿਕਲਲਾਹੌਰ ਤੋਂ ਜਾਇਨ ਉਹ ਭੇਦ ਸਿੰਘਾਂਦੇ ਦਿਲਦਾ ਪਾਯਾਉਸਨੇ
ਅੱਗੜ ਸਿੰਘ ਆਯਾ ਉਹ ਦੇ ਮਾਰਨੇ ਨੂੰ ਰੂਪ ਮੁਗਲਾਂ ਵਾਲਾ ਬਣਾਯਾ ਉਸਨੇ
ਇਕਦਿਨ ਮੋਮਨ ਗਿਆ ਸੈਰਕਰਨੇ ਕੰਢੇ ਰਾਵੀ ਦੇ ਧਿਆਨ ਲਗਾਯਾ ਉਸਨੇ
ਪੈਦਲ ਹੋ ਲੱਗਾ ਫਿਰਨ ਨਦੀ ਕੰਢੇ ਘੋੜਾ ਨਫਰ ਦੇ ਤਾਈਂ ਫੜਾਯਾ ਉਸਨੇ
ਅੱਘੜ ਸਿੰਘ ਭੀ ਓਸਦੇ ਮਗਰ ਲੱਗਾ ਵੇਲਾ ਮਾਰ ਦਾ ਠੀਕ ਤਕਾਯਾ ਉਸਨੇ
ਨੇੜੇ ਹੋਕੇ ਸ਼ੇਰ ਦਾ ਝੁਟ ਕੀਤਾ ਸਿਰ ਮਾਰ ਕੇ ਤੇਗ ਉਠਾਯਾ ਉਸਨੇ
ਦੂਜੇ ਹੱਥ ਕੀਤਾ ਨਫਰ ਪਾਰ ਸਮਝੋ ਸਿਰ ਲੈਕੇ ਘੋੜਾ ਦੁੜ੍ਹਾਯਾ ਉਸਨੇ
ਅਗੇ ਪੰਥ ਦੇ ਜਾ ਕਰਤਾਰ ਸਿੰਘਾ ਸਿਰ ਰਖ ਵਡਾ ਜਸ ਪਾਯਾ ਉਸਨੇ

ਅਮੀਰਾਂ ਤੋਂ ਸਿੰਘਾਂ ਦਾ ਦਾਬਾ

ਮੋਮਨ ਖਾਂ ਗਿਆ ਕਤਲ ਹੋ ਜਦੋਂ ਡਰਦਾਬਾਹਰਸ਼ਹਿਰਰੋਂ ਫੇਰ ਜਾਇ ਕੋਈ ਨ
ਸਿੰਘ ਫਿਰਦੇ ਕਾਲ ਦਾ ਰੂਪ ਧਾਰਕੇ ਮੂੰਹ ਕੱਲਾ ਦੁਕੱਲਾ ਦਿਖਾਇ ਕੋਈ ਨ
ਬੈਠੇ ਖਾਨ ਅਮੀਰ ਸਭ ਹੋ ਠੰਢੇ ਵਲ ਸਿੰਘਾਂ ਦੇ ਵਾਗ ਉਠਾਇ ਕੋਈ ਨ
ਚਾਹੇ ਬੇਗਮ ਬਦਲਾ ਲਾਂ ਝਬਦੇ ਫੌਜਦਾਰ ਲੈ ਫੌਜ ਨੂੰ ਧਾਇ ਕੋਈ ਨ
ਆਖਰ ਖਾਂ ਅਜ਼ੀਜ਼ ਨੂੰ ਚਾੜ੍ਹਯੋ ਸੂ ਸਿੰਘ ਹਥ ਉਹਦੇ ਵਿਚ ਆਇ ਕੋਈ ਨ
ਜਦੋਂ ਦਾਉ ਲਗੇ ਛਾਪੇ ਮਾਰ ਜਾਂਦੇ ਅੜ ਖੜ ਕੇ ਜੰਗ ਮਚਾਇ ਕੋਈ ਨ
ਉਹ ਭੀ ਦਿਨ ਗੁਜ਼ਾਰ ਕੇ ਮੁੜ ਆਯਾ ਮੌਤ ਰਾਹ ਜਾਂਦੀ ਗਲ ਪਾਇ ਕੋਈ ਨ
ਸਾਰੇ ਵੇਖ ਬੈਠੇ ਹਥ ਖਾਲਸੇ ਦੇ ਬਿਨਾਂ ਆਈ ਮੌਤ ਮਰਨਾ ਚਾਹਿ ਕੋਈ ਨ
ਝੇੜੇ ਮੁਕਦੇ ਨਾ ਫੌਜੀ ਹਾਰ ਬੈਠੇ ਜਾਨ ਦੁਖਾਂ ਦੇ ਮੂੰਹ ਫਸਾਇ ਕੋਈ ਨ
ਸਿੰਘ ਹੋਇ ਬੇਖਬਰ ਕਰਤਾਰ ਸਿੰਘਾ ਫੌਜ ਗੜ੍ਹੀ ਗਸਤੀ ਦਿਲ ਡਾਹਿ ਕੋਈ ਨ

‡ਮੀਰ ਭਿਖਾਰੀ ਖਾਂ ਦਾ ਕਤਲ ਹੋਣਾ

ਬੇਗਮ ਉਮਰ ਜਵਾਨ ਤੇ ਖੂਬ ਸੂਰਤ ਕਾਮ ਕੁਦਿਆ ਉਸਦੇ ਆਨ ਅੰਦਰ
ਹੈਸੀ ਖਾਨ ਭਿਖਾਰੀ ਜਵਾਨ ਸੋਹਣਾ ਭਲਾ ਲੋਕ ਸੀ ਪੱਕਾ ਈਮਾਨ ਅੰਦਰ
ਬੇਗਮ ਓਸ ਉਪਰ ਆਣ ਡੋਲ ਗਈ ਉਸਨੂੰ ਸਦਿਆ ਖਾਸ ਮਕਾਨ ਅੰਦਰ
ਮਨਸ਼ਾ ਆਪਣਾ ਸਾਫ ਹੀ ਜ਼ਾਹਰ ਕਰਦੀ ਫਸ ਗਈ ਦਾਮ ਸ਼ੈਤਾਨ ਅੰਦਰ
ਉਹ ਬੰਦਗੀਦਾਰ ਈਮਾਨ ਵਾਲਾ ਰਹਿੰਦਾ ਸਦਾ ਹੀ ਖੌਫ ਭਗਵਾਨ ਅੰਦਰ
ਓਸ ਫਸਿਆ ਨ ਉਹਦੀ ਵਿਚ ਫਾਹੀ ਖਟੀਨਾਹਿੰ ਬੁਰਿਆਈ ਜਹਾਨ ਅੰਦਰ
ਬਹੁਤੇ ਲੋਭ ਦੇ ਡਰ ਦਿਖਾਇ ਥਕੀ ਰਿਹਾ ਸਾਬਤ ਆਪਣੇ ਸ਼ਾਨ ਅੰਦਰ
ਉਸ ਰੰਨ ਛੰਨਾਰ ਨੇ ਕਹਿਰ ਕੀਤਾ ਉਹਨੂੰ ਰੱਖ ਕੇ ਖਾਸ ਨਿਸ਼ਾਨ ਅੰਦਰ
ਦਿਤਾ ਕਤਲ ਕਰਵਾ ਸੀ ਹੈਂ ਸਯਾਰੀ ਝੂਠ ਦੋਸ਼ ਲਾ ਕੇ ਇਕ ਆਨ ਅੰਦਰ
ਰੰਨਾਂ ਬੇਵਫਾ ਕਰਤਾਰ ਸਿੰਘਾ ਤਾਹੀਏਂ ਸਮਝੀਆਂ ਗਈਆਂ ਜਹਾਨ ਅੰਦਰ

‡ਭਿਖਾਰੀ ਖਾਂ ਨੇ ਇਹ ਸੁਨਹਿਰੀ ਮਸਜਿਦ ਜੋ ਲਾਹੌਰ ਡੱਬੀ ਬਾਜ਼ਾਰ ਵਿਚ ਹੈ ਤਾਮੀਰ ਕਰਵਾਈ ਸੀ ਅਤੇ ਇਹ ਰੋਸਨ ਉਲ ਦੌਲਾ ਤੁਰੇ ਬਾਜ ਖਾਂ ਜੋ ਮੰਨੂੰ ਦਾ ਵਜੀਰ ਸੀ ਉਸ ਦਾ ਪੁਤਰ ਸੀ।

ਲਾਹੌਰ ਦੇ ਅਮੀਰਾਂ ਨੇ ਗਾਜੀਦੀਨ ਦਿਲੀ ਦੇ ਵਜੀਰ ਖਾਂ ਨੂੰ ਲਿਖਣਾ

ਖਾਂ*ਭਿਖਾਰੀ ਨੂੰ ਬੇਗਮ ਮਰਵਾਇ ਦਿਤਾ ਏਸਗਲ ਤੇ ਬੁਰਾ ਮਨਾਯਾ ਸਭ ਨੇ
ਫਿਕਰ ਆਪਣਾ ਆਪਣਾਪਿਆ ਆ ਕੇ ਪੈਰ ਪਿਛ੍ਹਾਂ ਨੂੰ ਆਣ ਹਟਾਯਾ ਸਭ ਨੇ
ਜਹਾਂਦਾਰ ਸੀ ਆਪ ਮੁਖਤਾਰ ਬਣਿਆਂ ਵੈਰ ਉਸਦੇ ਨਾਲ ਵਧਾਯਾ ਸਭ ਨੇ
ਬੰਦੋਬਸਤ ਨ ਉਸ ਤੋਂ ਹੋ ਸਕੇ ਥਾਉਂ ਥਾਂ ਖਰੂਦ ਮਚਾਯਾ ਸਭ ਨੇ
ਗਦਰ ਦੇਸ ਅੰਦਰ ਪਿਆ ਫੇਰ ਆਕੇ ਏਸ ਗਲ ਤੇ ਫਿਕਰ ਦੁੜਾਯਾ ਸਭ ਨੇ
ਅੰਤ ਬੇਗਮ ਦੇ ਬਰਖਿਲਾਫ ਹੋ ਕੇ ਅੰਦਰ ਬੈਠ ਕੇ ਮਤਾ ਪਕਾਯਾ ਸਭ ਨੇ
ਗਾਜ਼ੀਦੀਨ ਨੂੰ ਝਬਦੇ ਲਿਖ ਦਿਤਾ ਭੇਦ ਸਾਰਾ ਹੀ ਖੋਲ੍ਹ ਜਤਾਯਾ ਸਭ ਨੇ
ਸਾਰੇ ਕਰਾਂਗੇ ਮਦਦ ਕਰਤਾਰ ਸਿੰਘਾ ਦਸਖਤ ਕਰ ਬੀੜਾ ਉਠਾਯਾ ਸਭ ਨੇ

ਗਾਜੀਦੀਨ ਦੀ ਦਿਲੀਓ ਚੜ੍ਹਾਈ ਕਰਨੀ

ਗਾਜ਼ੀਦੀਨ ਪੰਜਾਬ ਦੀ ਗਲ ਸੁਣ ਕੇ ਝਟ ਪਟ ਤਿਆਰ ਹੋ ਜਾਵੰਦਾ ਏ
ਲੈਕੇ ††ਫੌਜ ਭਾਰੀ ਨਾਲ ਤੋਪਖਾਨੇ ਕੂਚ ਵਲ ਲਾਹੌਰ ਬੁਲਾਵੰਦਾ ਏ
ਅਹਿਲਕਾਰ ਜੋ ਕਾਬਲੀ ਕਢ ਦੇਣੇ ਲੈਣਾ ਸਾਂਭ ਲਾਹੌਰ ਝਕਾਵੰਦਾ ਏ
ਸੁਣੀ ਬੇਗਮ ਖਬਰ ਕਰਤਾਰ ਸਿੰਘਾ ਗਮ ਉਸ ਦੇ ਦਿਲ ਤੇ ਛਾਵੰਦਾ ਏ

ਬੇਗਮ ਦਾ ਮਕਰ

ਬੇਗਮ ਬੜੀ ਮਕਾਰ ਛੰਨਾਰ ਹੈਸੀ ਝਟ ਏਧਰੋਂ ਉਰ ਭੀ ਤਿਆਰ ਹੋਈ
ਹੈਸੀ ਮਾਨ ਮੱਤੀ ਰੂਪ ਰੰਗ ਰਤੀ ਆਉਂਦਾ ਵੇਖ ਸ਼ਿਕਾਰ ਉਡਾਰ ਹੋਈ
ਨਾਲ ਗੋਲੀਆਂ ਬਾਂਦੀਆਂ ਲੈ ਕਰਕੇ ਪਹੁੰਚੀ ਜਾ ਸਰਹੰਦ ਹੁਸ਼ਿਆਰ ਹੋਈ
ਮਾਛੀਵਾੜੇ ਸੀ ਆਣ ਵਜ਼ੀਰ ਲੱਥਾ ਰਸਤੇ ਵਿਚ ਸੁਣਕੇ ਖਬਰਦਾਰ ਹੋਈ
ਉਹਦੇ ਪਾਸ ਵਕੀਲ ਨੂੰ ਭੇਜ ਦਿਤਾ ਬੇਗਮ ਮਿਲਣ ਦੀ ਹੈ ਖਾਸਦਾਰ ਹੋਈ
ਸੁਣੀ ਗਲ ਵਜ਼ੀਰ ਕਰਤਾਰ ਸਿੰਘਾ ਆਣ ਦਿਲ ਤੇ ਹਿਰਸ ਅਸਵਾਰ ਹੋਈ

---

*ਅਪਰੈਲ ੧੭੫੫।

††ਗਾਜੀ ਦੀਨ ਦੇ ਨਾਲ ਦੇ ਬਾਦਸ਼ਾਹ ਆਲਮਗੀਰ ਦੂਜੇ ਦਾ ਵਡਾ ਪੁਤਰ ਮਿਰਜਾ ਅਲੀ ਗੌਹਰ ਭੀ ਸੀ।

ਮੁਰਾਦ ਬੇਗਮ ਨੇ ਵਜ਼ੀਰ ਨਾਲ ਨਕਾਹ ਪੜ੍ਹਾ ਲੈਣਾ

ਹੈਸੀ ਬੜੀ ਹੁਸੀਨ ਮੁਰਾਦ ਬੇਗਮ *ਗਾਜ਼ੀ ਦੀਨ ਨੇ ਸ਼ੁਕਰ ਮਨਾ ਕਰਕੇ
ਲੈਣ ਵਾਸਤੇ ਭੇਜ ਅਮੀਰ ਦਿਤੇ ੦ ਅਲਹਮਦੁਲਿੱਲਾ ਸੁਣਾ ਕਰਕੇ
ਮੁਲਾਕਾਤ ਦੇ ਲਈ ਤਿਆਰ ਹੋਈ ਤੇਗ ਹੁਸਨ ਦੀ ਸ਼ਾਨ ਚੜ੍ਹਾ ਕਰਕੇ
ਪਗੀ ਹਾਰ ਸ਼ਿੰਗਾਰ ਲਾ ਖੜੀ ਹੋਈ ਟੈਸ ਮੈਸ ਦੇ ਤਾਈਂ ਵਧਾ ਕਰਕੇ
ਗਾਜ਼ੀ ਦੀਨ ਦਾ ਕਰਨ ਸ਼ਿਕਾਰ ਚਲੀ ਫਾਹੀ ਜ਼ੁਲਮ ਜੰਜੀਰ ਬਣਾ ਕਰਕੇ
ਬੈਠ ਪਾਲਕੀ ਦੇ ਵਿਚ ਚਲੀ ਗਈ ਮਿਲੀ ਜਦੋਂ ਵਜ਼ੀਰ ਨੂੰ ਜਾ ਕਰਕੇ
ਤਾਬ ਝੱਲ ਨਾ ਸਕਿਆ ਹੁਸਨ ਦੀ ਉਹ ਬੈਠੀ ਪਿੰਜਰੇ ਪੰਛੀ ਨੂੰ ਪਾ ਕਰਕੇ
ਮੋਮ ਕਰ ਲਿਆ ਰੰਨ ਨੇ ਨਾਲ ਗੱਲਾਂ ਤੁਰਤ ਕਚਾ ਨਕਾਹ ਪੜ੍ਹ ਕਰਕੇ
ਓਹਨੂੰ ਰੰਜ ਰਲੀਆਂ ਵਿਚ ਢਾਲ ਲਿਆ ਜਾਲ ਮਕਰ ਫਰੇਬ ਦਾਲਾ ਕਰਕੇ
ਭੁਲ ਗਿਆ ਪੰਜਾਬ ਦੀ ਸਾਰ ਨੂੰ ਉਹ ਬੈਠਾ ਆਪਣਾ ਆਪ ਗੁਵਾ ਕਰਕੇ
ਦੋ ਮਾਹ ਓਥੇ ਰੰਗ ਰਾਗ ਰਹੇ ਜੋ ਕੁਝ ਸੀ ਪਲੇ ਖੁਹਾ ਕਰਕੇ
ਹੋਯਾ ਪਿਛ੍ਹਾਂ ਨੂੰ ਤਿਆਰ ਕਰਤਾਰ ਸਿੰਘਾ ਦੋਵੇਂ ਦੀਨ ਤੇ ਦੁਨੀ ਵੰਜਾ ਕਰਕੇ

ਮੁਰਾਦ ਬੇਗਮ ਨੇ ਸਾਰੇ ਕੰਮ ਸਵਾਰ ਕਰਕੇ ਲਾਹੌਰ ਆਉਣਾ

ਖੂਨ ਭੌਂਦੂ ਵਜ਼ੀਰ ਦਾ ਪੀ ਲਿਉ ਸੂ ਉਹਨੂੰ ਕਰ ਕੇ ਨੰਗ ਬਹਾਯਾ ਜੀ
ਕਈ ਲੱਖ ਦਾ ਉਸ ਤੋਂ ਲਿਆ ਜ਼ੇਵਰ ਹੀਰਾ ਮੋਤੀ ਜਵਾਹਰ ਗਿਣਾਯਾ ਜੀ
ਲਿਆ ਤਖਤ ਲਾਹੌਰ ਦਾ ਆਪਣੇ ਨਾਂ ਸੂਬੇਦਾਰੀ ਦਾ ਪਟਾ ਲਿਖਾਯਾ ਜੀ
ਮਦਦ ਆਪਣੀ ਲਈ ਜਮੀਲ ਖਾਂ ਨੂੰ ਮਣੇ ਫੌਜ ਦੇ ਨਾਲ ਚਲਾਯਾ ਜੀ

---

*ਲਤੀਫ ਇਸ ਘਟਨਾ ਨੂੰ ਇਉ ਲਿਖਦਾ ਹੈ–ਵਜੀਰ ਗਾਜੀਉਦੀਨ ਨੂੰ ਮੰਨੂੰ ਨੇ ਜਿਉਦਿਆਂ ਹੀ ਆਪਣੇ ਲੜਕੀ ਦਾ ਸਾਕ ਮੰਨਿਆਂ ਹੋਇਆ ਸੀ। ਬੇਗਮ ਦੀ ਅਬਦਲੀਨਾਲ ਲਿਖਾਪੜੀ ਦਾ ਭੇਦ ਖੁਲ੍ਹਣ ਤੇ ਵਜੀਰ ਨੇ ਆਲਮਗੀਰ ਸੋਨੀ ਦਾ ਵਡਾ ਪੁਤ੍ਰ ਮਿਰਜਾ ਅਲੀ ਗੌਹਰਨਾਲ ਲੈ ਕੇਲਾਹੌਰ ਤੇ ਬਮੈ ਫੌਜਾਂ ਤੇ ਚੜਾਈਕੀਤੀ ਤੇ ਵਜੀਰ ਨੇ ਵਿਆਹ ਦੀ ਗਲ ਮਸਹੂਰ ਕਰਕੇ ਲਾਹੌਰ ਨੂੰ ਘੇਰਿਆ। ਬੇਗਮ ਨੇ ਸਾਦੀ ਕਰਨੀ ਮਨਜੂਰ ਨਾ ਕੀਤੀ। ਵਜੀਰ ਨੇ ਬੇਗਮ ਵਲੋਂ ਇਨਕਾਰ ਸੁਣ ਕੇ ਉਸਨੂੰ ਕੈਦ ਕਰ ਲਿਆ ਤੇ ਉਸ ਦੀ ਲੜਕੀ ਨਾਲ ਸਾਦੀ ਕਰ ਲਈ। ਅਦੀਨਾ ਬੇਗ ਪਾਸੋਂ ਤੀਹ ਲੱਖ ਰੁਪਿਆ ਲੈ ਕੇ ਉਸ ਨੂੰ ਲਾਹੌਰ ਦਾ ਸੂਬਾ ਬਣਾ ਦਿਤਾ ਤੇ ਆਪ ਕੈਦੀ ਬੇਗਮ ਨੂੰ ਦਿਲੀ ਲੈ ਗਿਆ। ਜੁਲਾਈ ੧੭੫੦ ਨੂੰ ਖਵਾਜਾ ਅਬਦੁਲਾ ਬੇਗਮ ਨੂੰ ਉਸ ਦੀ ਮਾਂ ਦੇ ਘਰ ਕੈਦ ਕਰਕੇ ਲਾਹੌਰ ਦਾ ਮਾਲਕ ਬਣ ਬੈਠਾ। (ਹ. ਰ. ਗੁਪਤਾ)

(,ਇਸਦਾ ਅਸਲ ਨਾਮ ਸਹਾਬੁਦੀਨ ਸੀ ੦ਖੁਦਾ ਦਾ ਸੁਕਰ।

ਮੁੜ ਗਿਆ ਵਜ਼ੀਰ ਅਖੀਰ ਦਿਲੀ ਦਾਉ ਬੇਗਮ ਨੇ ਚੰਗਾ ਲਾਯਾ ਜੀ
ਪਾਂਦੇ ਚਿਠੀਆਂ ਰਹੇ ਅਮੀਰ ਐਵੇਂ ਰੰਨ ਸਭ ਹੈ ਠੁਠ ਥੁਕਾਯਾ ਜੀ
ਆਣ ਤਖਤ ਦੇ ਲਾਹੌਰ ਤੇ ਬੈਠ ਗਈ ਫਿਕਰ ਦਿਲ ਦਾ ਸਭ ਗਵਾਯਾ ਜੀ
ਬਣ ਗਿਆ ਮੁਖਤਾਰ ਕਰਤਾਰ ਸਿੰਘਾ ਦੱਬਾ ਖਾਨ ਜਮੀਲ ਜਮਾਯਾ ਜੀ

ਜਹਾਂਦਾਰ ਖਾਂ ਨੇ ਕਾਬਲ ਨੂੰ ਚਲਿਆ ਜਾਣਾ

ਕੰਮ ਕਾਰ ਜਮੀਲ ਸਪੁਰਦ ਹੋਯਾ ਜਹਾਂਦਰ ਨੇ ਬੁਰਾ ਮਨਾਯਾ ਜੀ
ਡਿਠੀ ਓਸ ਨੇ ਆਪਣੀ ਚਾਲ ਵਿਗੜੀ ਕੂਚ ਤੁਰਤ ਲਾਹੌਰੋਂ ਬੁਲਾਯਾ ਜੀ
ਰੁਖ ਬੇਗਮ ਦਾ ਓਸਨੇ ਜਾਚ ਲਿਆ ਪੈਰ ਆਪਣਾ ਤੁਰਤ ਖਿਸਕਾਯਾ ਜੀ
ਓਹ ਕਾਬਲ ਦੇ ਵਿਚ ਜਾਇ ਪਹੁੰਚਾ ਜਾ ਸ਼ਾਹ ਨੂੰ ਹਾਲ ਸੁਣਾਯਾ ਜੀ
ਬੇਗਮ ਨਾਲ ਵਜ਼ੀਰ ਦੇ ਮਿਲ ਗਈ ਤੇਰਾ ਸਾਰਾ ਅਹਿਸਾਨ ਭੁਲਾਯਾ ਜੀ
ਵੱਟ ਸ਼ਾਹ ਨੂੰ ਚੜ੍ਹੇ ਕਰਤਾਰ ਸਿੰਘਾ ਧਾਵਾ ਕਰਨਾ ਓਸਨੇ ਚਾਹਯਾ ਜੀ

ਲਾਹੌਰੀ ਅਮੀਰਾਂ ਦੀ ਚਟੀ

ਜਹਾਂਦਾਰ ਭੀ ਸਿਰ ਤੋਂ ਚਲਾ ਗਿਆ ਤੇਜ਼ ਬੇਗਮ ਹੋਰ ਹਥਿਆਰ ਕੀਤੇ
ਇਕ ਦਿਨ ਕਿਲੇ ਵਿਚ ਹੁਕਮ ਦੇ ਕੇ ਕੱਠੇ ਸਾਰੇ ਅਮੀਰ ਸਰਦਾਰ ਕੀਤੇ
ਕਹਿੰਦੀ ਤੁਸਾਂ ਵਜ਼ੀਰ ਬੁਲਾਯਾ ਸੀ ਮੇਰੇ ਉਲਟ ਹੋ ਕਾਰ ਵਿਚਾਰ ਕੀਤੇ
ਚਟੀ ਇਹ ਗੁਨਾਹ ਦੀ ਭਰੋ ਸਾਰੇ ਪਾ ਕੇ ਰੋਹਬ ਸਾਰੇ ਸ਼ਰਮਸਾਰ ਕੀਤੇ
ਲਾਇਆ ਲੱਖ ਸਤਾਰਾਂ ਸੀ ਡੰਨ ਭਾਰਾ ਸਾਰੇ ਖਾਨ ਅਮੀਰ ਲਾਚਾਰ ਕੀਤੇ
ਵੈਰੀ ਲਏ ਬਣਾ ਕਰਤਾਰ ਸਿੰਘਾ ਇਹ ਨਾ ਬੇਗਮ ਕੰਮ ਵਿਚਾਰ ਕੀਤੇ

ਅਮੀਰਾਂ ਨੇ ਗੁਝੀਆਂ ਸਾਜ਼ਸ਼ਾਂ ਕਰਨੀਆਂ

ਤੰਗ ਬੇਗਮੋਂ ਪਏ ਅਮੀਰ ਸਾਰੇ ਪਹਿਲਾਂ ਸਿੰਘਾਂ ਤਾਈਂ ਉਕਸਾਯਾ ਉਹਨਾਂ
ਦੇਕੇ ਮੱਦਦਾਂ ਤੇ ਹੋਰ ਭੇਦ ਸਾਰੇ ਇਰਦ ਗਿਰਦ ਲਾਹੌਰ ਲੁਟਵਾਯਾ ਉਹਨਾਂ
ਟਕਾ ਵਿਚ ਲਾਹੌਰ ਨਾ ਇਕ ਆਵੇ ਗਦਰ ਦੇਸ ਵਿਚ ਪੁਵਾਯਾ ਉਹਨਾਂ
ਫੇਰ ਚਾਤੁਰੀ ਕਰ ਜਮੀਲ ਖਾਂ ਨੂੰ ਉਤੇ ਆਪਣੇ ਹਥਾਂ ਚੜ੍ਹਾਯਾ ਉਹਨਾਂ
ਪਾੜ ਬੇਗਮੋਂ ਉਸ ਨੂੰ ਵਖ ਕੀਤਾ ਕਰ ਖੁਦ ਮੁਖਤਾਰ ਬੈਠਾਯਾ ਉਹਨਾਂ

ਫੁਟ ਭਾਰੀ ਇਹ ਪਈ ਕਰਤਾਰ ਸਿੰਘਾ ਰਲ ਮਿਲ ਨੁਕਸਾਨ ਪੁਚਾਯਾ ਉਹਨਾਂ

### ਮੁਰਾਦ ਬੇਗਮ ਨੇ ਲਾਹੌਰ ਛਡ ਕੇ ਕਾਬਲ ਜਾ ਵੜਨਾ

ਖਾਂ ਜਮੀਲ ਹੋ ਖੁਦ ਮੁਖਤਾਰ ਬੈਠਾ ਵੇਖ ਬੇਗਮ ਬਹੁਤ ਘਬਰਾਂਵਦੀ ਜੀ
ਗਾਜ਼ੀਦੀਨ ਨੂੰ ਚਿਠੀਆਂ ਲਿਖ ਰਹੀ ਖਬਰ ਓਧਰੋਂ ਕੋਈ ਨ ਆਂਵਦੀ ਜੀ
ਹੋ ਬੇ ਉਮੈਦ ਵਜ਼ੀਰ ਵਲੋਂ ਉਠ ਕਾਬਲ ਦੇ ਵਲ ਧਾਂਵਦੀ ਜੀ
ਜਹਾਂਦਾਰ ਦੀ ਰਾਹੀਂ ਜਾ ਮਿਲੀ ਸ਼ਾਹ ਨੂੰ ਓਹਨੂੰ ਦੁਖੜੇ ਫੋਲ ਸੁਣਾਂਵਦੀ ਜੀ
ਮੋਮ ਕਰ ਦੁਰਾਨੀ ਨੂੰ ਤੁਰਤ ਲਿਆ ਧਾਵੇ ਲਈ ਤਿਆਰ ਕਰਾਂਵਦੀ ਜੀ
ਬੇਗਮ ਬੜੀ ਹੁਸ਼ਿਆਰ ਕਰਤਾਰ ਸਿੰਘਾ ਕਿਤੇ ਲਾਉਂਦੀ ਕਿਤੇ ਬੁਝਾਂਵਦੀ ਜੀ

### ੧੭੬੫ ਬਿਕ੍ਰਮੀ ਮੁਤਾਬਿਕ ੧੮੧੩ ਬਿਕਮੀ ਵਿਚ ਅਹਿਮਦ ਸ਼ਾਹ ਦਾ ਚੌਥਾ ਹਮਲਾ

ਜਾਲ ਬੇਗਮ ਦੇ ਵਿਚ ਫਸ ਕਰਕੇ ਅਹਿਮਦ ਸ਼ਾਹ ਨੇ ਚੜ੍ਹਾਈ ਕੀਤੀ
ਚੌਥੀ ਵਾਰ ਚੜ੍ਹਿਆ ਫੇਰ ਮਾਰ ਧੌਂਸਾ ਜੰਗੀ ਫੌਜ ਲੈ ਕਾਬਲੋਂ ਧਾਰ ਕੀਤੀ
ਮਾਰੋ ਮਾਰ ਕਰਦਾ ਆਯਾ ਮੂੰਹ ਅੱਡੀ ਵਿਚ ਰਾਹਾਂ ਦੇ ਧੂੜ ਧੁਮਾਈ ਕੀਤੀ
ਨਾਲ ਹੋ ਬੇਗਮ ਅਸਵਾਰ ਆਈ ਜਿਧੀ ਰਬ ਨੇ ਆਸ ਪੁਜਾਈ ਕੀਤੀ
ਸੀ ਬੇਗਮ ਭਰੀ ਚਰਿਤਰਾਂ ਦੀ ਪਕੀ ਓਸ ਨੇ ਜ਼ੁਲਮ ਦੀ ਫਾਹੀ ਕੀਤੀ
ਲੈਂਦੀ ਝਟ ਫਸਾ ਕਰਤਾਰ ਸਿੰਘਾ ਬਾਦਸ਼ਾਹੀ ਸੀ ਨਾਲ ਚਤੁਰਾਈ ਕੀਤੀ

### ਜਮੀਲ ਖਾਂ ਨੇ ਦਿਲੀ ਭਜ ਜਾਣਾ

ਧਾਂਗਾਂ ਦੇਸ ਸਾਰੇ ਵਿਚ ਆਣ ਪਈਆਂ ਭਮ੍ਹਾਂ ਸ਼ਾਹ ਦੁਰਾਨੀ ਦਾ ਛਾਂਵਦਾ ਏ
ਸਾਰੇ ਹਾਕਮ ਕੰਮੇ ਦੇ ਥਾਉਂ ਥਾਂਈਂ ਡਰ ਗਿਲਜਿਆਂ ਸਭ ਨੂੰ ਖਾਂਵਦਾ ਏ
ਸੁਣੀ ਖਾਨ ਜਮੀਲ ਨੇ ਖਬਰ ਜਦੋਂ ਉਹਦਾ ਕਾਲਜਾ ਥਰ-ਥਰਾਂਵਦਾ ਏ
ਉਹ ਦਿੱਲੀ ਦੇ ਵਲ ਤਿਆਰ ਹੋਇਆ ਸਭ ਮਾਲ ਅਸਬਾਬ ਬਨ੍ਹਾਂਵਦਾ ਏ
ਜਿਹੜੀ ਚੀਜ਼ ਮਿਲੀ ਉਹਨੂੰ ਕਿਲੇ ਅੰਦਰ ਹੂੜਾ ਫੇਰਕੇ ਤੁਰਤ ਲਦਾਂਵਦਾ ਏ
ਤੁਰਿਆ ਦਿਲੀ ਦੇ ਵਲ ਕਰਤਾਰ ਸਿੰਘਾ ਸੂਹਾ ਸਿੰਘਾਂ ਨੂੰ ਖਬਰ ਪੁਚਾਂਵਦਾ ਏ

### ਜਮੀਲ ਖਾਂ ਦਾ ਅਸਬਾਬ ਸਿੰਘਾਂ ਨੇ ਲੁਟਣਾ

ਜਮੀਲ ਖਾਂ ਫਿਲੌਰ ਦੇ ਪਾਸ ਪੁਜਾ ਆ ਖਾਲਸੇ ਮੂੰਹ ਵਿਖਾਯਾ ਸੀ

ਸਤਿ ਸ੍ਰੀ ਅਕਾਲ ਦੇ ਬੋਲ ਨਾਹਰੇ ਇਕ ਦਮ ਹੱਲਾ ਬੁਲਵਾਯਾ ਸੀ
ਪਈ ਆਣ ਅਸਮਾਨ ਤੋਂ ਬਿੱਜ ਭਾਰੀ ਸਾਰਾ ਉਸਦਾ ਸਾਥ ਘਬਰਾਯਾ ਸੀ
ਮਾਲ ਕੀਮਤੀ ਸਿੰਘਾਂ ਨੇ ਸਾਂਭ ਲਿਆ ਜਿਹੜਾ ਅੜਿਆ ਪਾਰ ਬੁਲਾਯਾ ਸੀ
ਰੋਂਦਾ ਰਹਿ ਗਿਆ ਖਾਂ ਜਮੀਲ ਖਾਲੀ ਵੇਖੋ ਰੜੇ ਹੀ ਸਿਰ ਮੁਨਾਯਾ ਸੀ
ਪਏ ਚੋਰਾਂ ਨੂੰ ਮੋਰ ਕਰਤਾਰ ਸਿੰਘਾ ਮਾਲ ਮੁਫਤ ਦਾ ਮੁਫਤ ਗਵਾਯਾ ਸੀ

ਅਹਿਮਦ ਸ਼ਾਹ ਨੇ ਲਾਹੌਰ ਅਤੇ ਸਰਹੰਦ ਥਾਣੀ ਹੋ ਕੇ ਦਿੱਲੀ ਪੁਜਣ੧

ਮਾਰੋਮਾਰਕਰਦਾ ਸ਼ਾਹ ਲਾਹੌਰ†ਵੜਯਾ ਅਗੋਂ ਕਿਸੇ ਜਵਾਬ ਨ ਕਾਇ ਦਿਤਾ
ਬੇਗਮ ਮੁੜਕੇ ਤਖਤ ਬਹਾਲ ਦਿਤੀ ਖਾਂ ਮੁਨਜ਼ਿਮ ਨਾਇਬ ਬਣਾਇ ਦਿਤਾ
ਫੇਰ ਵਲ ਸਰਹੰਦ ਦੇ ਹੋਯਾ ਸਿੱਧਾ ਦੇਸ ਮਾਰ ਬਰਬਾਦ ਕਰਾਇ ਦਿਤਾ
ਪਈਆਂ ਭਾਜੜਾਂ ਦੇਸ਼ ਦੇ ਵਿਚ ਸਾਰੇ ਸਿੰਘਾਂ ਲਾਂਭੇ ਹੋ ਵੇਲਾ ਲੰਘਾਇ ਦਿਤਾ
ਦੀਨਾ ਬੇਗ ਜਾਲੰਧਰੋਂ ਨੱਠ ਗਿਆ ਮੂੰਹ ਵਿਚ ਪਹਾੜਾਂ ਦੇ ਜਾਇ ਦਿਤਾ
ਨਾਸਰ ਅਲੀ ਖਾਂ ਨੂੰ ਥਾਂ ਉਸਦੇ ਜੀ ਸੂਬਾ ਕਰ ਦੁਰਾਨੀ ਬੇਠਾਇ ਦਿਤਾ
ਜਦੋਂ ਲੰਘ ਸਤਲੁਜ ਤੋਂ ਪਾਰ ਹੋਯਾ ਦਿਲ ਸੂਬੇ ਸਰਹੰਦ ਨੇ ਢਾਇ ਦਿਤਾ
ਨੱਠ ਗਿਆ ਸਦੀਕ ਭੀ ਜਾਨ ਲੈਕੇ ਸ਼ਹਿਰ ਗਿਲਜਿਆਂ ਕਰ ਸਫਾਇ ਦਿਤਾ
ਸਿੱਧਾ ਜਾ †ਦਿਲੀ ਵਿਚ ਹੋਯਾ ਦਾਖਲ ਬਾਦਸ਼ਾਹ ਨੇ ਸੀਸ ਝੁਕਾਇ ਦਿਤਾ
ਲੜੇ ਮਰੇਦੇ ਬਿਨਾਂ ਕਰਤਾਰ ਸਿੰਘਾ ੧ਭੂਣ ਦਿਲੀ ਦਾ ਤਖਤ ਹਿਲਾਇ ਦਿਤਾ

---

੧੨੬ ਜਨਵਰੀ ੧੭੫੭ ਨੂੰ ਸ਼ਾਹ ਦਿਲੀ ਪੁਜਾ।

†੨੦ ਦਸੰਬਰ ੧੭੫੬ ਨੂੰ ਲਾਹੌਰ ਪੁਜਾ।

‡ਅਹਿਮਦ ਸ਼ਾਹ ਨੇ ਦਿਲੀਓਂ ਦਸ ਕੋਹ ਦੀ ਵਿਥ ਤੇ ਨਰੀਲੇ ਪਾਸ ਆਲਮਗੀਰ ਆਪ ਤੇ ਗਾਜੀ ਦੀਨ ਜਾ ਮਿਲੇ ਸਨ।

†ਅਹਿਮਦ ਸ਼ਾਹ ਦਿਲੀ ਵਿਚ ੨੬ ਜਨਵਰੀ ੧੭੫੭ ਨੂੰ ਦਾਖਲ ਹੋਇਆ ਅਤੇ ਉਸ ਦਿਨ ਤੋਂ ਹੀ ਉਸ ਦੇ ਲਸ਼ਕਰ ਨੇ ਲੁਟ ਮਾਰ ਤੇ ਹੋਰਹਰ ਕਿਸਮਾਂ ਦੇ ਜ਼ੁਲਮ ਸ਼ੁਰੂ ਕਰ ਦਿਤੇ ਅਹਿਮਦਸ਼ਾਹ ਨੇ ਵੀ ਦੁਖ ਤਕਲੀਫ ਦੇਣ ਦਾ ਖੁਦ ਤ੍ਰੀਕਾ ਅਖਤਿਆਰ ਕੀਤਾ ਅਤੇ ਉਚ ਦਰਬਾਰੀਆਂ ਦੀ ਇਜਤ ਖਾਕ ਵਿਚ ਮਿਲਾ ਦਿਤੀ ਜਾਂਦੀ। ਬਹੁਤ ਵਡੇ ਵਡੇ ਅਮੀਰਾਂ ਦੇ ਘਰ ਪੁਟੇ ਗਏ ਲੱਤਾਂ ਤੋੜੀਆਂ ਗਈਆਂ ਅਤੇ ਔਰਤਾਂ ਪਾਸੋਂ ਸਭ ਕੁਝ ਖੋਹ ਲਿਆ ਅਤੇ ਸਭ ਤੋ ਚੰਗੀ ਸੇਵਾ ਜੋ ਮੁਗਲਾਨੀ ਬੇਗਮ ਨੇ ਸ਼ਾਹ ਦੀ ਕੀਤੀ ਉਹ ਉਹਨਾਂ "ਮੀਰਾਬਾਰੇ ਪੂਰਾ ਪਤਾ ਸੀ ਕਿ ਉਹ ਕਿਤਨੇ ਕੁਪਾਣੀ ਵਿਚ ਹਨ ਅਤੇ ਕਿਹੜੀਆਂ ਕਵਾਰੀਆਂ ਲੜਕੀਜਾਂ ਸ਼ਾਹੀ ਹੈਰਮ ਵਿਚਸਨ

ਦਿੱਲੀ ਤੋਂ ਅਹਿਮਦਸ਼ਾਹ ਦੀ ਵਾਪਸੀ

ਬਾਦਸ਼ਾਹ ਐਵੇਂ ਨਾਮ ਮਾਤ੍ਰ ਹੀ ਸੀ ਗਾਜ਼ੀ ਦੀਨ ਹੀ ਸੀ ਮੁਖਤਾਰ ਭਾਈ
ਓਸਬਾਦਸ਼ਾਹ ਦੇ ਨਾਲ ਸੁਲ੍ਹਾ ਕਰਕੇ ਆਯਾ ਕਾਲਸਿਹ ਤੋਂ ਲਿਆਟਾਰ ਭਾਈ
ਆਲਮਗੀਰ ੨ ਦਿੱਲੀ ਵਾਲੇ ਬਾਦਸ਼ਾਹ ਨੇ ਡਰ ਸ਼ਾਹਦੁਰਾਨੀ ਦਾਧਾਰ ਭਾਈ
੧ਅਹਿਮਦਸ਼ਾਹ ਦੀ ਧੀ ਤੈਮੂਰਨੂੰ ਦੇਇ ਲਿਆ ਵਿਗੜਿਆ ਕੰਮ ਸਵਾਰ ਭਾਈ
ਮੁਹੰਮਦਸ਼ਾਹ ਦੀ੦ਧੀ ਦੁਰਨੀਨੂੰ ਦੇਇ ਲਿਆ ਓਸ ਤਾਈਂ ਫੰਧੇਡਾਰ ਭਾਈ
ਕਈ ਲੱਖ ਦੇ ਜ਼ੇਵਰ ਸੋਨਾ ਚਾਂਦੀ ਹੋਰ ਨਕਦੀ ਬੇਸ਼ੁਮਾਰ ਭਾਈ
ਅਹਿਮਦਸ਼ਾਹ ਲੈ ਦਿੱਲੀ ਤੋਂ ਟੁਰ ਪਿਆ ਕਰ ਵਲ ਪੰਜਾਬ ਮੁਹਾਰ ਭਾਈ
ਲੈਂਦਾ ਲਜ਼ਰਨਿਆਜ਼ ਕਰਤਾਰ ਸਿੰਘਾ ਆਗਿਆ ਕੁਰਖੇਤਰ ਵਿਚਾਰ ਭਾਈ

ਅਹਿਮਦ ਸ਼ਾਹ ਨੇ ਥਾਨੇਸਰ ਆਦਿਕ ਅਸਥਾਨਾਂ ਤੇ ਲੁਟ ਮਚਾਣੀ

ਪਰਤ ਦਿੱਲੀਓਂ ਲੁੱਟਦਾ ਦੇਸ ਤਾਈਂ ਡੇਰੇ ਆਣ ਥਾਨੇਸਰ ਪਾਵੰਦਾ ਜੀ
ਏਥੇ ਹਿੰਦੂਆਂ ਦੇ ਵਡੇ ਵੇਖ ਤਰੀਥ ਤਾਕ ਉਨ੍ਹਾਂ ਦੇ ਵੱਲ ਲਗਾਵੰਦਾ ਜੀ
ਪੰਡੇ ਦੇਇ ਪੰਜਾਹ ਹਜ਼ਾਰ ਰਹੇ ਅਹਿਮਦ ਸ਼ਾਹ ਨ ਅੱਖ ਰਲਾਵੰਦਾ ਜੀ
ਫੌਜ ਚਾੜ੍ਹ ਥਾਨੇਸਰ ਲੁਟ ਲਿਆ ਘਰ ਪੰਡਿਆਂ ਫੋਲ ਫੁਲਾਵੰਦਾ ਜੀ
ਪੰਡੇ ਏਸ ਥਾਂ ਦੇ ਧਨਵਾਨ ਭਾਰੇ ਦੇਇ ਚੋਂਬੜਾਂ ਮਾਲ ਕਢਾਵੰਦਾ ਜੀ
ਹੱਥ ਫੇਰਿਆ ਫੇਰ ਪਹੋਏ ਉਤੇ ਐਨ ਝਾੜ ਕੇ ਸਾਫ ਕਰਾਵੰਦਾ ਜੀ
ਮੁੰਡੇ ਤੀਵੀਆਂ ਸੈਂਕੜੇ ਫੜ ਲਏ ਫੌਜ ਆਪਣੀ ਤਈਂ ਰਝਾਵੰਦਾ ਜੀ
ਬੇਸ਼ੁਮਾਰ ਲੈ ਧਨ ਕਰਤਾਰ ਸਿੰਘਾ ਡੇਰੇ ਆਣ ਸਰਹੰਦ ਜਮਾਵੰਦਾ ਜੀ

---

‡ਏਹ ਜਹਾਂਦਾਰ ਸ਼ਾਹ ਦਾ ਬੇਟਾ ਸੀ।

੧ ਅਹਿਮਦ ਸ਼ਾਹ ਮੁਹੰਮਦ ਸ਼ਾਹ ਰੰਗੀਲੇ ਦਾ ਪੁਤਰ ਸੀ। ਇਹ ਹਜਰਤ ਬੇਗਮ ਮੁਹੰਮਦ ਸ਼ਾਹਰੰਗੀਲੇ ਦੀ ਧੀ ਸੀ।ਮੁਹੰਮਦ ਸ਼ਾਹ ਦੀ ਬੇਗਮ ਸ਼ਾਹ ਮਹਿਲਨੇ ਆਲਮਗੀਰ ਸਾਨੀ ਦੇ ਕਹਿਣ ਤੇ ਏਸ ਆਪਣੀ ਧੀ ਦਾ ਡੋਲਾ ਅਹਿਮਦ ਸ਼ਾਹ ਦੁਰਾਨੀ ਨੂੰ ਦੇ ਦਿਤਾ ਸੀ।

੦ਅਹਿਮਦ ਸ਼ਾਹ ਦਿੱਲੀ ੨ ਮਹੀਨੇ ਰਿਹਾ ਤੇ ਰੋਜ ਲੁਟ ਮਾਰ ਕਰਦਾ ਰਿਹਾ।

### ਅਹਿਮਦ ਸ਼ਾਹ ਦਾ ਹੁਕਮ

ਅੱਠ ਦਿਨ ਸਰਹੰਦ ਦੇ ਵਿਚ ਰਿਹਾ ਓਥੇ ਬੈਠ ਥਕੇਵੇਂ ਸੀ ਲਾਹ ਸਾਰੇ
ਨੰਬਰਦਾਰ ਤੇ ਪੈਂਚ ਅਮੀਰ ਜਿੰਨੇ ਕੱਠੇ ਦੇਸ ਦੇ ਵਿਚੋਂ ਕਰਾਇ ਸਾਰੇ
ਤਲਕੇਦਾਰ ਤੇ ਹੋਰ ਜਾਗੀਰਾਂ ਵਾਲੇ ਸ਼ਾਹ ਦੁਰਾਨੀ ਦੇ ਪਾਸ ਬੁਲਾਇ ਸਾਰੇ
ਜਿੰਨਾ ਤਲ਼ਕਾ ਹੈ ਸਰਹੰਦ ਦਾ ਜੀ ਪਿੰਡ ਕਾਬਲ ਨਾਲ ਲਗਾਇ ਸਾਰੇ
ਰਿਹਾ ਤਲਕਾ ਦਿੱਲੀ ਦੇ ਨਾਲ ਨ ਇਹ ਹੱਕ ਮੁਗਲਾਂ ਅਗੋਂ ਤੁੜਾਇ ਸਾਰੇ
ਅਗੋਂ ਨਜ਼ਰਾਂ ਅਤੇ ਮੁਆਮਲੇ ਜੋ ਸੂਬਾ ਕਾਬਲ ਵਿਚ ਪੁਚਾਇ ਸਾਰੇ
ਪਟੇ ਦਿੱਲੀ ਦੇ ਸਭ ਮਨਸੂਖ ਕਰਕੇ ਨਵੇਂ ਕਾਬਲ ਨਾਮ ਲਿਖਾਇ ਸਾਰੇ
ਸੂਬਾ ਕਰ* ਅਬਦੁਲੇ ਖਾਨ ਤਾਈਂ ਕੰਮ ਉਹਦੇ ਸਪੁਰਦ ਕਮਾਇ ਸਾਰੇ
ਉਹਦਾ ਨਾਇਬ ਕਰ ਸਦੀਕ ਤਾਈਂ ਡੇਰੇ ਵੱਲ ਲਾਹੌਰ ਚਲਾਇ ਸਾਰੇ
ਜ਼ੋਰ ਵਿਚ ਇਕਬਾਲ ਕਰਤਾਰ ਸਿੰਘਾ ਹਾਕਮ ਸ਼ਾਹ ਦੁਰਾਨੀ ਝੁਕਾਇ ਸਾਰੇ

### ਬਾਦਸ਼ਾਹ ਨੇ ਕਾਬਲ ਵਾਪਸ ਜਾਣਾ

ਇਕ ਮਾਹ ਲਾਹੌਰ ਦੇ ਵਿਚ ਰਿਹਾ ਨਾਲ ਬੇਗਮ ਮੌਜ ਬਹਾਰ ਕਰਦਾ
ਬੰਦੋਬਸਤ੦ ਪੰਜਾਬ ਦਾ ਕਰਨ ਲਈ ਬੇਟਾ ਸ਼ਾਹ ਤੈਮੂਰ ਮੁਖਤਾਰ ਕਰਦਾ
ਧਨ ਦੌਲਤ ਬੇਸ਼ੁਮਾਰ ਲੈ ਕੇ ਪਰਤ ਕਾਬਲ ਵੱਲ ਮੁਹਾਰ ਕਰਦਾ
ਅਠਾਰਾਂ ਸੌ ਤੇਰਾਂ ਕਰਤਾਰ ਸਿੰਘਾ *ਗਿਆ ਦੇਸ ਦੇ ਤਾਈਂ ਉਜਾੜ ਕਰਦਾ

### ਸਿੰਘਾਂ ਦੀ ਹਿਮਤ

ਏਸ ਹਿਲਜੁਲੀ ਦੇ ਵਿਚ ਖਾਲਸੇ ਨੇ ਆਪਣੇ ਕਈ ਕੰਮ ਸਵਾਰ ਲਏ

---

*ਅਬਦੁਲ ਸਮੁੰਦ ਖਾਂ ਮੁਹੰਮਦ ਜਈ।

੦ਬਵਾਂਬੇ ਦਾ ਫੌਜਦਾਰ ਸਰਫਰਾਜ ਖਾਂ ਅਫਗਾਨ ਨੂੰ ਕੀਤਾ ਤੇ ਬੁਲੰਦ ਖਾਂ ਮੱਦ ਜਈ ਮੁਲਤਾਨੀਆਂ ਸੂਬੇਦਾਰ ਕਸ਼ਮੀਰ ਕਰ ਗਿਆ।

*ਅਬਦਾਲੀ ਆਪਣੇ ਪੁਤਰ ਤੈਮੂਰ ਸ਼ਾਹ ਨੂੰ ਲਾਹੌਰ ਦੇ ਬੰਦੋਬਸਤ ਵਾਸਤੇ ਛਡ ਗਿਆ ਤੇ ਓਸ ਦੇ ਨਾਲ ਜਹਾਨ ਖਾਂ ਨੂੰ ਖੁਫੀਆ ਅਫਸਰ ਕਰ ਗਿਆ ਤੇ ਇੰਤਜਾਮ ਲਈ ਆਪਣੇ ਖਾਸ ਦਸ ਹਜਾਰ ਜਵਾਨ ਵੀ ਛਡ ਗਿਆ।

ਲੁਟ ਮਾਰ ਕਰਦੇ ਰਹੇ ਦੇਸ ਅੰਦਰ ਚੁਣ ਮੁਖਬਰ ਭੀ ਬਹੁਤੇ ਮਾਰ ਲਏ
ਪਈ ਹਾਕਮਾਂ ਨੂੰ ਆਪੋ ਆਪਣੀ ਸੀ ਸਿੰਘਾਂ ਆਪਣੇ ਪੈਰ ਸੰਭਾਰ ਲਏ
ਹਥ ਫੇਰਦੇ ਰਹੇ ਚੰਗੇ ਹਾਕਮਾਂ ਨੂੰ ਜਥੇ ਨਵੇਂ ਆ ਕਰ ਤਿਆਰ ਲਏ
ਜਿੰਨੇ ਘਟੇ ਹੈਸਨ ਓਨੇ ਵਧ ਗਏ ਭਾਂਗੇ ਪਿਛਲੇ ਸਾਰੇ ਨਿਕਾਰ ਲਏ
ਕਰੇ ਮੱਦਦ ਰਬ ਕਰਤਾਰ ਸਿੰਘਾ ਸਿੰਘਾਂ ਜਮ੍ਹਾਂ ਕਰ ਬਹੁਤ ਹਥਿਆਰ ਲਏ

### ਵਾਕ ਕਵੀ

ਅਹਿਮਦ ਸ਼ਾਹ ਦਾ ਲੁਟਿਆ ਮਾਲ ਸਿੰਘਾਂ ਛਾਪੇ ਮਾਰ ਨੁਕਸਾਨ ਪੁਚਾਇ ਗਏ
ਫੌਜਾਂ ਚਾੜ੍ਹੀਆਂ ਉਸਨੇ ਮਗਰ ਸਿੰਘਾਂ ਸਿੰਘ ਸਾਫ ਹੀ ਪੱਲਾ ਛੁਡਾਇ ਗਏ
ਚਿੰਤਪੁਰਨੀ ਗਗਰੇਟ ਦੀ ਜਾ ਖੱਡੇ ਆਏ ਹੜ੍ਹ ਤੋਂ ਜਾਨ ਬਚਾਇ ਗਏ
ਅਹਿਮਦਸ਼ਾਹ ਲਾਹੌਰ ਤੋਂ ਚਲਾਗਿਆ ਸਿੰਘ ਨਿਕਲ ਪਹਾੜਾਂ ਤੋਂ ਆਇ ਗਏ
ਆਣ ਉਤਰੇ ਵਿਚ ਦੁਆਬ ਦੇ ਜੀ ਛੋਟੇ ਹਾਕਮ ਡਰ ਡਰਾਇ ਗਏ
ਪਰ ਕੁਝ ਅਮੀਰ ਕਰਤਾਰ ਸਿੰਘਾ ਅੱਗਾ ਰੋਕਨੇ ਵਾਸਤੇ ਧਾਇ ਗਏ

### ਹਰਿਆ ਨੇ ਦੇ ਪਾਸ ਜੰਗ

ਹਾਕਮ ਉਠ ਬਜਵਾੜੇ ਦੇ ਪਏ ਸਾਰੇ ਨਾਲ ਹੋਰਨਾਂ ਤਾਈਂ ਰਲਾਨ ਅਗੋਂ
ਜ਼ਫਰ ਖਾਂ ਆਜ਼ਾ ਹੁਸ਼ਿਆਰਪੁਰੀਆ ਪੈਂਦੇ ਖਾਂ ਬੱਸੀ ਵਾਲਾ ਆਣ ਅਗੋਂ
ਸੈਂਦੇ ਖਾਂ ਪਠਾਨ ਸੀ *ਟਾਂਡੇ ਵਾਲਾ ਹੋਰ ਬਹੁਤ ਰਲੇ ਮੁਸਲਮਾਨ ਅਗੋਂ
ਭਾਰਾ ਕੱਠ ਕਰਕੇ ਢੋਲ ਮਾਰ ਆਏ ਜਾ ਸਿੰਘਾਂ ਦੇ ਤਾਈਂ ਅਟਕਾਨ ਅਗੋਂ
ਵਿਚ ਦੇਸ ਦੇ ਸਿੰਘ ਨਾ ਪੈਰ ਪਾਵਣ ਇਹ ਸੋਚ ਕੇ ਰੋਕ ਕਰਾਨ ਅਗੋਂ
ਉਧਰ ਸਿੰਘ ਭਲਾ ਕਦੋਂ ਘਟ ਹੈਸਨ ਉਹ ਭੀ ਡਟਕੇ ਪੈਰ ਜਮਾਨ ਅਗੋਂ
ਤਾਰਾ ਸਿੰਘ ਗੈਬਾ ਤੇ ਕਰੋੜਾ ਸਿੰਘ ਹੈਸੀ ਜੈ ਸਿੰਘ ਜੈਸੇ ਬਲਵਾਨ ਅਗੋਂ
ਚੜ੍ਹਤ ਸਿੰਘ ਤੇ ਜੱਸਾਸਿੰਘ ਬੀਰ ਬਾਕੇ ਕਰਮ ਸਿੰਘ ਬਘੇਲਸਿੰਘ ਜਾਨ ਅਗੋਂ
ਜੱਸਾ ਸਿੰਘ ਤਰਖਾਨ ਕਰਮ ਸਿੰਘ ਦੂਜਾ ਅਤੇ ਬਾਜਵਾ ਸਿੰਘ ਦੀਵਾਨ ਅਗੋਂ
ਫਤਹ ਬੋਲਕੇ ਵਿਚ ਮੈਦਾਨ ਆਏ ਗੋਲੀ ਤੀਰ ਦਾ ਮੀਂਹ ਬਰਸਾਨ ਅਗੋਂ

---

*ਉਰਮਰ ਟਾਂਡਾ।

ਭੇੜ ਪਾਸ ਹਰਿਆਣੇ ਦੇ ਪੈ ਗਿਆ ਜੀ ਪਏ ਹਾਕਮਾਂ ਸਿੰਘ ਨੂੰ ਖਾਨ ਅੜੇ
ਚੰਗੀ ਚੱਲੀ ਆ ਤੇਗ ਕਰਤਾਰ ਸਿੰਘਾ ਵੈਰੀ ਹੱਥ ਕੇਨੀਂ ਬਹੁਤੇ ਲਾਨ ਅੜੇ

ਮੁਸਲਮਾਨਾਂ ਨੂੰ ਹਾਰ

ਤੇਗਾਂ ਸੂਤ ਕੇ ਸਿੰਘ ਮੈਦਾਨ ਲੱਥੇ ਵੈਰੀ ਪਲਾਂ ਦੇ ਵਿਚ ਖਪਾ ਦਿਤੇ
ਧਾੜਾਂ ਮਾਂਗਵੀਆਂ ਉਠ ਨਠੀਆਂ ਸਨ ਸਿੰਘਾਂ ਮਾਰ ਖਪੇ ਭਾਰੇ ਪਾ ਦਿਤੇ
ਪੇਂਡੂ ਲੋਕ ਨਠ ਤੋਬਾ ਤੋਬਾ ਕਰਦੇ ਮਾਰ ਸੈਂਕੜੇ ਸਿੰਘਾਂ ਲਿਟਾ ਦਿਤੇ
ਜਫਰ ਖਾਂ ਤੇ ਸੈਦੇ ਖਾਂ ਮਾਰੇ ਬਾਕੀ ਰਹਿੰਦਿਆਂ ਹੌਂਸਲੇ ਢਾ ਦਿਤੇ
ਪਾਜ਼ੀ ਸ਼ਮਸ ਖਾਂ ਬਜਵਾੜੀਏ ਜਹੇ ਨਠ ਗਏ ਘਰੀਂ ਮੂੰਹ ਜਾ ਦਿਤੇ
ਸਿੰਘ ਲੰਘੇ ਬਿਆਸ ਕਰਤਾਰ ਸਿੰਘਾ ਹਥ ਵੈਰੀਆਂ ਨੂੰ ਚੰਗੇ ਲਾ ਦਿਤੇ

ਨਾਸਰ ਅਲੀ ਖਾਂ ਸੂਬੇ ਜਾਲੰਧਰੀ ਦੇ ਜੁਲਮ

ਨਾਸਰ ਅਲੀ ਖਾਂ ਸੂਬਾ ਜਲੰਧਰੀ ਸੀ ਓਹਦੇ ਦਿਲ ਹੰਕਾਰ ਸਮਾਇ ਭਾਰੇ
ਉਸ ਫੜ ਦੁਆਬੇ ਦੇ ਦੇਸ ਵਿਚੋਂ ਕਿਰਤੀ ਸਿਖਾਂ ਨੂੰ ਕਸ਼ਟ ਦਿਵਾਇ ਭਾਰੇ
ਉਤੇ ਹਿੰਦੂਆਂ ਦੇ ਜ਼ੁਲਮ ਬਹੁਤ ਕੀਤੇ ਪਿੰਡ ਫੌਜ ਤੋਂ ਉਸ ਲੁਟਵਾਇ ਭਾਰੇ
ਥਾਂ ਸਿੰਘਾਂ ਦਾ ਸਮਝ ਕਰਤਾਰਪੁਰ ਨੂੰ ਜਾ ਉਸ ਥਾਂ ਜ਼ੋਰ ਜਤਾਇ ਭਾਰੇ
ਡਰਦਾ ਨਠ ਗਿਆ ਵਡਭਾਗ ਸਿੰਘ ਸੀ ਪਿਛੋ ਸੂਬੇ ਅਧਮੂਲ ਮਚਾਇ ਭਾਰੇ
ਥੰਮ੍ਹ ਸਾਹਿਬ ਤਾਈਂ ਸਾੜ ਢਾਹ ਦਿਤਾ ਉਤੇ ਹਿੰਦੂਆਂ ਗਜ਼ਬ ਆ ਢਾਹਿ ਭਾਰੇ
ਗੁਰਦਵਾਰੇ ਅੰਦਰ ਗਊਆਂ ਮਾਰੀਆਂ ਜੀ ਹਿੰਦੂ ਖਤਰੀ ਫੜ ਸਤਾਇ ਭਾਰੇ
ਲੈ ਹਿੰਦਨਾਂ ਗਿਆ ਕਰਤਾਰ ਸਿੰਘਾ ਸੂਬੇ ਜ਼ਾਲਮ ਕਹਿਰ ਕਮਾਇ ਭਾਰੇ

ਸੋਢੀ ਵਡਭਾਗ ਸਿੰਘ

ਨਠ ਗਿਆ ਵਡਭਾਗ ਸਿੰਘ ਡਰਕੇ ਸੀ ਡੇਰਾ ਵਿਚ ਬਹੇੜੀ ਦੇ ਲਾਯਾ ਜੀ
ਕੌਣ ਮਦਦੀ ਕਿਸ ਦੇ ਪਾਸ ਜਾਵੇ ਬੇ ਆਸਰਾ ਹੋ ਘਬਰਾਯਾ ਜੀ
‡ਅਦੀਨਾ ਬੇਗ ਭੀ ਰੁਲਦਾ ਫਿਰਦਾ ਸੀ ਓਹ ਪਾਸ ਸੋਢੀ ਜੀ ਦੇ ਆਯਾ ਜੀ
ਦੋਵੇਂ ਦੁਖੀ ਸਨ ਆਪਣੇ ਦਿਲਾਂ ਅੰਦਰ ਬੈਠ ਦੋਹਾਂ ਨੇ ਮਤਾ ਪਕਾਯਾ ਜੀ
ਕਿਵੇਂ ਵੈਰੀ ਤੋਂ ਬਦਲੇ ਲਏ ਜਾਵਣ ਜਿਨ੍ਹਾਂ ਅਸਾਂ ਨੂੰ ਦੇਸੋਂ ਧਕਾਯਾ ਜੀ

‡ਅਦੀਨਾ ਬੇਗ ਜਲੰਧਰ ਦਾ ਸੂਬਾ ਸੀ।

ਦੀਨਾ ਬੇਗ ਨੇ ਸੋਚ ਵਡਭਾਗ ਸਿੰਘ ਨੂੰ ਇਹੋ ਮਸ਼ਵਰਾ ਖਾਸੇ ਸਿਖਾਯਾ ਜੀ
ਤੂੰ ਸਿੰਘਾਂ ਨੂੰ ਚੱਲ ਕੇ ਸ਼ਰਨ ਲੈ ਲੈ ਏਸ ਗਲ ਤੇ ਉਸ ਨੂੰ ਲਾਯਾ ਜੀ
ਮੰਨੀ ਉਸ ਸਲਾਹ ਕਰਤਾਰ ਸਿੰਘਾ ਵਲ ਖਾਲਸੇ ਖਤ ਲਿਖਾਯਾ ਜੀ

ਸੋਢੀ ਵਡਭਾਗ ਸਿੰਘ ਦੀ ਪੰਥ ਪਾਸ ਬੇਨਤੀ

ਸਿੰਘਾਂ ਪਾਸ ਸੋਢੀ ਕੀਤੀ ਬੇਨਤੀ ਜੀ ਲਾਜ ਬਿਰਦ ਦੀ ਤੁਸੀਂ ਰਖਾਉ ਸਿੰਘੋ
ਨਾਸਰ ਅਲੀ ਖਾਂ ਨੇ ਕੀਤਾ ਕਹਿਰ ਭਾਰਾ ਉਸ ਤਾਈਂ ਸਜ਼ਾ ਦਿਵਾਉ ਸਿੰਘੋ
ਗੁਰਦਵਾਰਾ ਹੈ ਪੰਥ ਦਾ ਪੰਥ ਰਾਖਾ ਗੁਰੂ ਅਸਥਾਨ ਬਚਾਉ ਸਿੰਘੋ
ਥੰਮ੍ਹ ਸਾਹਿਬ ਤਾਈਂ ਪਾਪੀ ਸਾੜ ਗਿਆ ਨਾਸਰ ਅਲੀ ਨੂੰ ਮਜਾ ਚਖਾਉ ਸਿੰਘੋ
ਗੁਰੂ ਪਿਛੋਂ ਗੁਰ ਸਥਾਨਾਂ ਦਾ ਪੰਥ ਰਾਖਾ ਮਾਰ ਦੋਖੀਆਂ ਖਾਕ ਉਡਾਉ ਸਿੰਘੋ
ਕਠਾ ਕਰਕੇ ਪੰਥ ਕਰਤਾਰ ਸਿੰਘਾ ਨਾਸਰ ਅਲੀ ਨੂੰ ਬਾਹਰ ਢਕਾਉ ਸਿੰਘੋ

ਵਾਕ ਕਵੀ

ਸੁਣਿਆਂ ਵਡਿਆਂਤੋਂ ਚੰਗੀ ਤਰ੍ਹਾਂ ਅਸਾਂ ਸਿੰਘਾਂ ਲਿਖਿਆ ਸ਼ਰਨ ਨ ਆਇ ਜਦ ਤਕ
ਗੁਰੂ ਪੰਥ ਨੂੰ ਗੁਰੂ ਦਾ ਰੂਪ ਲਿਖਕੇ ਨਾ ਆ ਤਨਖਾਹ ਬਖਸ਼ਾਇ ਜਦ ਤਕ
ਧੀਰ ਮੱਲੀਆਂ ਨਾਲ ਨਾ ਮੇਲ ਸਾਡਾ ਧੀਰ ਮੱਲ ਪੁਣਾ ਨ ਤਜਾਇ ਜਦ ਤਕ
ਕਰੇ ਪੰਥ ਨ ਮਦਦ ਕਰਤਾਰ ਸਿੰਘਾ ਅੰਮ੍ਰਿਤ ਛਕ ਨ ਸਿੰਘ ਹੋ ਜਾਇ ਜਦ ਤਕ

ਤਥਾ

ਲੋੜ ਬੁਰੀ ਹੁੰਦੀ ਕਹਿੰਦੇ ਸਭ ਦਾਨੇ ਸੋਢੀ ਪੰਥ ਦੀ ਗਲ ਮਨਜ਼ੂਰ ਕੀਤੀ
ਜੱਸਾ ਸਿੰਘ ਪਾਸੋਂ ਅੰਮ੍ਰਿਤ ਛਕਿਆ ਜਾ ਗੁਰੂ ਪੁਣੇ ਦੀ ਪੰਡ ਸੀ ਦੂਰ ਕੀਤੀ
ਗੁਰੂ ਡਮ ਦਾ ਪੰਥ ਸੀ ਸਦਾ ਵੈਰੀ ਪੰਥ ਗਲ ਇਹ ਨਾਥ ਦਸਤੂਰ ਕੀਤੀ
ਗੁਰੂ ਥਾਂ ਦੀ ਸ਼ਾਨ ਕਰਤਾਰ ਸਿੰਘਾ ਸਮਝ ਪੰਥ ਨੇ ਮਦਦ ਜ਼ਰੂਰ ਕੀਤੀ

ਸਿੰਘਾਂ ਦੀ ਜਲੰਧਰ ਤੇ ਚੜ੍ਹਾਈ

ਮੌੜੀ ਪਿੰਡ ਸੀ ਪੰਥ ਦਾ ਕੱਠ ਹੋਯਾ ਸੋਢੀ ਚਲ ਉਸੇ ਥਾਨ ਆਯਾ ਸੀ
ਦੀਨਾ ਬੇਗ ਭੀ ਸੋਢੀ ਦੇ ਨਾਲ ਆਯਾ ਦੁਖ ਆਪਣਾ ਫੋਲ ਸੁਣਾਯਾ ਸੀ
ਪੰਥ ਖਾਲਸਾ ਜੀ ਸ਼ਰਨ ਮੈਂ ਭੀ ਹਾਂ ਫੜੋ ਬਾਂਹ ਮੇਰੀ ਇਹ ਜਤਾਯਾ ਸੀ

ਫੌਜ ਪਾਸ ਉਹਦੇ ਕੁਝ ਆਪਣੀ ਸੀ ਦਾਰੂ ਸਿੱਕਾ ਭੀ ਨਾਲ ਲਿਆਯਾ ਸੀ
ਵੰਡ ਪੰਥ ਦੇ ਵਿਚ ਤਿਆਰ ਹੋਏ ਕੂਚ ਖਾਲਸੇ ਤੁਰਤ ਬੁਲਾਯਾ ਸੀ
ਨਾਸਰ ਅਲੀ ਖਾਂ ਸੁਣ ਕਰਤਾਰ ਸਿੰਘਾ ਬੰਦੋਬਸਤ ਭਾਰਾ ਕਟਵਾਯਾ ਸੀ

### ਨਾਸਰ ਅਲੀ ਖਾਂ ਨੇ ਮੁਕਾਬਲੇ ਵਾਸਤੇ ਬਾਹਰ ਨਿਕਲਣਾ

ਨਾਸਰ ਅਲੀ ਖਾਂ ਫੌਜ ਲੈ ਗਿਲਜਿਆਂ ਦੀ ਤੁਰਤ ਜੰਗ ਦੇ ਲਈ ਤਿਆਰ ਹੋਯਾ
ਖੈਰੇ ਸ਼ਾਹ ਨੂੰ ਫੌਜ ਦਾ ਕਰ ਬਖਸ਼ੀ ਅਲੀ ਬੇਗ ਭੀ ਨਾਲ ਹੁਸ਼ਿਆਰ ਹੋਯਾ
ਚੜ੍ਹਿਆ ਨਾਲ ਬੁਲੰਦ ਖਾਂ ਮਾਰ ਧੌਂਸਾ ਧਰਮ ਚੰਦ ਫਗਵਾੜੀਆ ਸਾਰ ਹੋਯਾ
ਰਾਮ ਦੇਵ ਫਰਾਲੇ ਦਾ ਚੌਧਰੀ ਸੀ ਭਾਈਚਾਰਾ ਲੈ ਨਾਲ ਬੁਰਿਆਰ ਹੋਯਾ
ਹੈਸਨ ਹਾਦੀਆਬਾਦ ਪਠਾਣ ਜਿਹੜੇ ਕਾਲ ਉਨ੍ਹਾਂ ਦੇ ਸਿਰ ਅਸਵਾਰ ਹੋਯਾ
ਖੱਕੇ ਵਾਲੀਏ ਤੇ ਹੋਰ ਚੌਧਰੀ ਕਈ ਕੱਠ ਮਜ਼ਕੀ ਕਾ ਆਣ ਭਾਰ ਹੋਯਾ
ਲੈਕੇ ਭੀੜ ਭਾਰੀ ਨਿਕਲ ਸ਼ਹਿਰ ਵਿਚੋਂ ਰੋਕ ਸਿੰਘਾਂ ਦਾ ਕਰਨ ਵਿਚਾਰ ਹੋਯਾ
ਦੋ ਮੀਲ ਅਗੇ ਕਰਤਾਰ ਸਿੰਘਾ ਭਾਰੀ ਫੌਜ ਲੈ ਕੇ ਸੂਬਾ ਬਾਹਰ ਹੋਯਾ

### ਭਾਰੀ ਜੰਗ

ਓਧਰ ਸਿੰਘ ਅਤੇ ਦੀਨਾ ਬੇਗ ਸਾਥੀ ਮਾਰ- ਮਾਰ ਕਰ ਵਿਚ ਮੈਦਾਨ ਆਏ
ਨਾਸਰ ਅਲੀ ਅਗੇ ਤੋਪਾਂ ਬੀੜੀਆਂ ਸਨ ਮੁਸਲਮਾਨ ਲੈ ਬਹੁਤ ਸਾਮਾਨਆਏ
ਜ਼ੋਰ ਪਾਯਾ ਜੰਜ਼ੈਲਾਂ ਜੰਬੂਰਿਆਂ ਨੇ ਗੋਲੇ ਤੋਪ ਦੇ ਧੂੜ ਧੁਮਾਨ ਆਏ
ਸਿੰਘਾਂ ਪਾਸ ਨ ਤੋਪ ਜੰਜੈਲ ਕੋਈ ਉਹ ਤਾਂ ਰੱਖ ਕੇ ਛਾਤੀ ਦਾ ਤਾਨ ਆਏ
ਜਾ ਉਨ੍ਹਾਂ ਦੀ ਦਿਲੀਂ ਸ਼ਹੀਦੀਆਂ ਦੇ ਉਤੇ ਰੱਖ ਕੇ ਤਲੀ ਦੇ ਜਾਨ ਆਏ
ਹੱਲਾ ਕਰ ਕੇ ਸਿੰਘ ਆ ਗਲ ਪਏ ਜੁਟੇ ਵਿਚ ਮੈਦਾਨ ਜਵਾਨ ਆਏ
ਜੰਗ ਤੇਗ ਦਾ ਖਾਲਸੇ ਪਾ ਦਿਤਾ ਗਜ ਓਧਰੋਂ ਭੀ ਮੁਸਲਮਾਨ ਆਏ
ਖਟਾ ਖਟ ਤੇਗਾਂ ਜੋਰ ਨਾਲ ਚਲਣ ਲਹਿ ਗਏ ਪਲਾਂ ਵਿਚ ਘਾਨ ਆਏ
ਤੇਗ ਸਿੰਘਾਂ ਦੀ ਝੱਲਣੀ ਹੋਈ ਔਖੀ ਲਗ ਪਏ ਵੈਰੀ ਘਬਰਾਨ ਆਏ
ਧਾੜ ਮਾਂਗਵੀਂ ਹਟਕੇ ਲੜਨ ਲਗੀ ਸਿੰਘ ਜੋਰ ਦੇ ਵਿਚ ਪਛਾਨ ਆਏ
ਵਿਚ ਪਲਾਂ ਦੇ ਲੱਥ ਸਥਾਰ ਗਏ ਵੇਖ ਵਧ ਅਗੇ ਵਡੇ ਖਾਨ ਆਏ
ਜਥੇ ਹੋਇ ਅਗੇ ਕਰਤਾਰ ਸਿੰਘਾ ਨਿਰਭੈ ਹੋ ਜੰਗ ਮਚਾਨ ਆਏ

ਤਥਾ

ਹਟਦੀ ਫੌਜ ਹਰਾਵਲ ਖਾਂ ਡਿੱਠੀ ਆਯਾ ਸੂਰਮਾ ਮਾਰ ਤਲਵਾਰ ਅਗੇ
ਦੂਜੇ ਪਾਸਿਓ ਖਾਂ ਬੁਲੰਦ ਝੁਕਿਆ ਲਾ ਕੇ ਦੋ ਹਜ਼ਾਰ ਅਸਵਾਰ ਅਗੇ
ਖੈਰੇ ਸ਼ਾਹ ਵਧਿਆ ਭਾਰਾ ਜ਼ੋਰ ਦੇਕੇ ਛੱਡ ਤੀਰ ਬੰਦੂਕ ਬੁਛਾਰ ਅਗੇ
ਐਲੀ ਐਲੀ ਕਰਦੇ ਵਧੇ ਸੂਰਮੇ ਜਾਂ ਵਧੇ ਖਾਲਸੇ ਦੇ ਜਥੇਦਾਰ ਅਗੇ
੧ਕਰਮਸਿੰਘਜੱਸਾ ਸਿੰਘ ਬਲੀ ਯੋਧੇਖਯਾਲਾ ਸਿੰਘ ਵਧਯਾਲਾਹ ਸੱਬਾਰ ਅਗੇ
ਮਾਰੋ ਮਾਰ ਦਾ ਪੈ ਗਿਆ ਆਣ ਰੌਲਾ ਡਟੇ ਨਿਕਲ ਕੇ ਜਾ ਸਰਦਾਰ ਅਗੇ
ਭਿੜੇ ਸੂਰਮੇ ਲਾਹ ਕੇ ਚਾ ਦਿਲ ਦੇ ਆਪੋ ਆਪਣੇ ਕਰ ਹਥਿਆਰ ਅਗੇ
ਕਰਮ ਸਿੰਘ ਜੱਸਾ ਸਿੰਘ ਪੈਣ ਜਿਧਰ ਪੈ ਜਾਂਵਦੀ ਭਾਰੀ ਪੁਕਾਰ ਅਗੇ
ਸਿੰਘਾਂ ਵਧ ਕੇ ਵਾਢ ਮੈਦਾਨ ਪਾਈ ਵੈਰੀ ਧਰ ਧਕੇ ਤਲਵਾਰ ਅਗੇ
ਘੋੜੇ ਮਣੇ ਸੰਜੋਆਂ ਦੇ ਕੱਟ ਜਾਂਦੇ ਦੇਂਦੇ ਅੜਨ ਨਾ ਤੇਗ ਦੇ ਵਾਰ ਅਗੇ
ਵੈਰੀ ਹੌਂਸਲੇ ਛੱਡ ਕੇ ਹਟਣ ਲਗੇ ਸਿੰਘ ਹੋ ਰਹੇ ਕਦਮ ਉਲਾਰ ਅਗੇ
ਜੋਰ ਵੈਰੀਆਂ ਭੀ ਲਾਯਾ ਪੱਬਾਂ ਤੋੜੀ ਪੇਸ਼ ਗਈ ਨ ਤੇਗ ਦੀ ਮਾਰ ਅਗੇ
ਸਾਰੇ ਮੋਰਚੇ ਛੁਟ ਗਏ ਵੈਰੀਆਂ ਤੋਂ ਆਵੇ ਕੋਈ ਭੀ ਨ ਕਦਮ ਚਾਰ ਅਗੇ
ਹਾਰ ਆਉਂਦੀ ਡਿੱਠੀ ਕਰਤਾਰ ਸਿੰਘਾਂ ਖਾਂ ਹਰਾਵਲ ਆਯਾ ਜ਼ੋਰ ਧਾਰ ਅਗੇ

ਤਥਾ

ਜੱਸਾ ਸਿੰਘ ਅਗੇ ਖਾਂ ਬੁਲੰਦ ਅੜਿਆ ਜੁਟੇ ਸੂਰਮੇ ਵਿਚ ਮੈਦਾਨ ਭਾਈ
ਓਧਰ ਖਾਂ ਹਰਾਵਲ ਵਧਿਆ ਆ ਪੈਜ ਗੜ੍ਹੀਏ ਕਰਮ ਸਿੰਘ ਆਨ ਭਾਈ
ਉਸੇ ਥਾਂ ਹੀ ਡਕ ਕੇ ਮੋੜ ਦਿਤਾ ਤੇਗਾਂ ਮਾਰਕੇ ਕਰ ਹੈਰਾਨ ਭਾਈ
ਜੱਸਾ ਸਿੰਘ ਹਥੋਂ ਖਾਂ ਬੁਲੰਦ ਮੋਯਾ ਰਿਹਾ ਸੂਰਮੇ ਦਾ ਵਿਚੇ ਤਾਨ ਭਾਈ
ਢਾਹ ਲਿਆ ਹਰਾਵਲ ਖਾਨ ਤਾਈਂ ਕਰਮ ਸਿੰਘ ਜਵਾਨ ਪਛਾਨ ਭਾਈ
ਖੈਰੇ ਸ਼ਾਹ ਟੁੱਟਾ ਕਰਮ ਸਿੰਘ ਉਤੇ ਨਾਲ ਚੋਣਵੇਂ ਲੈ ਜਵਾਨ ਭਾਈ
ਹੋਵੇਂ ਸ਼ੇਰ ਮੈਦਾਨ ਦੇ ਵਿਚ ਤੁਝੇ ਆਪੋ ਆਪਣੇ ਕਸਬ ਦਿਖਾਨ ਭਾਈ

੧ਕਰਮ ਪੰਜਗੜ੍ਹੀਆ।

ਕੱਠੇ ਵਾਰ ਹੋ ਗਏ ਕਰਤਾਰ ਸਿੰਘਾ ਦੋਵੇਂ ਹੋਏ ਸ਼ਹੀਦ ਸੁਜਾਨ ਭਾਈ

ਨਾਸਰ ਅਲੀ ਖਾਂ ਦਾ ਮਰਨਾ ਤੇ ਸਿੰਘਾਂ ਦੀ ਫਤਹ

ਦੋ ਤਿੰਨ ਏਹ ਸੂਰਮੇਂ ਜਦੋਂ ਡਿੱਗੇ ਬਾਕੀ ਛੱਡ ਕੇ ਮੋਰਚੇ ਧਾਇ ਗਏ
ਰਾਮ ਦੇਵ ਅਤੇ ਧਰਮ ਚੰਦ ਜਹੇ ਲਾਲੇ ਮੂਸੇ ਉਹ ਪਿੱਠਾਂ ਵਿਖਾਇ ਗਏ
ਨਾਸਰ ਅਲੀ ਹੋ ਬੇਉਮੈਦ ਨੱਠਾ ਸਾਥੀ ਨਾਲ ਦੇ ਦੁੰਬ ਦਬਾਇ ਗਏ
ਧਾਵਾ ਕੀਤਾ ਨਵਾਬ ਕਪੂਰ ਸਿੰਘ ਨੇ ਵੈਰੀ ਸਾਰੇ ਹੀ ਖਿੰਡ ਖਿੰਡਾਇ ਗਏ
ਝੱਲੀ ਤੇਗ ਦੀ ਚਾਲ ਨ ਮੂਲ ਗਈ ਡਰ ਮੌਤ ਤੋਂ ਮੂੰਹ ਛੁਪਾਇ ਗਏ
ਖਯਾਲਾ ਸਿੰਘ ਨੇ ਸੂਬਾ ਜਾ ਘੇਰ ਲਿਆ ਯਾਰ ਦੋਸਤ ਪੱਲਾ ਛੁਡਾਇ ਗਏ
ਨਾਸਰ ਅਲੀ ਨੂੰ ਘੋੜਿਓਂ ਸੁਟ ਲਿਆ ਹੋ ਮਾਨ ਗੁਮਾਨ ਹਵਾਇ ਗਏ
ਜ਼ਮੀਨ ਚੁਕ ਲੈ ਆਯਾ ਕਰਤਾਰ ਸਿੰਘਾ ਨਾਸਰ ਅਲੀ ਉਤੇ ਦੇਖ ਛਾਇ ਗਏ

ਸਿੰਘਾਂ ਨੇ ਜਲੰਧਰ ਵਿਚ ਲੁਟ ਮਚਾਣੀ

ਵੈਰੀ ਛੱਡ ਮੈਦਾਨ ਨੂੰ ਨਠ ਗਏ ਸਿੰਘਾਂ ਜ਼ਾਲਮ ਦਾ ਝੰਡਾ ਪੁਟਿਆ ਸੀ
ਕੋਹਾਂ ਤੱਕ ਪਿਛੇ ਚੜ੍ਹ ਵੈਰੀਆਂ ਦੇ ਚੁਣ ਚੁਣ ਚੰਗੀ ਤਰ੍ਹਾਂ ਕੁੱਟਿਆ ਸੀ
ਹੱਲਾ ਕਰਕੇ ਸਿੰਘ ਪਏ ਸ਼ਹਿਰ ਉਤੇ ਦਿਲ ਖੋਲ੍ਹ ਕੇ ਓਸ ਨੂੰ ਲੁਟਿਆ ਸੀ
ਜਿਨ੍ਹਾਂ ਹਥ ਚੁਕੇਹੋਏ ਪਾਰ ਜਲਦੀ ਜਿਹੜਾ ਸ਼ਰਨ ਪਿਆ ਮੌਤੋਂ ਛੁਟਿਆ ਸੀ
ਘਰ ਖਾਨਾਂ ਅਮੀਰਾਂ ਦੇ ਸਾਫ ਕੀਤੇ ਮੁਲਾਂ ਕਾਜ਼ੀਆਂ ਦਾ ਮਾਨ ਟੁਟਿਆ ਸੀ
ਇਰਦ ਗਿਰਦ ਸਭਫਿਰਕਰਤਾਰ ਸਿੰਘਾ ਸਿੰਘਾਂ ਤਲਕਾ ਸਾਫਕਰਸੁਟਿਆ ਸੀ

ਵਾਕ ਕਵੀ

ਸਿੰਘਾਂ ਫਤਹ ਤਲਵਾਰ ਦੇ ਜ਼ੋਰ ਪਾਈ ਦੀਨਾ ਬੇਗਨੂੰ ਤਖਤ *ਬੈਠਾਇ ਭਾਈ
ਸੇਵਾ ਓਸਨੇ ਪੰਥ ਦੀ ਕਰ ਚੰਗੀ ਅਗੇ ਖਾਲਸੇ ਸੀਸ ਝੁਕਾਇ ਭਾਈ
ਨਕਦ ਪੰਜ ਹਜ਼ਾਰ ਦਾ ਕਰ ਕੁਣਕਾ ਦਿਤਾ ਪੰਥ ਤਾਈਂ ਛਕਵਾਇ ਭਾਈ
ਵੀਹਹਜ਼ਾਰ ਨਕਦੀ ਬਹੁਤਾ ਦਾਰੂ ਸਿਕਾ ਕੀਤਾ ਪੰਥ ਦੇ ਪੇਸ਼ ਸੂ ਆਇ ਭਾਈ
ਅਗੋਂ ਵਾਸਤੇ ਪੰਥ ਦਾ ਦਾਸ ਰਹਾਂ ਨਾ ਦਿਆਂ ਅਹਿਸਾਨ ਭੁਲਾਇ ਭਾਈ.

*ਦਸੰਬਰ ੧੭੫੭।

ਨਾਸਰਅਲੀ ਦਿਤਾ ਵਡਭਾਗ ਸਿੰਘ ਨੂੰ ਦਿਤੀਓਸਨੇ ਓਹਨੂੰ ਸ਼ਜ਼ਾਇ ਭਾਈ
ਜਿਵੇਂ ਓਸਨੇ ਸਾੜਿਆ ਥੰਮ੍ਹ ਸਾਹਿਬ ਦਿਤਾ ਓਸਨੂੰ ਤਿਵੇਂ ਜਲਾਇ ਭਾਈ
ਖਾਨਦਾਨੀਆਂ ਬੇਗਮਾਂ ਖਾਲਸੇ ਨੇ ਲਈਆਂ ਕਠੀਆਂ ਬਹੁਤ ਕਰਾਇ ਭਾਈ
ਕਿਹਾ ਉਨ੍ਹਾਂ ਨੂੰ ਖੁਸ਼ੀ ਦੇ ਨਾਲ ਤੁਸੀਂ ਸਿੰਘਾਂ ਨਾਲ ਆਨੰਦ ਪੜ੍ਹਾਇ ਭਾਈ
ਚਲੋ ਸਿੰਘਣੀਆਂ ਹੋਕੇ ਘਰੀਂ ਵਸੋ ਹੋਈਆਂ ਬਹੁਤ ਤਿਆਰ ਸੁਣਾਇ ਭਾਈ
ਸ਼ੁਧ ਕਰਕੇ ਸਿੰਘਾਂ ਨੇ ਮੇਲ ਲਈਆਂ ਘਰੀਂ ਰੱਖੀਆਂ ਫੇਰ ਸਦਾਇ ਭਾਈ
ਓਨ੍ਹਾਂ ਵਿਚੋਂ*ਔਲਾਦ ਕਰਤਾਰ ਸਿੰਘਾਂ ਕਈ ਥਾਂ ਵਧੀ ਹੈ ਲਖਾਇ ਭਾਈ

### ਰਾਜਾ ਬੀਕਾਨੇਰ ਵਾਲੇ ਨੇ ਸਿੰਘਾਂ ਨੂੰ ਮਦਦ ਵਾਸਤੇ ਬੁਲਾਉਣਾ

ਬਾਹਰੋਂ ਆਇਆ ਵੈਰੀ ਸਾਂਭ ਸਕਦੇ ਨਾ ਨਿਤ ਲੁਟ ਲੈ ਜਾਣ ਪਠਾਨ ਦੇਖੋ
ਚੜ੍ਹ ਕਾਬਲੋਂ ਅਹਿਮਦ ਸ਼ਾਹ ਆਉਂਦਾ ਕਰ ਜਾਵੰਦਾ ਦੇਸ ਵੈਰਾਨ ਦੇਖੋ
ਧਨ ਮਾਲ ਤੇ ਦੌਲਤਾਂ ਪਤਾ ਤਾਈਂ ਖਾਕ ਮੇਲ ਜਾਂਦਾ ਨਾਲ ਤਾਨ ਦੇਖੋ
ਓਹਦੇ ਨਾਲ ਨਾ ਜ਼ੋਰ ਅਜ਼ਮਾਈ ਕਰਦੇ ਰਾਜੇ ਹਿੰਦ ਦੇ ਮੂੜ੍ਹ ਨਾਦਾਨ ਦੇਖੋ
ਮਥਰਾ ਤੀਕ ਉਜਾੜਕੇ ਦੇਸ ਗਿਆ ਤੰਗ ਕਰ ਸਾਰੀ ਹਿੰਦੁਸਤਾਨ ਦੇਖੋ
ਆਪੋ ਵਿਚ ਲੜਾਈਆਂ ਕਰਨ ਲਈ ਭਾਰੇ ਸ਼ੇਰ ਬਣਦੇ ਸੀ ਪਛਾਨ ਦੇਖੋ
ਓਹਨੀਂ ਦਿਨੀਂ ਰਾਜੇ ਜੈਸਲਮੀਰ ਵਾਲੇ ਵਡਾ ਕਰਕੇ ਜ਼ੋਰ ਗੁਮਾਨ ਦੇਖੋ
ਬੀਕਾਨੇਰੀਏ ਦਾ ਮੁਲਕ ਮਲ ਲਿਆ ਰਾਜਾ ਹਾਰਿਆ ਵਿਚ ਮੈਦਾਨ ਦੇਖੋ
ਬੀਕਾਨੇਰੀਏ ਨੇ ਤੰਗ ਪੈ ਕਰਕੇ ਆਲਾ ਸਿੰਘ ਮਸ਼ਵਰਾ ਠਾਨ ਦੇਖੋ
ਓਸ ਸਿੰਘਾਂ ਦਾ ਦਲ ਬੁਲਾਇ ਲਿਆ ਭਾਰੀ ਰਕਮ ਦੇਣੀ ਕੀਤੀ ਆਨ ਦੇਖੋ
ਵੀਹ ਬਾਈ ਹਜ਼ਾਰ ਹੋ ਗਿਆ ਕੱਠਾ ਚੜ੍ਹਿਆ ਮਾਰ ਧੌਂਸਾ ਬਲਵਾਨ ਦੇਖੋ
ਪਾਰ ਹੋ ਸਤਲੁਜ ਕਰਤਾਰ ਸਿੰਘਾ ਲੁਟ ਜ਼ਾਲਮ ਘਰੀਂ ਮਚਾਨ ਦੇਖੋ

---

*ਅਨੂਪ ਸਿੰਘ ਬ੍ਰਾਹਮਣ ਸਿੰਘ ਚਨਾਲਥਲ ਕਾ ਮਾਲਵਾ ) ਕੇਹਰ ਸਿੰਘ ਮਢਿਆਲੇ ਵਾਲਾ ਤਖਤ ਸਿੰਘ ਪੰਜਗੜ੍ਹ ਦਾ ਲਾਲ ਸ਼ਿੰਘ ਰਸਿਆਂ ਦਾਂ ਖੈਰਾ ਸਿੰਘ ਰੱਤੋਕਿਆਂ ਦਾ ਝੱਬਰਸਿੰਘਨੰਦ ਸਿੰਘ ਬੈਰ ੜ ਹਾਤਾ ਚੂੰਘਾਂ ਦਾ ਬੁਲਾਕਾ ਸਿੰਘ ਨਾਨੋਕਿਆ ਦਾਇਤਿਆਦਿਕ ਬਹੁਤ ਸਿੰਘਾਂ ਨੇ ਮੁਸਲਮਾਨੀਆਂ ਸ਼ੁਧ ਕਰਕੇ ਅਨੰਦ ਪੜ੍ਹਾਏ ਸਨ। (ਪੰਥ ਪ੍ਰਕਾਸ਼ ਭਾਈ ਰਤਨਸਿੰਘ ਜੀ ਸਫਾ ੪੨੧)

ਜੈਸਲ ਮੇਰ ਉਤੇ ਸਿੰਘਾਂ ਦੀ ਚੜ੍ਹਾਈ

ਮਾਰੋ ਮਾਰ ਕਰਦੇ ਸਿੰਘ ਚੜ੍ਹ ਪਏ ਕਠੇ ਹੋ ਕੇ ਵੀਹ ਹਜ਼ਾਰ ਭਾਈ
ਆਪੋ ਆਪਣੇ ਜਥ ਸੰਭਾਲ ਚੱਲੇ ਜੰਗੀ ਸਾਜ਼ ਸਣੇ ਜਥੇਦਾਰ ਭਾਈ
ਮੋਹਰੀ ਬੀਰ ਨਵਾਬ ਕਪੂਰਸਿੰਘ ਜੀ ਜੱਸਾ ਸਿੰਘਾ ਆਹਲੂਵਾਲ ਸਾਰ ਭਾਈ
ਸ਼ਾਮ ਸਿੰਘ ਸ੍ਰਦਾਰ ਭੀ ਨਾਲ ਚੜ੍ਹਿਆ ਵਡਾ ਜੰਗੀ ਜੋਧਾ ਖਬਰਦਾਰ ਭਾਈ
ਹੋਯਾ ਨਾਲ ਜੱਸਾ ਸਿੰਘ ਰਾਮਗੜ੍ਹੀਆ ਹਰੀ ਸਿੰਘ ਭੰਗੀ ਸਰਦਾਰ ਭਾਈ
ਕਰਨਸਿੰਘ ਕਰੋੜਾਸਿੰਘ ਪੈਜਗੜ੍ਹੀਏ ਸ਼ੁਕ੍ਰ ਚਕੀਆਂ ਚੜ੍ਹਤ ਸਿੰਘ ਸਾਰ ਭਾਈ
ਜੈ ਸਿੰਘ ਘਨਈਆ ਸਰਦਾਰ ਹੈਸੀ ਤਾਰਾ ਸਿੰਘ ਡਲੇਵਾਲਾ ਕਾਰ ਭਾਈ
ਹੀਰਾ ਸਿੰਘ ਅਤੇ ਕਰਮ ਸਿੰਘ ਦੋਵੇਂ ਇਹ ਨਕਈ ਸਨ ਭਰੇ ਬਲਕਾਰ ਭਾਈ
ਦੀਪ ਸਿੰਘ ਅਤੇ ਨੱਬਾ ਸਿੰਘ ਦੋਵੇਂ ਇਹ ਸ਼ਹੀਦ ਸਰਦਾਰ ਵਿਚਾਰ ਭਾਈ
†ਆਲਾ ਸਿੰਘ ਗੁਰਦਿਤਸਿੰਘ ਚੈਨਸਿੰਘ ਸੀ ਬੁਢਾਸਿੰਘ ਧਨੀਤਲਵਾਰ ਭਾਈ
ਦਯਾਸਿੰਘਗੁਰਬਖਸ਼ਸਿੰਘ,ਸਿੰਘ ਸੁਧਾ ਬਿਘਰ ਸਿੰਘ ਸਣੇ ਇਹਭੀਚਾਰ ਭਾਈ
ਭੋਮਾ ਸਿੰਘ ਸਰਦਾਰ ਬਘੇਲ ਸਿੰਘ ਜੀ ਭਾਗ ਸਿੰਘ ਸੀ ਬੀਰ ਅਪਾਰ ਭਾਈ
ਦਰਗਾਹਾ ਸਿੰਘ ਜਹੇ ਸੂਰਮੇ ਚੜੇ ਆਕੇ ਵਡੇ ਜੋਸ਼ਅੰਦਰ ਧੌਂਸਾ ਮਾਰ ਭਾਈ
ਵਿਚ ਦੇਸ਼ ਸਾਰੇ ਧੂੰਮਾਂ ਆਣ ਪਈਆਂ ਕੰਬੇ ਖਾਨ ਸਾਰੇ ਡਰ ਧਾਰ ਭਾਈ
ਕਰਬਲਾਟ ਅਮੀਰਾਂ ਦੀ ਘਰੀਂ ਪਿਆ ਡਰੇ ਜ਼ਾਲਮ ਆ ਇਕੋ ਵਾਰ ਭਾਈ
ਜਾਂਦਾ ਸਿੰਘਾਂ ਦਾ ਦਲ ਕਰਤਾਰ ਸਿੰਘਾ ਵਡੇ ਤੇਜ਼ ਵਾਲਾ ਸ਼ਾਨਵਾਰ ਭਾਈ

ਤਥਾ

ਸਿੰਘ ਮਾਲਵੇ ਥੀਂ ਲੰਘ ਅਗ੍ਹਾਂ ਗਏ ਬਹਿਕਾ ਬੀਘੜਾ ਰਾਣੀਆਂ ਜਾਨ ਲੰਘੇ
ਮੁਹੰਮਦ ਖਾਂ ਤੇ ਹਸਨ ਖਾਂ ਰਾਣੀਆਂ ਦੇ ਥੋੜ੍ਹਾ ਲੜੇ ਸਿੰਘਮਿਟੀਆਂ ਛਾਨ ਲੰਘੇ
ਸਿੰਘ ਜਾ ਵੜੇ ਬੀਕਾਨੇਰ ਅੰਦਰ ਲੰਮੇ ਪੰਧਾਂ ਨੂੰ ਮਾਰ ਜਵਾਨ ਲੰਘੇ
ਜਿਹੜੇ ਅੜੇ ਅਗੋਂ ਉਹ ਝਾੜ ਸੁਟੇ ਲੁਟ ਪੁਟ ਅਮੀਰ ਤੇ ਖਾਨ ਲੰਘੇ
ਆਕੜ ਖਾਂ ਭੰਨ ਆਕੜਾਂ ਕਰੇ ਸਿਧੇ ਲੈਂਦੇ ਨਜ਼ਰਾਂ ਜੰਗੀ ਸਮਾਨ ਲੰਘੇ

†ਇਹ ਆਲਾ ਸਿੰਘ, ਰਾਜਾ ਆਲਾ ਸਿੰਘ ਨਹੀਂ ਸੀ।

ਜੈਸਲਮੀਰ ਡਰ ਗਿਆ ਕਰਤਾਰ ਸਿੰਘਾ ਹੱਦ ਭੀ ਨਾਹਿੰ ਪਛਾਨ ਲੰਘੇ

### ਦੋਹਾਂ ਰਾਜਿਆਂ ਦੀ ਸੁਲਾਹ

ਜੈਸਲਮੇਰੀਏ ਨੇ ਕੀਤੀ ਸੋਚ ਲੰਮੀ ਡਰ ਸਿੰਘਾਂ ਤੋਂ ਇਹ ਵਿਚਾਰ ਕਰ ਲਈ
ਇਹ ਭੂਮਣੇ ਛਿੜੇ ਨ ਜਾਣ ਝਲੇ ਦੇਸ ਦੇਣ ਉਜਾੜ ਇਹ ਸਾਰ ਕਰ ਲਈ
ਝਟਪਟ ਉਸ ਛਡਕੇ ਵੈਰ ਸਾਰੇ ਬੀਕਾਨੇਰ ਤੋਂ ਸੁਲ੍ਹਾ ਦੀ ਸਾਰ ਕਰ ਲਈ
ਦੋਵੇਂ ਇਕ ਹੋ ਗਏ ਕਰਤਾਰ ਸਿੰਘਾ ਤਾਣੀ ਵਿਗੜੀ ਸਾਫ ਸਵਾਰ ਕਰ ਲਈ

### ਸਿੰਘਾਂ ਨੇ ਬੀਕਾਨੇਰੀਏ ਦਾ ਮੁਲਕ ਲੁਟਣਾ

ਨੈ ਲੰਘੇ ਖਵਾਜਾ ਵਿਸਾਰ ਦਿਤਾ ਬੀਕਾ ਨੇਰੀਏ ਕਰ ਦਿਖਾਯਾ ਸੀ
ਖਾਲੀ ਸਿੰਘਾਂ ਨੂੰ ਮੋੜਨਾ ਉਹ, ਚਾਹੇ ਫੋਕਾ ਹੀ ਠੂਠ ਚੁਮਾਯਾ ਸੀ
ਸਿੰਘਾਂ ਸਮਝ ਲਈ ਓਸਦੀ ਰਮਜ਼ ਸਾਰੀ ਉਹਦੇ ਦੇਸ ਤੇ ਹਥ ਉਠਾਯਾ ਸੀ
ਲੁਟ ਮਾਰ ਕੀਤੀ ਸ਼ੁਰੂ ਖਾਲਸੇ ਨੇ ਤੂਫਾਨ ਬਰਖਾ ਕਰਾਯਾ ਸੀ
ਜਦ ਵੇਖਿਆ ਉਸ ਨੇ ਜੋਰ ਸਿੰਘਾਂ ਭੁਲੀ ਚਾਤੁਰੀ ਆਣ ਘਬਰਾਯਾ ਸੀ
ਪੰਜਾਹ ਹਜ਼ਾਰ ਤੇ ਰਸਦ ਸਾਮਾਨ ਦੇ ਕੇ ਪਲਾ ਖਾਲਸੇ ਤੋਂ ਛੁਡਵਾਯਾ ਸੀ
ਸਿੰਘਾਂ ਲਗਦੇ ਹਥ ਹੀ ਉਸ ਵੇਲੇ ਜੈਸਲਮੀਰ ਜਾ ਮੂੰਹ ਦਿਖਾਯਾ ਸੀ
ਦੇਕੇ ਉਸ ਭੀ ਨਜ਼ਰ ਕਰਤਾਰ ਸਿੰਘਾ ਨੀਵਾਂ ਹੋ ਕੇ ਝਟ ਲੰਘਾਯਾ ਸੀ

### ਸਿੰਘਾਂ ਨੇ ਹਿੰਦੁਸਤਾਨ ਵਿਚ ਦੋਰਾ ਕਰਨਾ

ਸਿੰਘ ਲੰਘ ਗਏ ਜੈਸਲਮੇਰ ਵਿਚੋਂ ਦੇਸ ਅਗਲੇ ਧੁਮ ਮਚਾ ਦਿਤੀ
ਲੁਟ ਸ਼ਹਿਰ ਭਵਾਨੀ ਦੇ ਵਿਚ ਪਾਈ ਹੋਸ਼ ਹਾਕਮਾਂ ਵਾਲੀ ਭੁਲਾ ਦਿਤੀ
ਕਈ ਰਾਜਪੂਤਾਂ ਨਾਲ ਟਾਕਰੇ ਹੋਏ ਠਹਿਰੇ ਕਿਤੇ ਨ ਪਿਠ ਦਿਖਾ ਦਿਤੀ
ਸਿੰਘ ਹਾਂਸੀ ਹਿਸਾਰ ਨੂੰ ਚਲੇ ਗਏ ਜਾਨ ਸਭ ਦੀ ਡਰ ਕੰਬਾ ਦਿਤੀ
ਹਾਕਮ ਨਜਰਾਂ ਲੈ ਆਇ ਮਿਲਣ ਲਗੇ ਅੜਨ ਵਾਲਿਆਂ ਤਾਈਂ ਸਜਾ ਦਿਤੀ
ਫਤਿਆਬਾਦ ਅਗੋਂ ਰੋਹੀਆਂ ਰਤੀਆਂ ਜੀ ਲੁਟਮਾਰ ਕਰ ਸ਼ਾਨ ਗਵਾ ਦਿਤੀ
ਜਦੋਂ ਗਏ ਟੁਹਣੇ ਦੇ ਪਾਸ ਫਿਰਦੇ ਸ਼ਾਹ ਬਾਜ ਖਾਂ ਕਲਾ ਹਿਲਾ ਦਿਤੀ
ਥੋੜ੍ਹੀ ਮਾਰ ਖਾ ਸਿੰਘਾਂ ਤੋਂ ਨੱਠ ਗਿਆ ਛੂਤ ਓਸਦੀ ਖਾਲਸੇ ਲਾਹ ਦਿਤੀ

ਗਵਾਲ ਯਾਰ ਦੇ ਰਾਜ ਜਾ ਫਿਰਨ ਲਗੇ ਜਾਰਜ ਗੜ੍ਹ ਜਾ ਧੂੜ ਧੁਮਾ ਦਿਤੀ
ਜਾਰਜ ਤਾਮਸਨ ਆ ਕਰਤਾਰ ਸਿੰਘਾ ਫੌਜ ਖਾਲਸੇ ਦੇ ਅਗੇ ਡਾਹ ਦਿਤੀ

ਡਥਾ

ਹੈਸੀ ਮੁਲਕ ਫ੍ਰਾਂਸ ਦੇ ਰਹਿਣ ਵਾਲਾ, ਜਾਰਜ ਤਾਮਸਨ ਚਤੁਰ ਸਜਾਨ ਭਾਈ
ਉਹ ਸੇਂਧੀਏ ਦਾ ਮੁਖਤਾਰ ਹੈਸੀ ਸੂਬਾ ਸਮਝ ਲਵੋ ਆਕੜ ਖਾਨ ਭਾਈ
ਕਿਲ੍ਹਾ ਉਸ ਨੇ ਆਪਣਾ ਨਾਮ ਬੱਧਾ ਨਾਮ ਜਾਰਜ ਗੜ੍ਹ ਪਛਾਨ ਭਾਈ
ਜਥੇ ਸਿੰਘਾਂ ਦੇ ਓਸਦੇ ਗਏ ਨੇੜੇ ਫਰਾਂਸੀਸ ਲੜਿਆ ਅਗੋਂ ਆਨ ਭਾਈ
ਤਿੰਨ ਪਹਿਰ ਚੰਗਾ ਖਹਿਕੇ ਜੰਗ ਹੋਯਾ ਨੱਠਾ ਰਾਤ ਨੂੰ ਛਡ ਮੈਦਾਨ ਭਾਈ
ਕਿਲ੍ਹਾ ਜਾ ਕੇ ਆਪਣਾ ਕਾਇਮ ਕੀਤਾ ਸਿੰਘ ਹਟੇ ਹਿਸਾਰ ਨੂੰ ਜਾਨ ਭਾਈ
ਸਿੰਘਾਂ ਨਾਲ ਦਗਾ ਕਰਤਾਰ ਸਿੰਘਾ ਲਗੇ ਕਰਨ ਓਥੇ ਬੇਈਮਾਨ ਭਾਈ

ਸਿੰਘਾਂ ਨੇ ਵੈਰੀ ਦੇ ਦਗੇ ਤੋਂ ਬਚ ਜਾਣਾ ਤੇ ਹਿਸਾਰ ਨੂੰ ਲੁਟਣਾ

ਸਿੰਘ ਹਟੇ ਹਿਸਾਰ ਨੂੰ ਜਿਸ ਵੇਲੇ, ਵੈਰ ਵੈਰੀਆਂ ਚਿਤ ਰਖਾਯਾ ਸੀ
ਵਡੀ ਨਹਿਰ ਜੋ ਆਹੀ ਫਿਰੋਜ ਸ਼ਾਹੀ, ਪੁਲ ਉਸ ਦਾ ਵਿਚ ਤਕਾਯਾ ਸੀ
ਸਿੰਘਾਂ ਲੰਘਣਾ ਸੀ ਉਸ ਪੁਲ ਉਤੋਂ, ਰਲ ਵੈਰੀਆਂ ਮਤਾ ਪਕਾਯਾ ਸੀ
ਓਹਦੀ ਦੋਹੀਂ ਪਾਸੀਂ ਖਾਈਆਂ ਕੱਢੀਓ ਨੇ, ਬਹੁਤ ਸਾਰਾ ਬਾਰੂਦ ਦਬਾਯਾ ਸੀ
ਦਗਾ ਪੈ ਗਿਆ ਦਗੇ ਹੀ ਵਾਲਿਆਂ ਤੇ, ਘਰ ਆਪਣਾ ਆਪ ਜਲਾਯਾ ਸੀ
ਉਸ ਰਾਤ ਤਾਂ ਸਿੰਘ ਨਾ ਪਹੁੰਚ ਸਕੇ, ਗੁਰੂ ਹਥ ਦੇ ਆਪ ਬਚਾਯਾ ਸੀ
*ਮੀਰ ਹਸਨ ਦੀ ਆਪਣੀ ਫੌਜ ਕਿਧਰੋਂ, ਰਾਤ ਆ ਓਥੇ ਫੇਰਾ ਪਾਯਾ ਸੀ
ਡਿਠਾ ਰਾਖਿਆਂ ਨੇ ਸਿੰਘ ਆ ਗਏ ਨੇ, ਝਟ ਤੋੜਾ ਬਾਰੂਦ ਨੂੰ ਲਾਯਾ ਸੀ
ਦਿਤੀ ਆਪਣੀ ਫੌਜ ਉਡਾ ਸਾਰੀ, ਪਿਛੋਂ ਸਿੰਘਾਂ ਦਾ ਭੀ ਦਲ ਆਯਾ ਸੀ
ਹੱਲਾ ਕਰ ਉਸ ਸ਼ਹਿਰ ਦੇ ਵਿਚ ਵੜ ਗਏ, ਵਡਾ ਊਧਮ ਜਾਇ ਮਚਾਯਾ ਸੀ
ਮੀਰ ਹਸਨ ਜੋ ਪੀਰ ਸੀ ਜੋਰ ਵਾਲਾ, ਫੜ ਉਸ ਦੇ ਤਾਈਂ ਦਬਾਯਾ ਸੀ
ਹਾਰ ਤਾਮਸਨ ਦੀ ਫੌਜ ਦੌੜ ਗਈ, ਮਥਾ ਕਿਸੇ ਨਾ ਠਹਿਰ ਕੇ ਡਾਹਯਾ ਸੀ

*ਪੀਰ ਮੀਨ ਹਸ਼ਨ ਹਿਸਾਰ ਦਾ ਹਾਕਮ ਸੀ।

ਫੜ ਖਾਨ ਅਮੀਰ ਚਾ ਬੰਦ ਕੀਤੇ ਜੱਸਾ ਸਿੰਘ ਨੇ ਸ਼ਹਿਰ ਲੁਟਾਯਾ ਸੀ
ਦਿਤਾ ਕਰ ਬਰਬਾਦ ਕਰਤਾਰ ਸਿੰਘਾ ਚੰਗਾ ਤੇਗ ਦਾ ਮਜ਼ਾ ਚਖਾਯਾ ਸੀ

ਬਦਾਲ ਪਿੰਡਾਂ ਵਿਚ ਸਿੰਘਾਂ ਦੀ ਦਲੇਰੀ

ਜਾਰਜ ਗੜ੍ਹ ਦੇ ਪਾਸ ਬਦਾਲ ਹੈਸੀ ਉਥੇ ਸਿੰਘ ਥੋਹੜੇ ਜਾ ਵੜੇ ਸੀ ਜੀ
ਮੁਸਲਮਾਨ ਅਗੇ ਗਊਆਂ ਮਾਰ ਰਹੇ ਸਿੰਘ ਫੜ ਤੇਗਾਂ ਅਗੇ ਅੜੇ ਸੀ ਜੀ
ਬੁੱਚੜ ਮਾਰਕੇ ਗਊਆਂ ਛੁਡਾ ਲਈਆਂ ਮੁਸਲਮਾਨ ਕੱਠੇ ਆਨ ਚੜੇ ਸੀ ਜੀ
ਫੌਜ ਤਾਮਸਨ ਦੀ ਨਾਲੇ ਪਈ ਆਕੇ ਸਿੰਘ ਸੂਤ ਤੇਗਾਂ ਅਗੇ ਖੜੇ ਸੀ ਜੀ
ਜੁਝ ਮਾਰ ਕੇ ਉਥੇ ਸ਼ਹੀਦ ਹੋਇ ਰੀਝਾਂ ਲਾਹ ਕੇ ਖਾਲਸੇ ਲੜੇ ਸੀ ਜੀ
ਬਾਕੀ ਨਿਕਲ ਗਏ ਕਰਤਾਰ ਸਿੰਘਾ ਵਿਚੋਂ ਤੀਹ ਕੁ ਦੁਸ਼ਮਣਾਂ ਫੜੇ ਸੀ ਜੀ

ਜਾਰਜ ਤਾਮਸਨ ਨੇ ਫੜੇ ਹੋਇ ਸਿੰਘਾਂ ਨੂੰ ਭੇਜ ਦੇਣਾ

ਸਿੰਘਾਂ ਲੁਟ ਹਿਸਾਰ ਦੇ ਵਿੱਚ ਪਾਈ ਕੈਦ ਕਰ ਅਮੀਰ ਬੈਠਾਇ ਸਾਰੇ
ਖਬਰ ਤਾਮਸਨ ਨੂੰ ਹੋਈ ਜਿਸ ਵੇਲੇ ਚਾਲੇ ਸਿੰਘਾਂ ਨੇ ਮਾਰ ਭੁਲਾਇ ਸਾਰੇ
ਤੀਹ ਸਿੰਘ ਉਹਦੇ ਪਾਸ ਕੈਦ ਜਿਹੜੇ ਉਸ ਵਿਚ ਹਿਸਾਰ ਪੁਚਾਇ ਸਾਰੇ
ਜੱਸਾ ਸਿੰਘ ਦੇ ਪਾਸ ਉਹ ਪਹੁੰਚ ਗਏ ਦੁਖ ਉਨ੍ਹਾਂ ਨੇ ਫੋਲ ਸੁਣਾਇ ਸਾਰੇ
ਭਾਰੀ ਦੇਇ ਸਜਾਂ ਜੱਸਾ ਸਿੰਘ ਨੇ ਜੀ ਮੁੜ ਖਾਨ ਅਮੀਰ ਛੁਡਾਇ ਸਾਰੇ
ਧਨ ਬੇਸ਼ੁਮਾਰ ਕਰਤਾਰ ਸਿੰਘਾ ਗਡੇ ਲਦਕੇ ਸਿੰਘਾਂ ਚਲਵਾਇ ਸਾਰੇ

ਜੈਪੁਰੀਏ ਰਾਜੇ ਨੇ ਸਿੰਘਾਂ ਦੀ ਸ਼ਰਨ ਲੈਣੀ

ਸਿੰਘ ਵੀਹ ਹਜ਼ਾਰ ਕੁ ਸੈਰ ਕਰਦਾ ਜੈਪੁਰ ਦੇ ਰਾਜ ਵਿਚ ਆਂਵਦਾ ਏ
ਅਗੋਂ ਰਾਜੇ ਨੇ ਬੜੀ ਦਾਨਾਈ ਕੀਤੀ ਮੁਲਕ ਆਪਣਾ ਸਾਰਾ ਬਚਾਂਵਦਾ ਏ
ਪੋਥੀ ਦਿਤੀ ਗੁਰੂ ਹਰਿ ਕ੍ਰਿਸ਼ਨ ਜਿਹੜੀ ਉਹ ਦੇਇ ਵਜ਼ੀਰ ਦੁੜਾਂਵਦਾ ਏ
ਨਕਦ ਪੰਝੀ ਹਜਾਰ ਤੇ ਪੰਜ ਘੋੜੇ ਨਜ਼ਰ ਸਿੰਘਾਂ ਦੀ ਉਹ ਪੁਚਾਂਵਦਾ ਏ
ਨਾਲੇ ਲਿਖਿਆ 'ਮੈਂ ਤਾਂ ਸਿਖ ਗੁਰ ਦਾ' ਵਡਾ ਅਕਲ ਦਾ ਫੰਧ ਚਲਾਂਵਦਾ ਏ
ਅਗੋਂ ਉਠ ਨਵਾਬ ਕਪੂਰ ਸਿੰਘ ਜੀ ਵਡਾ ਪੋਥੀ ਦਾ ਅਦਬ ਰਖਾਂਵਦਾ ਏ
ਗਿਆਰਾਂ ਸੌ ਦਮੜਾ ਉਹਦੀ ਭੇਟ ਕੀਤਾ ਪਿਛ੍ਹਾਂ ਖਾਲਸਾ ਵਾਂਗ ਪੂਤਾਂਵਦਾ ਏ

ਝੱਜਰ ਵਲ ਆ ਹੋਇ ਕਰਤਾਰ ਸਿੰਘਾ ਗਾਜ਼ੀ ਦੀਨ ਅਗੇ ਫੌਜ ਡਾਂਹਵਦਾ ਏ

ਸਿੰਘਾਂ ਨੇ ਝੱਜਰ ਫਤਹ ਕਰਨੀ

ਗਾਜ਼ੀ ਦੀਨ ਨਵਾਬ ਨੇ ਉਠ ਐਵੇਂ ਗਲ ਜਾਂਦੇ ਕਜ਼ੀਏ ਨੂੰ ਪਾਇ ਲਿਆ
ਖਾਂ ਨਜ਼ਾਬਤ, ਖਾਨ ਬਹਾਦਰ ਤਾਈਂ ਫੌਜ ਦੇ ਕੇ ਰਾਹ ਰੁਕਾਇ ਲਿਆ
ਆਉਂਦੇ ਖਾਲਸੇ ਨੂੰ ਖੜੇ ਰੋਕ ਐਵੇਂ ਰਾਹ ਜਾਂਦਾ ਕੁਪੱਤ ਬੁਲਾਇ ਲਿਆ
ਸਿੰਘ ਸੂਤ ਤੇਗਾਂ ਪਏ ਜਿਸ ਵੇਲੇ ਥੋੜੀ ਮਾਰ ਖਾ ਹੌਸਲਾ ਢਾਹਿ ਲਿਆ
ਸਿੰਘ ਝੱਜਰ ਨੂੰ ਮੁਧੀ ਕਰ ਲੰਘੇ ਪੈਰ ਅਗ੍ਹਾਂ ਨੂੰ ਫੇਰ ਉਠਾਇ ਲਿਆ
ਪਾਲੀ, ਪੋਪਲ ਬਾਦਸ਼ਾਹ ਪੁਰ ਤਾਈਂ ਪੱਟਗਾਵੇਂ ਕਨੌਦੇ ਨੂੰ ਜਾਇ ਲਿਆ
ਨਾਰਨੌਲ, ਪੁਰਖਾਨ, ਕਨੌੜੇ ਬਾਵਲ ਲੁਟ ਹਾਕਮਾਂ ਤਾਈਂ ਝੁਕਾਇ ਲਿਆ
ਗਏ ਵੱਲ ਦੂਜਾ ਨੋ ਕਰਤਾਰ ਸਿੰਘਾ ਦੇਸ ਸਿੰਘਾਂ ਨੇ ਝੂਣ ਹਿਲਾਇ ਲਿਆ

ਹਾਕਮ ਨੇ ਨਜਰਾਂ ਦੇਕੇ ਮੁਲਕ ਬਚਾ ਲੈਣਾ

ਸਿੰਘ ਗਏ ਦੁਜਾਨੇ ਦੇ ਜਦੋਂ ਨੇੜੇ ਸਾਰੇ ਆਣ ਹੋਏ ਕੱਠੇ ਖਾਨ ਅਤੇ
†ਖਾਂ ਅਬਦੁਲ ਸਮੁੰਦ ਦੁਜਾਨੇ ਵਾਲਾ ਬੈਜ਼ ਤਲਬ ਪਟੌਦੀਆ ਆਨ ਅਗੇ
ਇਸਮਾਈਲ ਬਹਾਦਰ ਗੜੇ ਵਾਲਾ ਆਣ ਡਟਿਆਂ ਵਿਚ ਮੈਦਾਨ ਅਗੇ
ਅਲੀਪੁਰ ਤੇ ਕੋਟਲੇ ਵਾਲਿਆਂ ਨੇ ਗੱਡੇ ਵਿਚ ਮੈਦਾਨ ਨਸ਼ਾਨ ਅਗੇ
ਫਰੀਦਾਬਾਦੀਏ ਹੋਰ ਰਈਸ ਕਈ ਕੱਠੇ ਹੋ ਅੜੇ ਮੁਸਲਮਾਨ ਅਗੇ
ਵਲ ਝੱਜਰੋਂ ਭੀ ਇਮਦਾਦ ਆਈ ਆ ਸਿੰਘ ਭੀ ਫਤਹ ਗਜਾਨ ਅਗੇ
ਦੋਹਾਂ ਪਾਸਿਆਂ ਤੋਂ ਮਾਰੂ ਵੱਜ ਪਏ ਲੜੇ ਨਿਕਲ ਮੈਦਾਨ ਜਵਾਨ ਅਗੇ
ਪਰ ਮਾਰ ਖਾਣੀ ਡਾਢੀ ਖਰੀ ਔਖੀ ਸਿੰਘ ਲਗੇ ਤੇਗਾਂ ਖੜਕਾਨ ਅਗੇ
ਥੋਹੜੀ ਮਾਰ ਖਾਕੇ ਸੁਲ੍ਹਾ ਕਰ ਲਈ ਹਾਰ ਆਪਣੇ ਸਿਰ ਝੁਕਾਨ ਅਗੇ
ਦੇਕੇ ਨਜ਼ਰ ਨਿਆਜ਼ ਕਰਤਾਰ ਸਿੰਘਾ ਸ਼ੁਕਰ ਕਰ ਤੂਫਾਨ ਲੰਘਾਨ ਅਗੇ

ਹੋਰ ਇਲਾਕੇ

ਸ਼ਾਹ ਨਹਿਰ ਅਤੇ ਜਮਨਾ ਨਦੀ ਅੰਦਰ ਦੇਸ ਝੂਨਕੇ ਸਿੰਘਾਂ ਹਿਲਾ ਦਿਤਾ
ਰੁਹਤਕ ਅਤੇ ਗੁਹਾਣਾ ਤੇ ਜਾਰੌਟਾ ਫਰਖ ਨਗਰ ਤੇ ਹੱਥ ਫਿਰਾ ਦਿਤਾ

†ਇਹ ਜਖਮੀ ਹੋ ਗਿਆ ਸੀ ਪਰ ਅੰਤ ਸਿੰਘਾਂ ਤੋਂ ਹਾਰ ਮੰਨ ਲਈ।

ਫਰਖ ਨਗਰੀਏ ਕਰਮ ਨਗਾਰ ਤਾਈਂ ਮੂਸੇ ਖਾਂ ਦੇ ਤਾਈਂ ਰੁਵਾ ਦਿਤਾ
ਥੋਹੜਾ ਜੰਗ ਕਰਕੇ ਪੈਂਗੀ ਆਣ ਡਿਗੇ ਮਾਰ ਖਾਲਸੇ ਨੇ ਚਾਉ ਲਾਹ ਦਿਤਾ
ਹੱਲਾ ਜਾਇ ਨਜ਼ੀਬਾਬਾਦ ਕੀਤਾ ਖਾਂ ਨਜ਼ੀਬ ਦਾ ਖੌਫ ਗਵਾ ਦਿਤਾ
ਏਸੇ ਤਰ੍ਹਾਂ ਫਿਰ ਦੇਸ ਕਰਤਾਰ ਸਿੰਘਾ, ਸਿੰਘਾਂ ਆਪਣਾ ਧਮ੍ਹਾਂ ਬੈਠਾ ਦਿਤਾ

ਵਾਕ ਕਵੀ

ਕਈ ਮਾਹ ਸਿੰਘਾਂ ਕੀਤਾ ਇਹ ਦੌਰਾ ਵਡੇ ਖਾਨ ਅਮੀਰ ਰੁਵਾਇ ਭਾਈ
ਕੌਈ ਅੜਿਆ ਦੇਸ ਦੇ ਵਿਚ ਨ ਸੀ ਦਮ ਚੰਮ ਦੇ ਖੂਬ ਚਲਾਇ ਭਾਈ
ਧਨ ਬੇ-ਸ਼ੁਮਾਰ ਹੀ ਪਾਸ ਸਿੰਘਾਂ ਫਿਰਨ ਨਾਲ ਵਹੀਰ ਲਦਾਇ ਭਾਈ
ਦੋ ਹਜ਼ਾਰ ਵਿਚੋਂ ਸਿੰਘ ਲੈ ਗੱਫਾ ਖੁਲ੍ਹਾ ਦੇਸ ਵਲੇ ਆਇ ਜਾਇ ਭਾਈ
ਹਿੱਸਾ ਆਪਦਾ ਘਰੀਂ ਪੁਚਾਇ ਜਾਂਦੇ ਫੇਰ ਆਂਵਦੇ ਹੋਰ ਸੁਣਾਇ ਭਾਈ
ਏਸੇ ਤਰ੍ਹਾਂ ਆਵਾਜਾਈ ਰਹੇ ਲੱਗੀ ਮਾਯਾ ਦੇਂਵਦੇ ਪਿਛ੍ਹਾਂ ਪੁਚਾਇ ਭਾਈ
ਪਰ ਫੇਰ ਵੀ ਦਲ ਦੇ ਨਾਲ ਤਦੋਂ ਸਮਾਨ ਹੋਯਾ ਬੇ ਬਹਾਇ ਭਾਈ
ਚੁਕੀ ਫਿਰਦੇ ਭਾਰ ਕਰਤਾਰ ਸਿੰਘਾ ਲਏ ਮਾਯਾ ਨੇ ਜਾਲ ਫਸਾਇ ਭਾਈ

ਸਿਮਰੂ ਦੀ ਬੇਗਮ

ਫਰੁਖ ਨਗਰ ਵਰਗੇ ਲੁਟੇ ਪਰਗਣੇ ਜਾਂ ਰੁਖ ਸਰਧਨੇ ਵੱਲ ਰਖਾਯਾ ਸੀ
ਬੇਗਮ੧ਸਿਮਰੂ ਦੀ ਓਥੇ ਰਾਜ ਕਰਦੀ ਭੇਦ ਉਸ ਸਾਰਾ ਸੁਣ ਪਾਯਾ ਸੀ
ਹੈ ਖਾਲਸੇ ਦਾ ਦਲ ਆਇ ਰਿਹਾ ਹਿਰਦਾ ਉਸਨੇ ਡਰ ਕੰਬਾਯਾ ਸੀ
ਚਿੱਠੀ ਪੰਥ ਦੇ ਵੱਲ ਸ਼ਿਤਾਬ ਲਿਖਦੀ ਤੇ ਅਧੀਨਗੀ ਤਾਈਂ ਜਤਾਯਾ ਸੀ
ਕਹਿੰਦੀ ਖਾਲਸਾ ਜੀ ਤੁਸੀਂ ਬੀਰ ਬਾਂਕੇ ਯੋਧੇ ਪਰਉਪਕਾਰੀ ਸੁਣਾਯਾ ਸੀ

---

੧ਇਹ ਸਿਮਰੂ ਪਹਿਲਾਂ ਭਰਤ ਰਧੂ ਵਾਲੇ ਰਾਜੇ ਪਾਸ ਨੌਕਰ ਸੀ ਪਰ ਰਹਿਣ ਵਾਲਾ ਫ੍ਰਾਂਸ ਦਾ ਸੀ। ਇਸਨੇ ਵਖਤਗੜ ਦੇ ਨਵਾਬ ਨੂੰ ਫਤਹ ਕੀਤਾ ਜਦ ਰਾਜੇ ਨੇ ਉਸ ਪ੍ਰਗਨੇ ਚੋ ਸਰਧਨਾਡੀਗ ਖੜਾਸਾ ਆਦਿ ਦਸ ਹਜ਼ਾਰ ਸ਼ਾਲਾਨਾ ਦੇ ਪਿੰਡ ਸਿਮਰੂ ਨੇ ਜਗੀਰ ਵਿਚ ਦਿਤੇ। ਸ਼ਿਮਰੂ ਨੇ ਇਕ ਕਸਮੀਰਨ ਜੈਬੁਲ ਨਿਸਾ ਨਾਲ ਸ਼ਾਦੀ ਕਰ ਲਈ ਤੇ ਸਿਮਰੂ ਦੇ ਮਰਨ ਪਿਛੋਂ ਓਹ ਕਸ਼ਮੀਰਨ ਸ਼ਿਮਰੂ ਦੀ ਬੇਗਮ ਬਣ ਬੈਠੀ ਤੇ ਦਾਨਾਈ ਨਾਲ ਕਾਰੋਬਾਰ ਨੂੰ ਸ਼ਿਰੇ ਚਾੜਿਆ। ਖਾਵੰਦ ਦੇ ਪਿਛੋਂ ਇਸਨੇ ਦਿੱਲੀ ਦਰਬਾਰ ਵਿਚ ਆਪਣਾ ਬੜਾ ਰਸੂਖ ਵਧਾ ਲਿਆ ਤੇ ਆਪਣਾ ਰਾਜ ਤਿੰਨ ਲੱਖ ਦਾ ਕਰ ਲਿਆ।

ਰੰਡੀ ਤੀਵੀਂ ਹਾਂ ਮਰਦ ਨਾ ਕੋਈ ਸਿਰ ਤੇ ਮੈਨੂੰ ਕਾਸਨੂੰ ਲੁਟਣਾਚਾਯਾ ਸੀ
ਮੈਂ ਗਰੀਬਣੀ ਦੀ ਰੋਜ਼ੀ ਖੋਹੋ ਨਾਹੀਂ ਗਊ ਸਮਝ ਮੈਨੂੰ ਕਰੋ ਦਾਯਾ ਸੀ
ਮੈਂ ਬੱਕਰੀ ਤੇ ਤੁਸੀਂ ਸ਼ੇਰ ਯੋਧੇ ਰਹਿਮ ਮੇਰੇ ਤੇ ਕਰੋ ਲਖਾਯਾ ਸੀ
ਤੁਹਾਡੇ ਵਾਸਤੇ ਦੇਸ ਹੈ ਪਿਆ ਖੁਲ੍ਹਾ ਹੈ ਪਿਆ ਜਹਾਨ ਤੇ ਸਾਯਾ ਸੀ
ਲੁਟੋ ਖਾਲਸਾ ਜੀ ਚੜ੍ਹਕੇ ਆੱਕੀਆਂ ਨੂੰ ਮੈਂ ਤੀਵੀਂ ਨਿਮਾਣੀ ਜਤਾਯਾ ਸੀ
ਇਹੋ ਜਿਹੀ ਅਰਜ਼ੀ ਲਿਖ ਭੇਜ ਦਿਤੀ ਸਿੰਘਾਂ ਪਾਸ ਵਕੀਲ ਲੈ ਆਯਾ ਸੀ
ਖੁਸ਼ ਹੋ ਨਵਾਬ ਕਪੂਰ ਸਿੰਘ ਨੇ ਧਾਵਾ ਕਰਨਾ ਤੁਰਤ ਹਟਾਯਾ ਸੀ
ਝਟ ਭੇਜ ਸਰਦਾਰ ਬਗੇਲ ਸਿੰਘ ਨੂੰ ਡਰ ਖਤਰਾ ਓਹਦਾ ਗਵਾਯਾ ਸੀ
ਕੀਤੀ ਖਾਤਰ ਓਸ ਬਘੇਲ ਸਿੰਘ ਦੀ ਬੈਠ ਬੇਗਮ ਨੂੰ ਸਮਝਾਯਾ ਸੀ
ਤੇਰੇ ਮੁਲਕ ਨੂੰ ਲੁੱਟਦਾ ਖਾਲਸਾ ਨਹੀਂ ਤੈਨੂੰ ਸਮਝ ਤੀਵੀਂ ਬਖਸ਼ਾਯਾ ਸੀ
ਉਹ ਆ ਗਈ ਨਾਲ ਬਘੇਲ ਸਿੰਘ ਦੇ ਵੀਹ ਹਜ਼ਾਰ ਆ ਨਕਦ ਟਿਕਾਯਾ ਸੀ
ਦਸ ਘੋੜੇ ਭੀ ਪੰਥ ਦੇ ਨਜ਼ਰ ਕੀਤੇ ਪੱਲਾ ਆਪਣਾ ਓਸ ਛਡਾਯਾ ਸੀ
ਆਦਰ ਦੇਇ ਨਵਾਬ ਕਪੂਰ ਸਿੰਘ ਨੇ ਵਿਦਾ ਬੇਗਮ ਤਾਈਂ ਕਰਾਯਾ ਸੀ
ਬਚ ਗਈ ਤੂਫਾਨ ਤੋਂ ਉਹ ਦਾਨੀ ਹੜ੍ਹ ਅਮਨ ਦੇ ਨਾਲ ਲੰਘਾਯਾ ਸੀ
ਜੋ ਅੜੇ ਸੋ ਝੜੇ ਕਰਤਾਰ ਸਿੰਘਾ ਸ਼ਰਨ ਪਿਆਂ ਨੂੰ ਪੰਥ ਵਡਿਆਯਾ ਸੀ

## ਸਿੰਘਾਂ ਨੂੰ ਬਿਪਤਾ

ਰਾਜ ਬੇਗਮ ਦਾ ਛੱਡ ਲੰਘ ਗਏ ਪਈਆਂ ਦੇਸ ਵਿਚ ਦੁਹਾਈਆਂ ਸਨ
ਹੱਥ ਜਾਇ ਲੁਹਾਰੂ ਤੇ ਮਾਰਿਉਂ ਨੇ ਲੁਟ ਕੀਤੀਆਂ ਖੂਬ ਸਫਾਈਆਂ ਸਨ
ਵਧੇ ਮੇਰਠ ਦੇ ਵਲ ਜ਼ੋਰ ਦੇਕੇ ਲੁਟਾਂ ਭਾਰੀਆਂ ਜਾਇ ਮਚਾਈਆਂ ਸਨ
ਹੈਸੀ ਤੱਲਕਾ ਉਹ *ਨਸੀਬ ਖਾਂ ਦਾ ਸੁਣ ਖਬਰਾਂ ਓਸਨੇ ਪਾਈਆਂ ਸਨ
ਗੁਸਾ ਖਾ ਵਜੀਰ ਨੇ ਦਿੱਲੀ ਵਿਚੋਂ ਫੌਜਾਂ ਭਾਰੀਆਂ ਤੁਰਤ ਚੜ੍ਹਾਈਆਂ ਸਨ
ਬੇਟਾ ਚੜ੍ਹਿਆ ਉਹਦਾ ਗੁਲਾਮ ਕਾਦਰ ਆਯਾ ਕਰਕੇ ਲੰਮੀਆਂ ਧਾਈਆਂ ਸਨ

*ਇਹੋ ਨਜੀਬੁਲ ਦੌਲਾ ਦਿੱਲੀ ਦਾ ਵਜੀਰ ਸੀ।

ਸੱਦੀ ਫੌਜ ਲਾਹੌਰ ਤੋਂ ਬਹੁਤ ਸਾਰੀ *ਕਰਮ ਦਾਦ ਖਾਂ ਧੂੜਾਂ ਧੁਮਾਈਆਂ ਸਨ
ਆਏ ਖਾਨ ਪਾਟੌਦੀ ਦੁਜਾਨੇ ਵਾਲੇ ਝੱਜਰ ਵਾਲਿਆਂ ਵਾਗਾਂ ਚਾਈਆਂ ਸਨ
ਰਲੇ ਹੋਰ ਟੁੱਟੇ ਫੁੱਟੇ ਆਨ ਬਹੁਤੇ ਫੌਜਾਂ ਚਾਰ ਚੁਫੇਰਿਓਂ ਆਈਆਂ ਸਨ
ਕੀਤਾਸਾਰਿਆਂਧਾਵਾਕਰਤਾਰ ਸਿੰਘਾ ਪਈਆਂ ਖਾਲਸੇ ਨੂੰ ਆਣ ਫਾਹੀਆਂ ਸਨ

ਸਿੰਘਾਂ ਦਾ ਦਲ

ਕਈ ਮਾਹ ਹੋਇ ਦਲ ਖਾਲਸ ਦੇ ਘਰੀਂ ਹਾਕਮਾਂ ਲੁਟ ਮਚਾਈ ਫਿਰਦੇ
ਬੜੇ ਸ਼ਹਿਰ ਤੇ ਪਰਗਨੇ ਮਾਰ ਲੁਟੇ ਤੇਗ ਜ਼ਾਲਮਾਂ ਉਤੇ ਉਠਾਈ ਫਿਰਦੇ
ਹਥ ਮਾਲ ਅਸਬਾਬ ਬੇਅੰਤ ਆਯਾ ਗੱਡੇ ਊਠ ਘੋੜੇ ਲਦਵਾਈ ਫਿਰਦੇ
ਮਾਯਾ ਚੰਦਰੀ ਨੇ ਜਾਲ ਪਾਏ ਹੋਏ ਲੋਭੀ ਸਿੰਘ ਹੋ ਪੈਰ ਫਸਾਈ ਫਿਰਦੇ
ਲਾਮ ਡੋਰੀ ਸਾਰੀ ਬੇਸ਼ੁਮਾਰ ਭਾਰੀ ਜਿਧਰ ਜਾਵੰਦੇ ਨਾਲ ਚਲਾਈ ਫਿਰਦੇ
ਸੂਮ ਚੰਦਰੇ ਵਾਂਗ ਕਰਤਾਰ ਸਿੰਘਾ ਮਾਯਾ ਲੱਕ ਦੇ ਨਾਲ ਬੰਨ੍ਹਾਈ ਫਿਰਦੇ

ਵੈਰੀਆਂ ਦਾ ਜੋਰ

ਸਿੰਘ ਫਸ ਗਏ ਲੋਭ ਦੇ ਜਾਲ ਅੰਦਰ ਵੈਰੀ ਚੜ੍ਹ ਕੇ ਬੇਸ਼ੁਮਾਰ ਆਏ
ਫੌਜਾਂ ਚਹੁੰ ਪਾਸੀਂ ਘੇਰਾ ਆਣ ਪਾਯਾ ਹਾਕਮ ਦੇਸ ਦੇ ਭੀ ਢੋਲ ਮਾਰ ਆਏ
ਸਿੰਘਾਂ ਨਾਲ ਵਹੀਰ ਸੀ ਬਹੁਤ ਭਾਰਾ ਹੋ ਦੀਨੀਏ ਬੜੇ ਹੁਸ਼ਿਆਰ ਆਏ
ਜੰਗ ਆਣ ਪਾਯਾ ਦੇਕੇ ਜ਼ੋਰ ਬਹੁਤਾ ਰੱਖ ਦਿਲਾਂ ਅੰਦਰ ਭਾਰੀ ਖਾਰ ਆਏ
ਬਣੀ ਸਿੰਘਾਂ ਦੇ ਭਾ ਦੀ ਆਣ ਔਖੀ ਅਚਨਚੇਤ ਘੇਰੇ ਵਿਚ ਘਾਰ ਆਏ
ਮਾਯਾ ਛੱਡਣੇ ਨੂੰ ਦਿਲ ਚਾਹੁੰਦਾ ਨ ਕੱਠੀ ਕੀਤੀ ਸੀ ਦੁਖ ਸਹਾਰ ਆਏ
ਹੁਣ ਲੜਨ ਜਾਂ ਮਾਯਾ ਦੀ ਕਰਨ ਰਾਖੀ ਹੋਇ ਬਹੁਤਹੀ ਦਿਲੋਂ ਲਚਾਰ ਆਏ
ਅਧੇ ਲੈ ਅਸਬਾਬ ਨੂੰ ਅਗ੍ਹਾਂ ਚਲੇ ਅਧੇ ਸਾਹਮਣੇ ਲ ਤਲਵਾਰ ਆਏ
ਸਿੰਘ ਵੀਹ ਹਜ਼ਾਰ ਕਰੀਬ ਹੈਸੀ ਵੈਰੀ ਚੜ੍ਹ ਓਦੂੰ ਹਿਸੇ ਚਾਰ ਆਏ
ਪਿਆ ਭਾਰੀ ਘਮਸਾਨ ਕਰਤਾਰ ਸਿੰਘਾ ਸਿੰਘ ਘੇਰੇ ਅੰਦਰ ਬੇਸ਼ੁਮਾਰ ਆਏ

ਫੱਗਣ ੧੮੧੫ ਨੂੰ ਘਮਸਾਨ ਯੁਧ

ਅਧੇ ਸਿੰਘ ਅਸਬਾਬ ਨੂੰ ਵਿਚ ਕਰ ਕੇ ਚਲੇ ਦੇਸ ਦਾ ਰੁਖ ਰਖਾ ਭਾਈ

*ਕਰਮ ਦਾਦ ਖਾਂ ਕਾਬਲੀ ਸੂਬਾ ਸੀ।

ਅਧੇ ਵੈਰੀਆਂ ਦੇ ਖੜੇ ਡੱਕਣੇ ਨੂੰ ਪਰ੍ਹਾਂ ਕੋਹਾਂ ਦੇ ਵਿਚ ਬਨ੍ਹਾ ਭਾਈ
ਵੈਰੀ ਆਉਂਦੇ ਹੜ੍ਹ ਦਰਿਆ ਵਾਂਹੂ ਸਿੰਘ ਡਕਦੇ ਜ਼ੋਰ ਦਿਖਾ ਭਾਈ
ਸਿੰਘ ਕਰਨ ਕੀਹ ਜਾਂਵਦੀ ਪੇਸ਼ ਕੋਈ ਨਾ ਦਿਤੇ ਵੈਰੀਆਂ ਪੈਰੋਂ ਹਿਲਾ ਭਾਈ
ਇਕਧਿਰ ਮਾਲ ਅਸਬਾਬ ਦਾ ਫਿਕਰ ਲਗਾ ਦੂਜੀ ਤਰਫ ਵੈਰੀ ਜ਼ੋਰ ਪਾ ਭਾਈ
ਪਏ ਆਣ ਲੜਾਈ ਦਾ ਜੋਰ ਪਿਆ ਸਰਫਾ ਮੌਤ ਦਾ ਰਿਹਾ ਨਾ ਕਾ ਭਾਈ
ਵੈਰੀ ਪੈਣ ਅਸਬਾਬ ਦੇ ਲੁਟਣੇ ਨੂੰ ਸਿੰਘ ਰੋਕਦੇ ਜਾਨਾਂ ਗਵਾ ਭਾਈ
ਚਕਰ ਬਧਾ ਏਸੇ ਤਰ੍ਹਾਂ ਚਲਾ ਜਾਂਦਾ ਮੌਤ ਰਹੀ ਜਵਾਨ ਖਪਾ ਭਾਈ
ਵਿਚ ਰਸਤਿਆਂ ਦੇ ਮੁਰਦੇ ਪਏ ਰੁਲਦੇ ਰਹੇ ਜ਼ੋਰ ਦੋ ਤਰਫ ਥੀਂ ਲਾ ਭਾਈ
ਵੈਰੀ ਕਰਨ ਹਲੇ ਉਤੇ ਆਣ ਹਲਾ ਸਿੰਘ ਪੈਣ ਕਚੀਚੀਆਂ ਖਾ ਭਾਈ
ਮੁਸਲਮਾਨ ਜਦੋਂ ਗਲ ਆਣ ਪੈਂਦੇ ਸਿੰਘ ਪੈਣ ਤੇਗਾਂ ਲਿਸ਼ਕਾ ਭਾਈ
ਛਿਥੇ ਹੋ ਹੋ ਕੇ ਤੇਗੀਂ ਪੈਣ ਉਤਾਰ ਦੇਣ ਵੈਰੀਆਂ ਤਾਈਂ ਵਿਛਾ ਭਾਈ
ਪੰਜ ਸੱਤ ਕੋਹ ਲੰਘ ਅਗ੍ਹਾਂ ਜਾਂਦੇ ਵੈਰੀ ਫੇਰ ਪੈਂਦੇ ਗਲ ਧਾ ਭਾਈ
ਕਦੇ ਅਗ੍ਹਾਂ ਤੇ ਕਦੇ ਪਿਛ੍ਹਾਂ ਜਾਂਦੇ, ਏਸੇ ਤਰ੍ਹਾਂ ਰਹੀ ਦਬ ਦਬਾ ਭਾਈ
ਸਿੰਘ ਲੜਦੇ ਬਹੁਤ ਸ਼ਹੀਦ ਹੋ ਗਏ ਘਾਟਾ ਪੰਥ ਤਾਈਂ ਪਿਆ ਆ ਭਾਈ
ਇਕ ਲੋਭ ਨੇ ਵੇਖ ਕਰਤਾਰ ਸਿੰਘਾ ਮਾਰੇ ਸਿੰਘ ਕੁਥਾਂ ਫਸਾ ਭਾਈ

### ਸਿੰਘਾਂ ਦਾ ਗੁਰਮਤਾ

ਡਿੱਠਾ ਸਿੰਘਾਂ ਨੇ ਪੇਸ਼ ਨਾ ਕੋਈ ਜਾਵੇ ਕਹਿੰਦੇ ਇਹ ਸਲਾਹ ਹੁਣ ਕਰੋ ਏਥੇ
ਕੁਝ ਸਿੰਘ ਅਸਬਾਬ ਲੈ ਨਿਕਲ ਜਾਵਣ ਬਾਕੀ ਸੂਤ ਤੇਗਾਂ ਹੁਣ ਅੜੋ ਏਥੇ
ਫਸ ਗਏ ਕੁਥਾਂਹ ਹਾਂ ਖਾਲਸਾ ਜੀ ਆਨ ਸ਼ਾਨ ਉਤੇ ਲੜ ਮਰੋ ਏਥੇ
ਜੰਗ ਕਰੋ ਅਖੀਰ ਕਰਤਾਰ ਸਿੰਘਾ ਸੱਥਰ ਵੈਰੀਆਂ ਦੇ ਲਾਹਕੇ ਧਰੋ ਏਥੇ

### ਏਸ ਜੰਗ ਦਾ ਫੈਸਲਾਂ

ਸਿੰਘ ਸਤ ਹਜ਼ਾਰ ਕੁ ਬਲੀ ਯੋਧਾ ਓਥੇ ਵਿਚ ਮੈਦਾਨ ਦੇ ਡੱਟ ਗਿਆ
ਬਾਕੀ ਦਲ ਲੈ ਮਾਲ ਅਸਬਾਬ ਤਾਈਂ ਨਿਕਲ ਮਾਲਵੇ ਦੇ ਵਲ ਛੱਟ ਗਿਆ

ਚੱਲੀ ਤੇਗ ਚੁਪਾਸਿਓਂ ਆਨ ਓਥੇ ਸਿੰਘ ਚਾਰ ਹਜ਼ਾਰ ਕੁ ਕੱਟ ਗਿਆ
ਚਾਰ ਪੰਜ ਹਿਸੇ ਵੈਰੀ ਘਾਣ ਲਥੇ ਦੋਹਾਂ ਪਾਸਿਆਂ ਦਾ ਜ਼ੋਰ ਘੱਟ ਗਿਆ
ਭੰਗਾ ਸਿੰਘ ਤੇ ਭਾਗਸਿੰਘ ਮਿਤਸਿੰਘ ਭੀ ਕਰਮਸਿੰਘ ਨਾਹਰਸਿੰਘ ਜੱਟਗਿਆ
ਇਨ੍ਹਾਂ ਖੋਹ ਲਏ ਮਿੰਘਾਂ ਦੇ੧ ਸਿਰ ਕੱਟੇ ਲਹਿ ਵੈਰੀ ਚੰਗਾ ਵੱਟ ਗਿਆ
ਸਾਰਾ ਦਿਨ ਵੇਂਹਦਾ ਸੂਰਜ ਥੱਕ ਗਿਆ ਦੁਖੀ ਹੋ ਉਹ ਭੀ ਹੰਝੂ ਸੱਟ ਗਿਆ
ਪੈ ਗਈ ਆ ਰਾਤ ਕਰਤਾਰ ਸਿੰਘਾ ਕਾਲ ਖੂਨ ਜਵਾਨਾਂ ਦੇ ਚੱਟ ਗਿਆ

ਵਾਕ ਕਵੀ

ਇਹਭੀ ਬੀਤੇ ਆ ਕਹਿਰ ਦਾ ਦਿਨ ਭਾਰਾਮਾਯਾਚੰਦਰੀ ਦਾ ਜਾਦੂ ਛੱਲ ਗਿਆ
ਵਿਚ ਲੋਭ ਦੇ ਫਸਕੇ ਦੁਖ ਪਾਯਾ ਗੁਣ ਬੀਰਤਾ ਦਾ ਸਾਰਾ ਗੱਲ ਗਿਆ
ਸਿੰਘਾਂ ਬਹੁਤ ਨੁਕਸਾਨ ਉਠਾਆ ਜੀ ਪੈਰ ਖਾਲਸੇ ਦਾ ਬੁਰਾ ਹੱਲ ਗਿਆ
ਗੁਰੂ ਪੰਥ ਦਾ ਚਾਰ ਹਜ਼ਾਰ ਯੋਧਾ ਖਾਕ ਚੰਧਰੀ ਦੇ ਵਿਚ ਟੱਲ ਗਿਆ
ਵੈਰੀ ਸੋਲਾਂ ਸਤਾਰਾਂ ਹਜ਼ਾਰ ਮੋਯਾ ਜ਼ੋਰ ਖਾਨਾ ਦਾ ਭੀ ਅੰਤ ਢੱਲ ਗਿਆ
ਬਾਕੀਸਿੰਘ ਗਏ ਨਿਕਲ ਕਰਤਾਰਸਿੰਘਾ ਹੌਲਾ ਖਾਲਸੇ ਦਾ ਹੋਇ ਦਲ ਗਿਆ

ਬੁਢੇ ਦਲ ਨਾਲ ਕਰਮ ਦਾਦ ਖਾਂ ਆਦਿਕਾਂ ਦਾ ਟਾਕਰਾ

ਹਾੜ੍ਹ ਠਾਰਾਂ ਸੌ ਪੰਦਰਾਂ ਸਾਲ ਹੈਸੀ ਸਿੰਘ ਵੈਰੀ ਤੋਂ ਪੱਲਾ ਛੁਡਾਇ ਗਏ
ਏਧਰ ਹਾਕਮਾਂ ਦੀ ਖੂੰਬ ਗਈ ਠੱਪੀ ਦੋਵੇਂ ਧਿਰਾਂ ਹੀ ਛੂਤ ਝੜਵਾਇ ਗਏ
ਕਰਮ ਬਾਦ ਬੁਲੰਦ ਖਾਂ ਅਬਦੁਲੇ ਜਿਹੜੇ ਸਿੰਘ ਸ਼ਹੀਦੀਆਂ ਪਾਇ ਗਏ
ਸਿਰ ਉਨ੍ਹਾਂ ਦੇ ਵਡ ਲਦਵਾ ਗਡੇ ਉਹ ਵਲ ਸਰਹੰਦ ਦੇ ਧਾਇ ਗਏ
ਬੁਢੇ ਦਲ ਨੂੰ ਖਬਰਾਂ ਪਹੁੰਚੀਆਂ ਸਨ ਵਾਗਾਂ ਓਧਰ ਉਹ ਭੀ ਉਠਾਇ ਗਏ
ਨੇੜੇ ਸ਼ਹਿਰ ਅੰਬਾਲੇ ਦੇ ਟੱਕਰੇ ਜਾ ਵੈਰੀ ਵੇਖਕੇ ਰਿਦਾ ਕੰਬਾਇ ਗਏ
ਝੱਜਰਨਦੀ ਦੇ ਕੰਢੇ ਹੋਯਾ ਟਾਕਰਾ ਜੀ ਕਰਮਦਾਦ ਜਹੇ ਦੂੰਬ ਦਬਾਇ ਗਏ
ਗਡੇ ਸਿਰਾਂ ਦੇ ਖੋਹ ਕਰਤਾਰ ਸਿੰਘਾ ਤੇ ਸਾਮਾਨ ਭੀ ਛਡ ਛਡਾਇ ਗਏ

੧ਬੁਲੰਦ ਖਾਂ ਤੇ ਅਬਦੁਲ ਖਾਂ ਸ਼ਹੀਦ ਹੋਏ ਸਿੰਘਾ ਦੇ ਸਿਰ ਗਡਿਆ ਤੇ ਲਦਵਾਕੇ ਲਾਹੌਰ ਨੂੰ ਲੈ ਤੁਰੇ ਤਾ ਅੰਬਾਲੇ ਤੋਪ ਕੋਹ ਝੱਜਰ ਨਦੀ ਦੇ ਕੰਡੇ ਰਾਖਿਆ ਨੂੰ ਮਾਰ ਸਿੰਘਾ ਨੇ ਸਿਰ ਖੋਹ ਲਏ ਤੇ ਮੁਗਲ ਦੀ ਸਰਾਏ ਪਾਸ ਸਸਕਾਰ ਕਰ ਦਿਤਾ ਓਥੇ ਹੁਣ ਸ਼ਹੀਦ ਗੰਜ ਹੈ।

ਵਾਕ ਕਵੀ

ਮੁਗਲ ਵਾਲੀ ਸਰਾਇੰ ਦੇ ਪਾਸ ਹੀ ਜੀ ਖਾਸ ਝਜਰ ਨਦੀ ਕਨਾਰ ਭਾਈ
ਬੁਢੇ ਦਲ ਨੇ ਸਿੰਘਾਂ ਦੇ ਸੀਸ ਸਾਰੇ ਓਸੇ ਥਾਂ ਦਿਤੇ ਸਸਕਾਰ ਭਾਈ
ਓਥੇ ਬਣਿਆ ਹੈ ਸ਼ਹੀਦ ਗੰਜ ਜੀ ਉਹਨਾਂ ਬੀਰਾਂ ਸੰਦੀ ਯਾਦਗਾਰ ਭਾਈ
ਏਸ ਜੰਗ ਦੇ ਵਿਚ ਕਰਤਾਰ ਸਿੰਘਾ ਹੋਯਾ ਬਹੁਤ ਨੁਕਸਾਨ ਵਿਚਾਰ ਭਾਈ

ਸਿੰਘਾਂ ਦੀ ਵਾਪਸੀ

ਸਿੰਘ ਬਹੁਤ ਨੁਕਸਾਨ ਉਠਾ ਕਰਕੇ ਆਇ ਕਰ ਪੰਜਾਬ ਨੂੰ ਧਾਈਆਂ ਸਨ
ਬਹੁਤ ਮਾਲ ਅਸਬਾਬ ਸੀ ਲਈ ਔਂਦੇਊਂਠ ਘੋੜੇ ਤੇ ਰੱਡਾਂ ਲਦਾਈਆਂ ਸਨ
ਹੋਈਆਂ ਖਬਰਾਂ ਇਹ ਜੈਨਖਾਨਤਾਈਂ ਓਸ ਸੁਤੀਆਂ ਕਲਾਂ ਜਗਾਈਆਂ ਸਨ
ਸਿੰਘ ਲੁਟ ਦਾ ਮਾਲ ਨੇ ਲਈ ਔਂਦੇ ਤੁਰਤ ਕੀਤੀਆਂ ਉਸਨੇ ਧਾਈਆਂ ਸਨ
ਪਿਛੇ ਖਾਲਸੇ ਦੇ ਭੈੜਾ ਲਗ ਟੁਰਿਆ ਸੋਚਾਂ ਕੁਝ ਨਾ ਮੂਲ ਸੁਚਾਈਆਂ ਸਨ
ਸਿੰਘਨਿਕਲਗਏਅਗ੍ਹਾਂ ਕਰਤਾਰਸਿੰਘਾ ਪਿਛੇਹੋਈਆਂ ਸਰਹੰਦ ਸਫਾਈਆਂ ਸਨ

ਸਿੰਘਾਂ ਨੇ ਸਰਹੰਦ ਲੁਟਣੀ

ਸੂਬਾ ਉਤਾਂਸਵੋਰਿਓਂ ਨਿਕਲ ਗਿਆ ਸਿੰਘ ਰਾਏ ਨਾ ਦਿਤੀ ਫੜਾਈ ਉਹਨਾਂ
ਪਿਛੋਂ ਹੋਰ ਨੇੜੇ ਜਥੇ ਜਿਹੜੇ ਕੀਤੀ ਵਲ ਸਰਹੰਦ ਦੇ ਧਾਈ ਉਹਨਾਂ
ਨਾ ਸੂਬਾ ਨਾ ਸੂਬੇ ਦੀ ਫੌਜ ਹੈਸੀ ਲੁਟ ਵਿਚ ਸਰਹੰਦ ਮਚਾਈ ਉਹਨਾਂ
ਖੁਲ੍ਹੀ ਬੂਹੀਂ ਜਾਂ ਸ਼ਹਿਰ ਦੇ ਵਿਚਵੜੇ ਤੇਗਜਾਲਮਾਂ ਘਰੀਂ ਖੜਕਾਈ ਉਹਨਾਂ
ਅੱਗ ਬਲਦੀ ਗੁਸੇ ਦੀ ਦਿਲਾਂ ਅੰਦਰ ਜਿੰਨੀ ਬੁਝ ਸਕੀ ਸੋ ਬੁਝਾਈ ਉਹਨਾਂ
ਗਲੀ ਕੂਚਿਆਂ ਦੇ ਵਿਚ ਫਿਰਨ ਖੁਲੇ ਨਿਧੜਕ ਹੋ ਧੂਮ ਧੁਮਾਈ ਉਹਨਾਂ
ਸ਼ਹਿਰ ਛਡਕੇ ਦੌੜ ਗਏ ਲੋਕ ਸਾਰੇ ਫੇਰੀ ਵਿਚ ਸਰਹੰਦ ਦੁਹਾਈ ਉਹਨਾਂ
ਖੱਾਨੇ ਖਾਨਾਂ ਦੇ ਮਾਰ ਬਰਬਾਦ ਕੀਤੇ ਅੱਗ ਕਈ ਪਾਸੀਂ ਚਾ ਲਗਾਈ ਉਹਨਾਂ
ਹਿੱਸੇ ਕਈ ਚਾ ਢਾਹ ਸਫਾ ਕੀਤੇ ਵੱਸੋਂ ਸ਼ਹਿਰ ਦੀ ਖੂਬ ਬਣਾਈ ਉਹਨਾਂ
ਗੁਰੂ ਮਾਰੀ ਸਰਹੰਦ ਕਰਤਾਰ ਸਿੰਘਾ ਨਾਸ ਕਰਨ ਦੀ ਮੁਹਤ ਕਰਾਈ ਉਹਨਾਂ

ਸੂਬੇ ਨੇ ਪਰਤ ਕੇ ਆਉਣਾ

ਬੁਰਾ ਹਾਲ ਸਰਹੰਦ ਦਾ ਹੋਇ ਗਿਆ ਜ਼ੈਨ ਖਾਂ ਪਿਛ੍ਹਾਂ ਪਰਤ ਆਯਾ ਸੀ

ਸਿੰਘ ਸੁਣਦਿਆਂ ਪੱਤਰਾ ਵਾਚ ਗਏ ਵਲ ਮਾਲਵੇ ਕਦਮ ਉਠਾਯਾ ਸੀ
ਦੋਹੀਂ ਪਾਸੀਂ ਨਾ ਸੂਬੇ ਤੋਂ ਕੁਝ ਬਣਿਆਂ ਐਵੇਂ ਆਪਣਾ ਵਖਤ ਗਵਾਯਾ ਸੀ
ਗਿਆ ਸਿੰਘਾਂ ਤੋਂ ਲੁਟ ਦਾ ਮਾਲ ਖੋਹਨੇ ਪੋਚਾ ਪਿਛਲੇ ਘਰਫਿਰਵਾਯਾ ਸੀ
ਅਗੋਂ ਮਿਲੀ ਨਾ ਪਿਛੋਂ ਗਵਾਇ ਬੈਠਾ ਜ਼ੈਨ ਖਾਂ ਡਾਢਾ ਘਬਰਾਯਾ ਸੀ
ਮੱਚ ਰਹੀ ਜੇ ਖੇਡ ਕਰਤਾਰ ਸਿੰਘਾ ਦੇਸ ਤਾਈਂ ਬਰਬਾਦ ਕਰਾਯਾ ਸੀ

### ਸਿੰਘਾਂ ਦਾ ਜ਼ੋਰ

ਅਹਿਮਦਸ਼ਾਹ ਦੇ ਧਾਵਿਆਂ ਵਿਚ ਤਦੋਂ ਕੁਝ ਸਿੰਘਾਂ ਨੇ ਜ਼ੋਰ ਵਧਾਇ ਲਿਆ
ਤੁਰਨੇ ਸਿਰ ਸ੍ਰਦਾਰਾਂ ਦੇ ਜ਼ੋਰ ਫੜਕੇ ਆਪੋ ਆਪਣਾ ਜਥਾ ਬਣਾਇ ਲਿਆ
ਵਖੋ ਵਖ ਜਥੇ ਕਈ ਬਣ ਗਏ ਮੁਲਕ ਮੱਲਣੇ ਦਾ ਚਾਉ ਆਇ ਲਿਆ
ਮੁਲਕਗੀਰੀ ਦੇ ਵਲ ਧਿਆਨ ਪਿਆ ਰਾਜਨੀਤੀ ਦਾ ਢੰਗ ਚੜ੍ਹਾਇ ਲਿਆ
ਬਾਹਰੀਂ ਥਾਈਂ ਸ੍ਰਦਾਰਾਂ ਦੀ ਵੰਡ ਹੋਈ ਨਾਮ ਮਿਸਲਾਂ ਫੇਰ ਰਖਾਇ ਲਿਆ
ਅਗੇ ਲਿਖਾਂਗਾ ਹਾਲ ਕਰਤਾਰ ਸਿੰਘਾ ਹਿਸੇ‡ ਚੌਥੇ ਦੇ ਵਿਚ ਸੁਣਾਇ ਲਿਆ

### ਘਰਾਣਿਆਂ ਦੀ ਵੰਡ

ਹਰਿਗੋਬਿੰਦ ਵਟਾਲਾ ਤੇ ਨਾਲ ਸੋਹੀਆਂ ਨਾਲ ਡੇਹਰਾ ਤੇ ਕੋਟ ਪਠਾਨ ਭਾਈ
ਕਲਾਨੌਰ ਤੇ ਪੁਰ ਗੁਰਦਾਸ ਸਮਝੋ ਤੇ ਸੁਜਾਨਪੁਰ ਨਾਲ ਪਛਾਨ ਭਾਈ
ਇਹਘਨੱਈਆਂਨੇ ਮਲਿਆਦੇਸਸਾਰਾ ਭਾਰੀ ਮਿਸਲਬਣੀ ਇਹਭੀਆਨ ਭਾਈ
ਅੰਮ੍ਰਿਤਸਰ ਪੱਟੀ ਸਿਆਲਕੋਟ ਵਲੇ ਵਜ਼ੀਰਾਬਾਦ ਭੀ ਨਾਲ ਸਯਾਨ ਭਾਈ
ਘੋੜਾ ਫੇਰ ਲਿਆ ਚਨਯੋਟ ਤੋੜੀ ਮਿਸਲ ਭੰਗੀਆਂ ਨੇ ਜ਼ੋਰ ਠਾਨ ਭਾਈ
ਨੂਰਮਹਿਲ ਤਲਵੰਡੀ ਤੇ ਫਗਵਾੜਾ ਹਰਿਆਣਾ ਭੀ ਸਮਝ ਸੁਜਾਨ ਭਾਈ
ਆਹਲੂਵਾਲੀਆਂ ਨੇ ਦੇਸ ਮਲਯਾ ਇਹ ਜੱਸਾ ਸਿੰਘ ਸ੍ਰਦਾਰ ਬਲਵਾਨ ਭਾਈ
ਬਹਿੜਵਾਲ ਤੇ ਚੂਹਣੀਆਂ ਖੁਡੀਆਂ ਜੀ ਖੇਮਕਰਨ ਵਲਟੋਹਾ ਮਹਾਨ ਭਾਈ
ਏਧਰ ਫੇਰ ਨਕੱਈਆਂ ਨੇ ਲਿਆ ਘੋੜਾ ਸਾਰੇ ਦਬ ਬੈਠੇ ਮੁਸਲਮਾਨ ਭਾਈ

‡ਪ੍ਰਕਾਸ਼ ਖਾਲਸਾ ਲੜੀ ਨੰਬਰ ੧੪–ਏਸ ਗਰੰਥ ਵਿਚ ਮਿਸਲਾਂ ਦੇ ਸਰਦਾਰਾਂ ਦੇ ਬੜੇ ਬੜੇ ਕਾਰਨਾਮੇ ਓਹਨਾਂ ਦੇ ਖਾਨਦਾਨਾਂ ਦੇ ਸ਼ਜਰੇ ਤੇ ਹੋਰ ਪ੍ਰਸੰਗ ਬੜੀ ਸੌਹਣੀ ਤਰ੍ਹਾਂ ਲਿਖਕੇ ਤਿਆਰ ਕੀਤੇ ਗਏ ਹਨ।

ਰਾਹੋਂ ਤਲਵਣ ਬੰਡਾਲਾ ਫਿਲੌਰ ਆਦਿਕ ਡਲੇਵਾਲੀਆ ਗਡੇਨਿਸ਼ਾਨ ਭਾਈ
ਨਵਾਂ ਸ਼ਹਿਰ ਰੁੜਕਾ ਅਤੇ ਬਸੀਆਂ ਤੇ ਬੰਗੇ ਅਤੇ ਪੰਡੋਰੀਆਂ ਮਾਨ ਭਾਈ
ਏਧਰ ਪਾ ਲਿਆ ਜ਼ੋਰ ਕਰੋੜੀਆਂ ਨੇ ਟਕੇ ਆਪ ਲਗੇ ਉਗਰਾਹਨ ਭਾਈ
ਅਖਨੂਰ ਕੁੰਜਾਹ ਗੁਜਰਾਤ ਗਿਰਦੇ ਸ਼ੁਕਰਚਕੀਆਂ ਲਾ ਕੇ ਤਾਨ ਭਾਈ
ਦੇਸ ਮਲ ਲਿਆ ਕਰਤਾਰ ਸਿੰਘਾ ਵੇਖ ਹਾਕਮ ਹੋਇ ਹੈਰਾਨ ਭਾਈ

ਸਿੰਘਾਂ ਨੇ ਦੁਆਬੇ ਦੇ ਚੌਧਰੀਆਂ ਦੀ ਸੋਧ ਕਰਨੀ

ਅਦੀਨਾ ਬੇਗ ਜਾਲੰਧਰ ਨੂੰ ਮੱਲ ਬੈਠਾ ਸਿੰਘਾਂ ਨਾਲ ਪਰੇਮ ਨਿਬਾਹੀ ਕੀਤੀ
ਸਿੰਘ ਉਠ ਜਲੰਧਰੋਂ ਤੁਰ ਪਏ ਵਿਚ ਦੇਸ ਦੇ ਸੋਧ ਸੁਧਾਈ ਕੀਤੀ
ਜਿਹੜੇ ਚੌਧਰੀ ਸਿੰਘਾਂ ਨੂੰ ਦੁਖ ਦੇਂਦੇ ਫੜ ਓਹਨਾਂ ਨੂੰ ਮਾਰ ਕੁਟਾਈ ਕੀਤੀ
ਬਹੁਤੇ ਡਰਕੇ ਘਰਾਂ ਤੋਂ ਨੱਠ ਗਏ ਲਾਂਭੇ ਹੋ ਕੇ ਜਿੰਦ ਬਚਾਈ ਕੀਤੀ
ਸਿੰਘਾਂ ਸੋਧਿਆ ਦੇਸ ਦਵਾਬੇ ਤਾਈਂ ਦਿਨੋ ਦਿਨ ਆ ਜ਼ੋਰ ਵਧਾਈ ਕੀਤੀ
ਮਿਹਰ ਰੱਬ ਦੀ ਸਮਝ ਕਰਤਾਰ ਸਿੰਘਾਂ ਇਤਫਾਕ ਨੇ ਕਲਾ ਸੁਵਾਈ ਕੀਤੀ

ਦਿੱਲੀ ਦੀ ਖਰਾਬੀ

ਦੀਨਾਬੇਗ ਤੇ ਸਿੰਘਾਂ ਦਾ ਮੇਲ ਸੁਣਕੇ ਸ਼ਾਹ ਤੈਮੂਰ ਨਾ ਕੰਨ ਹਿਲਾਯਾ ਜੀ
ਸਿੰਘ ਫਿਰਨ ਸੁਤੰਤਰ ਦੇਸ ਅੰਦਰ ਕਿਸੇ ਹਾਕਮ ਨਾ ਅਟਕਾਯਾ ਜੀ
ਉਧਰ ਦਿੱਲੀ ਅੰਦਰ ਖਿਲੀ ਫੇਰ ਮੱਚੀ ਆ ਫਸਾਦ ਵਜ਼ੀਰ ਉਠਾਯਾ ਜੀ
ਆਯਾ ਅਹਿਮਦਸ਼ਾਹ ਜਦ ਵਿਚ ਦਿੱਲੀ* ਗਾਜ਼ੀ ਦੀਨ ਵਜ਼ੀਰ ਹਟਾਯਾ ਜੀ
ਉਸਦੇ ਥਾਂ ਰੁਹੇਲੇ ੧ਨਜ਼ੀਬ ਖਾਂ ਨੂੰ ਕਰ ਵਡਾ ਵਜ਼ੀਰ ਠਹਿਰਾਯਾ ਜੀ
ਗਾਜ਼ੀ ਦੀਨ ਨੇ ਮੁੜ ਕਰਤਾਰ ਸਿੰਘਾ ਨਵਾਂ ਹੋਰ ਫਤੂਹ ਮਚਾਯਾ ਜੀ

ਦਿੱਲੀ ਤੇ ਮਰਹੱਟਿਆਂ ਦਾ ਧਾਵਾ

ਗਾਜ਼ੀ ਦੀਨ ਨੇ ਬਦਲਾ ਲੈਣ ਖਾਤਰ ਮਰਹਟਿਆਂ ਤਾਈਂ ਬੁਲਾਇ ਲਿਆ
ਬਾਜ਼ੀਰਾਉ ਨੂੰ ਚਾੜ੍ਹੀਆਂ ਤੁਰਤ ਫੌਜਾ ਰਘਨਾਥ ਰਾਉ ਨਾਲ ਚਲਾਇ ਲਿਆ
ਕੋਲ੍ਹਾਂ ਪੁਰ ਵਾਲਾ ਸੰਭਾਜੀਉ ਚੜ੍ਹਿਆਂ ਰਘੋਨਾਗ ਪੁਰੀਆ ਸਦਵਾਇ ਲਿਆ
ਗਵਾਲਯਰ ਵਿਚੋਂ ਖਾਂਡੇਰਾਉਮਿਲਿਯਾਹੁਣਕਰਨਾਲ ਅੰਦੋਰੀਆਜਾਇ ਲਿਆ
ਭਾਰੀ ਫੌਜ ਲੈ ਸਾਜ਼ ਸਾਮਾਨ ਜੰਗੀ ਘੇਰਾ ਗਿਰਦ ਦਿੱਲੀ ਆਣ ਪਾਇ ਲਿਆ

ਅੰਦਰ ਅਹਿਮਦਖਾਂ ਫਰੁਖਾਬਾਦ ਵਾਲਾ ਸੁਜਾਉਦੌਲਾ ਨੇ ਪੈਰ ਜਮਾਇ ਲਿਆ
ਦੂੰਦੇ ਖਾਂ ਤੇ ਰਹਿਮਤ ਖਾਂ ਜਿਹਾ ਬੜਾ ਭਾਰਾ ਅਕੱਠ ਕਰਾਇ ਲਿਆ
ਨਜੀਬੁਦਲਾ ਵਜ਼ੀਰ ਭੀ ਖੂਬ ਲੜਿਆ ਪਰ ਭਾਰਾ ਨੁਕਸਾਨ ਉਠਾਇ ਲਿਆ
ਜਿਤ ਗਏ ਮਰਹਟੇ ਕਰਤਾਰ ਸਿੰਘਾ ਬਾਦਸ਼ਾਹ ਦੇ ਤਾਈਂ ਦਬਾਇ ਲਿਆ

ਤੈਮੂਰ ਸ਼ਾਹ ਨੇ ਅਦੀਨਾ ਬੇਗ ਤੇ ਸਖਤੀ ਕਰਨੀ

ਅਹਿਮਦਸ਼ਾਹ ਅਬਦਾਲੀ ਦਾ ਖਾਸ ਬੇਟਾ ਹੁਕਮ ਵਿਚ ਲਾਹੌਰ ਕਮਾਵੰਦਾ ਜੀ
ਕੁਝ ਚਿਰ ਤਾਂ ਚੁਪ ਹੋ ਰਿਹਾ ਵਿਹੰਦਾ ਆਖਰ ਜ਼ੋਰ ਦਵਾਬੇ ਤੇ ਪਾਵੰਦਾ ਜੀ
ਦੀਨਾਬੇਗ ਪਾਸੋਂ *ਹਰਜਾਪਿਛਲਾ ਜੋ ਇਕਦਮ ਭਰਿਆ ਸਾਰਾਚਾਹਵੰਦਾ ਜੀ
ਡਰ ਓਸ ਦਾ ਖਾ ਕਰਤਾਰ ਸਿੰਘਾ ਦੀਨਾ ਬੇਗ ਮਰਹਟੇ ਬੁਲਾਵੰਦਾ ਜੀ

ਦੀਨਾ ਬੇਗ ਉਤੇ ਤੈਮੂਰ ਦਾ ਜ਼ੋਰ ਪੈਣ ਦਾ ਸਬੱਬ

ਦੀਨਾ ਬੇਗ ਨੇ ਸਿੰਘਾਂ ਦੀ ਪਾ ਮੱਦਦ ਸੂਬੇਦਾਰੀ ਜਲੰਧਰ ਦੀ ਪਾ ਲਈ
ਕੁਝ ਚਿਰ ਤਾਂ ਪੰਥ ਦਾ ਦਾਸ ਰਿਹਾ ਫੇਰ ਆਣਕੇ ਨਿਗ੍ਹਾ ਫਿਰਾਇ ਲਈ
ਦੇਣਾ ਕੀਤਾ ਜੋ ਸਿੰਘਾਂ ਨੂੰ ਨਕਦ ਹੈਸੀ ਗਿਆ ਮੁਕਰ ਤਰਜ਼ ਵਟਾਇ ਲਈ
ਗੁਸੇ ਹੋ ਕੇ ਸਿੰਘਾਂ ਨੇ ਓਸ ਉਤੇ ਉਹਦੇ ਦੇਸ ਵਿਚ ਲੁਟ ਮਚਾਇ ਲਈ
ਫੁਟ ਪਈ ਨੂੰ ਵੇਖ ਤੈਮੂਰ ਸ਼ਾਹ ਨੇ ਖਿਚ ਵਲ ਦੁਆਬੇ ਵਧਾਇ ਲਈ
ਦੀਨਾਬੇਗ ਨੇ ਡਰ ਕਰਤਾਰ ਸਿੰਘਾ ਲਾਂਭੋਂ ਹੋਰ ਮਦਦ ਮੰਗਵਾਇ ਲਈ

ਦੀਨਾ ਬੇਗ ਦੀਆਂ ਮਰਹਟਿਆਂ ਨਾਲ ਸ਼ਰਤਾਂ

ਦੀਨਾ ਬੇਗ ਨੇ ਲਿਖਿਆ ਆਓ ਜਲਦੀ ਦੇਰ ਸੁਣਕੇ ਫੇਰ ਨ ਲਾਈਏ ਜੀ
ਭਾਰੀ ਫੌਜ ਤੇ ਲੈ ਕੇ ਤੋਪਖਾਨੇ ਕੂਚ ਵਲ ਪੰਜਾਬ ਬੁਲਾਈਏ ਜੀ
ਏਸ ਸ਼ਰਤ ਉਤੇ ਅਗ੍ਹਾਂ ਲੰਘ ਆਵੇ ਕੀਤੇ ਸੁਖਨਾਂ ਤਾਈਂ ਨਿਬਾਹੀਏ ਜੀ

---

*ਗਾਜੀ ਦੀਨ ਨੇ ਮੁਹੰਮਦ ਸ਼ਾਹ ਦੇ ਪੁਤ੍ਰ ਅਹਿਮਦ ਸ਼ਾਹ ਨੂੰ ਤੇ ਓਸਦੀ ਮਾਈ ਨੂੰ ੫ ਜੂਨ ੧੭੫੪ਵਿਚ ਅੱਖਾਂ ਵਿਚ ਤੱਤੀਆਂ ਸਲਾਈਆਂ ਫਿਰਵਾ ਅੰਨਿਆਂ ਕਰ ਛਡਿਆ ਸੀ ਤੇ ਆਲਮਗੀਰ ਸਾਨੀ ਨੂੰ ਤਖਤ ਤੇ ਬੈਠਾਇਆ ਸੀ ਪਰ ਉਹਭੀ ਤੰਗਹੋਕੇ ਅਹਿਮਦਸ਼ਾਹ ਦੇ ਪੈਰ ਪਕੜੇ ਤਦ ਅਬਦਾਲੀ ਨੇ ਗਾਜੀਦੀਨ ਵਜੀਰ ਖੋਹ ਲਈ ਸੀ (ਲਤੀਫ,

ਮੇਰਾ ਤੱਲਕਾ ਮੇਰੇ ਹੀ ਪਾਸ ਰਹੇ ਓਥੇ ਪੈਰ ਨਾ ਮੂਲ ਜਮਾਈਏ ਜੀ
ਬਾਕੀ ਲੰਘ ਸਤਲੁਜ ਤੋਂ ਜਦੋਂ ਆਵੇ ਇਕ †ਲਖ ਪੜਾਉ ਦਾ ਪਾਈਏ ਜੀ
ਜਿੰਨੇ ਹੋ ਪੜਾਉ ਲਾਹੌਰ ਤੋੜੀ ਓਨੇ ਲਖ ਮੈਥੋਂ ਗਿਣਵਾਈਏ ਜੀ
ਕਬਜ਼ਾ ਦਿਆਂ ਕਰ ਲਾਹੌਰ ਉਤੇ ਮੇਰਾ ਯਾਦ ਅਹਿਸਾਨ ਰਖਾਈਏ ਜੀ
ਲਵੋ ਰਾਜ ਪੰਜਾਬ ਕਰਤਾਰ ਸਿੰਘਾ ਘੋੜਾ ਅਟਕ ਤੋੜੀ ਫਿਰਾਵੀਏ ਜੀ

ਗਾਜੀਦੀਨ ਅਤੇ ਮਰਹਟਿਆਂ ਦੀ ਪੰਜਾਬ ਤੇ ਚੜ੍ਹਾਈ

ਲੋੜ ਕੀਹ ਸੀ ਹੋਰ ਮਰਹਟਿਆਂ ਨੂੰ ਭਾਰੀ ਲਸ਼ਕਰ ਲੈ ਜਰਾਰ ਆਏ
ਗਾਜ਼ੀ ਦੀਨ ਭੀ ਉਨਾਂ ਦਾ ਹੋਯਾ ਸਾਥੀ ਬੇਖਤਰ ਹੋਕੇ ਧੌਂਸਾ ਮਾਰ ਆਏ
ਰਾਹ ਵਿਚ ਜੋ ਖਾਨ ਅਮੀਰ ਹੈਸਨ ਸਾਰੇ ਰਲ ਸ਼ਰਨੀ ਡਰ ਧਾਰ ਆਏ
ਨੇੜੇ ਆਣ ਸਰਹੰਦ ਦੇ ਜਦੋਂ ਪਹੁੰਚੇ ਸੂਬੇ ਸੁਣਿਆਂ ਹਿੰਦੂ ਅਪਾਰ ਆਏ
ਉਹ ਭੀ ਲੜਨ ਦੇ ਲਈ ਤਿਆਰ ਹੋਯਾ ਮੁਸਲਮਾਨ ਰਲਕੇ ਬੇਸ਼ੁਮਾਰ ਆਏ
ਇਰਦ ਗਿਰਦ ਸਰਹੰਦਕਰਤਾਰਸਿੰਘਾ ਨਾਹੀਂ ਲਸ਼ਕਰਾਂਦਾ ਪਾਰਾਵਾਰ ਆਏ

ਮਰਹਟਿਆਂ ਨੇ ਸਿੰਘਾਂ ਨੂੰ ਸੱਦਣਾ

ਦਿਤੀ ਇਹ ਸਲਾਹ ਮਰਹਟਿਆਂ ਨੂੰ ਦੀਨਾ ਬੇਗ ਨੇ ਕਰ ਵਿਚਾਰ ਜਲਦੀ
ਤੁਸੀਂ ਸਿੰਘਾਂ ਦੇ ਤਾਈਂ ਬੁਲਾ ਭੇਜੋ ਆਉਣ ਚੜ੍ਹਕੇ ਸਿੰਘ ਸਰਦਾਰ ਜਲਦੀ
ਉਹਨਾਂ ਤਾਈਂ ਹੈ ਖਾਰ ਸਰਹੰਦ ਦੀ ਜੋ ਉਹ ਦੇਣਗੇ ਮਾਰ ਉਜਾੜ ਜਲਦੀ
ਸੂਬਾ ਸਿੰਘਾਂ ਦੇ ਅਗੇ ਨ ਠਹਿਰ ਸਕੇ ਤੁਸਾਂ ਨਾਲ ਹੋਯਾ ਮਦਦਗਾਰ ਜਲਦੀ
ਰਾਘੋ ਨਾਥ ਨੇ ਗਲ ਮਨਜ਼ੂਰ ਕੀਤੀ ਦੀਨਾ ਬੇਗ ਨੇ ਭੇਜ ਅਸਵਾਰ ਜਲਦੀ
ਜਸਾ ਸਿੰਘ ਅਗੇ ਹਾਲ ਜ਼ਾਹਰ ਕੀਤਾ ਕੱਠੇ ਆਣ ਹੋਏ ਜਥੇਦਾਰ ਜਲਦੀ
ਦੀਨਾ ਬੇਗ ਤੇ ਸਿੰਘ ਪੰਜਾਬ ਵਿਚੋਂ ਚੜੇ ਜੋਸ਼ ਅੰਦਰ ਧੌਂਸਾ ਮਾਰ ਜਲਦੀ
ਪਹੁੰਚੇ ਜਾ ਸਰਹੰਦ ਕਰਤਾਰ ਸਿੰਘਾ ਧਾਵਾ ਬੋਲਿਆ ਹੋ ਖਬਰਦਾਰ ਜਲਦੀ

---

†ਮੌਲਵੀ ਦੀਨ ਮੁਹੰਮਦ ਬਟਾਲਵੀ ਹਰ ਪੜਾ ਇਕ ਲਖ ਤੇ ਜਿਸ ਦਿਨ ਸਫਰ ਨਾ ਕੀਤਾ ਜਾਵੇ ਉਸ ਦਿਨ ਦਾ ਪੰਜਾਹ ਹਜ਼ਾਰ ਲਿਖਦਾ ਹੈ।

### ਮਰਹਟਿਆਂ ਨੇ ਸਿੰਘਾਂ ਦੀ ਮਦਦ ਨਾਲ ਸਰਹੰਦ ਫਤਹ ਕਰਨੀ

ਪਹੁੰਚੇ ਸਿੰਘ ਸ੍ਰਦਾਰ ਪੰਜਾਬ ਵਿਚੋਂ ਗਾਜ਼ੀ ਦੀਨ ਨੇ ਹੱਲਾ ਬੁਲਾਯਾ ਸੀ
ਨਾਲ ਹੋ ਮਰਹਟਿਆਂ ਜ਼ੋਰ ਪਾਇਆ ਚੰਗਾ ਸੂਬੇ ਨੇ ਜੰਗ ਮਚਾਯਾ ਸੀ
ਪੱਕਾ ਕੋਟ ਸਰਹੰਦ ਦਾ ਬੜਾ ਭਾਰਾ ਕਾਰੀ ਜ਼ੋਰ ਨਾ ਕਿਸੇ ਨੇ ਪਾਯਾ ਸੀ
ਸੂਬੇ ਕੋਟ ਤੋਂ ਮਾਰੀਆਂ ਧਰ ਤੋਪਾਂ ਮਰਹਟਿਆਂ ਤਾਈਂ ਉਡਾਯਾ ਸੀ
ਜਾਂਦੀ ਪੇਸ਼ ਨਾ ਤੋਪ ਦੀ ਮਾਰ ਅਗੇ ਦਲ ਹਿੰਦੂਆਂ ਦਾ ਘਬਰਾਯਾ ਸੀ
ਤਦ ਖਾਲਮੇ ਦਾ ਦਲ ਬੋਲ ਹਲਾ ਚੁਕ ਪੌੜੀਆਂ ਕੋਟ ਨੂੰ ਧਾਯਾ ਸੀ
ਬਦੋਬਦੀ ਜਾ ਕੋਟ ਤੇ ਚੜ੍ਹ ਗਏ ਮਾਰ ਵੈਰੀਆਂ ਤਾਈਂ ਖਪਾਯਾ ਸੀ
ਜ਼ੋਰ ਦੇ ਕੇ ਸ਼ਹਿਰ ਦੇ ਵਿਚ ਵੜ ਗਏ ਤੇਗਾਂ ਮਾਰ ਕੇ ਬੂਹਾ ਖੁਲ੍ਹਾਯਾ ਸੀ
ਬਸ ਫੇਰ ਤਾਂ ਭਾਜੜਾਂ ਪੈ ਗਈਆਂ ਸੂਬਾ ਫੜਕੇ ਕੈਦ ਕਰਾਯਾ ਸੀ
ਸਿੰਘਾਂ ਲੁਟ ਸਰਹੰਦ ਦੇ ਵਿਚ ਪਾਈ ਗੁਮਰ ਦਿਲਾਂ ਦਾ ਬਾਹਰ ਕਢਾਯਾ ਸੀ
ਵਿਚ ਪਲਾਂ ਬਰਬਾਦੀਆਂ ਪਾਈਆਂ ਜੀ ਜੋ ਅੜਿਆ ਪਾਰ ਲੰਘਾਯਾ ਸੀ
ਨਠ ਗਿਆ ਅਬਦੁਲਾ ਨਿਕਲ ਕਿਧਰੇ ਨਰੈਣ ਰਾਉ ਨੂੰ *ਸੂਬਾ ਬਣਾਯਾ ਸੀ
ਬੰਦੋਬਸਤ ਸਰਹੰਦ ਦਾ ਕਰ ਸਾਰਾ ਗਾਜੀ ਦੀਨ ਨੇ ਮੂੰਹ ਭਵਾਯਾ ਸੀ
ਪਰਤ ਦਿੱਲੀ ਨੂੰ ਗਿਆ ਕਰਤਾਰ ਸਿੰਘਾ ਰਾਘੋ ਨਾਥ ਪੰਜਾਬ ਨੂੰ ਆਯਾ ਸੀ

### ਮਰਹਟਿਆਂ ਦੀ ਬੇਈਮਾਨੀ

ਸਿੰਘਾਂ ਲੁਟਿਆ ਮਾਲ ਸਰਹੰਦ ਵਿਚੋਂ ਵੇਖ ਦਿਲ ਮਰਹਟੇ ਭਰਮਾ ਗਏ
ਖੋਹ ਖਾਲਸੇ ਤੋਂ ਲਈਏ ਮਾਲ ਸਾਰਾ ਭੈੜੇ ਛੋਟੇ ਹਥਿਆਰਾਂ ਤੇ ਆ ਗਏ
ਬਾਰਾਂ ਪੱਤਣਾਂ ਤੋਂ ਲਈਏ ਮਾਲ ਸਾਰਾ ਭੈੜੇ ਛੋਟੇ ਹਥਿਆਰਾਂ ਤੇ ਆ ਗਏ
ਸਾਰਾ ਮਾਲ ਸੰਭਾਲ ਕੇ ਉਠ ਵਗੇ ਆਇ ਹਥ ਨਾ ਠੁਠ ਚੁਮਾ ਗਏ
ਹੋਈਆਂ ਮੁੱਠ ਭੇੜਾਂ ਖੰਨੇ ਪਾਸ ਆਕੇ ਸਿੰਘ ਲੰਘ ਸਤਲੁਜ ਦਰਿਆ ਆਏ
ਹਾਂਡੀ ਧੇਲੇ ਦੀ ਗਈ ਕਰਤਾਰ ਸਿੰਘਾ ਭੈੜੇ ਜਾਤ ਕੁਜਾਤ ਪਰਖਾ ਆਏ

---

*ਮਾਰਚ ਸਤਾਰਾਂ ਸੌ ਅਠਵੰਜਾ ਸੰਮਤ ਅਠਾਰਾਂ ਸੌ ਪੰਦਰਾਂ।

‡ਅਬਦੁਲ ਸਮੁੰਦ ਖਾਂ ਦੁਰਾਨੀ ਜਨਰਲ ਜੋ ਵੀਹ ਹਜ਼ਾਰ ਰੁਹੇਲੇ ਸਨੇ ਸ਼ਰਹੰਦ ਵਿਚ ਰਹਿੰਦਾ ਸੀ ਦੌੜ ਗਿਆ ਤੇ ਸਦੀਕ ਬੇਗ ਨੇ ਦੀਨਾ ਬੇਗ ਦੀ ਰਾਹੀਂ ਰਘੂ ਨਾਥ ਰਾਉ ਦੇ ਪੈਰ ਪਕੜੇ ਤਦ ਨਰੈਣ ਰਾਉ ਨੂੰ ਸੂਬਾ ਤੇ ਸਦੀਕ ਬੇਗ ਨੂੰ ਨਾਇਬ ਮੁਕਰਰ ਕਰਕੇ ਸਭ ਕੁਝ ਸੌਂਪ ਦਿਤਾ।

### ਤੈਮੂਰ ਸ਼ਾਹ ਨੇ ਕਾਬਲ ਜਾ ਵੜਨਾ

ਭਾਰੀ ਧਾਂਕ ਜਾਂ ਸੁਣੀ ਮਰਹਟਿਆਂ ਦੀ ਦਿਲੋਂ ਸ਼ਾਹ ਤੈਮੂਰ ਘਬਰਾਇ ਗਿਆ
ਨਾਲੇ ਖਾਂ ਅਬਦੁਲਾ ਭੀ ਹਾਰ ਖਾ ਕੇ ਸਭ ਕੁਝ ਖੁਹਾ ਕੇ ਆਇ ਗਿਆ
*ਬਿਨਾਂ ਜੰਗੋਂ ੦ਲਾਹੌਰ ਦੀ ਬਾਦਸ਼ਾਹੀ ਤੈਮੂਰ ਭੀ ਛਡ ਛਡਾਇ ਗਿਆ
ਲੈਕੇ ਸਾਜ ਸਮਾਨ ਕਰਤਾਰ ਸਿੰਘਾ ਉਠ ਕਾਬਲ ਦੇ ਵਲ ਧਾਇ ਗਿਆ

### ਮਰਹਟਿਆਂ ਦਾ ਪੰਜਾਬ ਤੇ ਕਬਜ਼ਾ

ਲਈ ਸਾਂਭ ਲਾਹੌਰ ਮਰਹਟਿਆਂ ਨੇ ਠਾਣੇ ਕਾਬਲੀ ਤੁਰਤ ਉਠਾਇ ਭਾਈ
ਘੋੜਾ ਫੇਰ ਲਿਆ†ਅਟਕ ਤਕ ਜਲਦੀ ਨਹੀਂ ਕਿਸੇ ਨੇ ਆ ਅਟਕਾਇ ਭਾਈ
ਥਾਂ ਥਾਂ ਪੰਜਾਬ ਦੇ ਵਿਚ ਸਾਰੇ ਸੂਬੇ ਆਪਣੇ ਉਹਨਾਂ ਬੈਠਾਇ ਭਾਈ
ਸਾਹਿਬਰਾਓ ਨੂੰ ਅਟਕ ਬੈਠਾ ਲਿਆ ਜਾ ਜੰਗੀ ਸਾਜ਼ ਸਮਾਨ ਦੁਵਾਇ ਭਾਈ
ਬਾਬੂ ਰਾਉ ਰੁਹਤਾਸ ਦੇ ਵਿਚ ਬੈਠਾ ਦੇਸ ਜੋਰ ਦੇ ਨਾਲ ਦਬਾਇ ਭਾਈ
ਮਾਧੋ ਰਾਉ ਲਾਹੌਰ ਦਾ ਹੋਯਾ ਸੂਬਾ ਹਿੰਦੂ ਧਰਮ ਦਾ ਝੰਡਾ ਝੁਲਾਇ ਭਾਈ
ਸਯਾਮ ਰਾਉ ਤੇ ਰਾਮ ਜੀ ਰਾਉ ਦੋਵੇਂ ਬੈਠੇ ਵਿਚ ਮੁਲਤਾਨ ਦੇ ਜਾਇ ਭਾਈ
ਲਿਆ ਮੱਲ ਪੰਜਾਬ ਕਰਤਾਰ ਸਿੰਘਾ ਮਰਹਟਿਆਂ ਨੇ ਜੋਰ ਪਾਇ ਭਾਈ

### ਵਾਕ ਕਵੀ

ਭਾਗਾਂ ਵਾਲਾ ਪੰਜਾਬ ਦਾ ਦੇਸ ਭਾਰਾ ਰਹਿੰਦੀ ਖੜਕਦੀ ਨਿਤ ਤਲਵਾਰ ਜਿਥੇ
ਕੋਈ ਦਿਨ ਨਾਂ ਲੰਘਦਾ ਨਾਲ ਸੁਖ ਦੇ ਹੁੰਦੀ ਰਾਤ ਦਿਨ ਮਾਰੋ ਮਾਰ ਜਿਥੇ
ਅਜ ਕੋਈ ਵਾਲੀ ਭਲਕੇ ਕੋਈ ਬਣਦਾ ਪ੍ਰਜਾ ਸਿਰ ਰਹੇ ਮੌਤ ਅਸਵਾਰ ਜਿਥੇ
ਕਿਵੇਂ ਲੋਕ ਅਰਾਮ ਦੇ ਦਿਨ ਕੱਟਦੇ ਰਹਿੰਦਾ ਮੌਤ ਦਾ ਗਰਮ ਬਾਜ਼ਾਰ ਜਿਥੇ
ਕਿਉਂ ਨ ਹੋਂਵਦਾ ਅੰਤ ਕੰਗਾਲ ਦੇਖੋ ਪੈਣ ਕਾਬਲੋਂ ਧਾੜਵੀ ਭਾਰ ਜਿਥੇ
ਹੋ ਗਿਆ ਉਜਾੜ ਕਰਤਾਰ ਸਿੰਘਾ ਰਹਿੰਦੀ ਖਿੜੀ ਸੀ ਸਦਾ ਗੁਲਜ਼ਾਰ ਜਿਥੇ

---

*ਲਤੀਫ ਲਿਖਦਾ ਹੈ ਕਿ ਕੱਚੀ ਸਰਾਇ ਦੇ ਪਾਸ ਤੈਮੂਰ ਨੇ ਸਣੇ ਆਪਣੇ ਸਰਦਾਰ ਜਹਾਨ ਖਾਂ ਦੇ ਮਰਹਟਿਆਂ ਨਾਲ ਜੰਗ ਕੀਤਾ ਤੇ ਆਖਰ ਹਾਰ ਹੋਈ ਅਤੇ ਮਈ ੧੭੫੮ ਨੂੰ ਦੁਰਾਨੀ ਲਾਹੌਰ ਛਡ ਗਏ।

੦ਰਘੂ ਨਾਥ ਅਦੀਨਾ ਬੇਗ ੧੧ ਅਪ੍ਰੈਲ ੧੭੫੮ ਨੂੰ ਲਾਹੌਰ ਪੁਜੇ।

‡ਸਾਹਿਬ ਪਾਟਲ ਮਰਹਟਾ ਜਨਰਲ ਦਸ ਹਜ਼ਾਰ ਫੌਜ ਲੈਕੇ ਅਟਕ ਤਕ ਤੈਮੂਰ ਦੇ ਪਿਛੇ ਗਿਆ ਸੀ। ਹ; ਰ; ਗੁਪਤਾ ਮਰਹਟਿਆਂ ਦਾ ਸਿਰਫ ਚਨਾਬ ਤਕ ਹੀ ਪਹੁੰਚਣਾ ਲਿਖਦਾ ਹੈ।

ਸਿੰਘ ਤੇ ਮਰਹੱਟੇ

ਮਲ ਲਿਆ ਪੰਜਾਬ ਮਰਹਟਿਆਂ ਨੇ ਪੈਰ ਥਾਉਂ ਥਾਂ ਭਾਰੇ ਜਮਾ ਬੈਠੇ
ਸਿੰਘ ਅੰਮ੍ਰਿਤਸਰ ਆ ਹੋਇ ਕੱਠੇ ਜਥੇ ਆਪਣੇ ਜਮਾਂ ਕਰਾ ਬੈਠੇ
ਨਾ ਮਰਹਟੇ ਹੀ ਸਿੰਘਾਂ ਦੇ ਗਲ ਪੈਂਦੇ ਕੁਝ ਸਿੰਘਾਂ ਭੀ ਲਿਹਾਜ਼ ਤਕਾ ਬੈਠੇ
ਦੋਹਾਂ ਧਿਰਾਂ ਨੇ ਕੀਤੀ ਨਾ ਛੇੜਖਾਨੀ ਕੁਝ ਲੋਕ ਭੀ ਸੁਖ ਮਨਾ ਬੈਠੇ
ਦੂਰ ਹੋਈਆਂ ਹਨੇਰੀਆਂ ਸ਼ਰ੍ਹਾ ਦੀਆਂ ਕਾਜ਼ੀ ਪਾਜੀ ਸਭ ਮੂੰਹ ਛੁਪਾ ਬੈਠੇ
ਦਬ ਗਏ ਸਨ ਖਾਨ ਅਮੀਰ ਸਾਰੇ ਫੂੰ ਫਾਂ ਉਹ ਸਾਰੀ ਖੁਹਾ ਬੈਠੇ
ਅਮਨ ਦੇਸ ਅੰਦਰ ਕੁਝ ਆਣ ਹੋਯਾ ਹਿੰਦੂ ਰਾਜ ਹੋ ਗਿਆ ਤਕਾ ਬੈਠੇ
ਆਇ ਸੁਖ ਦੇ ਦਿਨ ਕਰਤਾਰ ਸਿੰਘਾ ਅਹਿਮਦ ਸ਼ਾਹ ਨੂੰ ਲੋਕ ਭੁਲਾ ਬੈਠੇ

ਸਿੰਘਾਂ ਦੀ ਦੁਆਬੇ ਤੇ ਚੜ੍ਹਾਈ

ਦੀਨਾ ਬੇਗ ਨਾ ਭੇਜਦਾ ਟਕਾ ਕੋਈ ਦਾਉ ਕੱਢਕੇ ਵੇਲਾ ਟਪਾਯਾ ਚੰਗਾ
ਦੇਣਾ ਪੰਜ ਹਜ਼ਾਰ ਮਾਹਵਾਰ ਕੀਤਾ ਦਿਤਾ ਕੁਝ ਨਾ ਠੁਠ ਚੁਮਾਯਾ ਚੰਗਾ
ਦੂਜੀ ਵਾਰ ਚੜੇ ਸਿੰਘ ਹੋ ਗੁਸੇ ਉਹਦੇ ਦੇਸ ਅਧਮੂਲ ਮਚਾਯਾ ਚੰਗਾ
ਹਥ ਫੇਰਿਆ ਓਸਦੇ ਠਾਨਿਆਂ ਤੇ ਰੌਲਾ ਥਾਉਂ ਥਾਂ ਫੇਰ ਉਠਾਯਾ ਚੰਗਾ
ਗਈ ਪੇਸ਼ ਕੋਈ ਦੀਨਾ ਬੇਗ ਦੀ ਨਾ ਕੀਤੀ ਆਪਣੀ ਦਾ ਫਲ ਪਾਯਾ ਚੰਗਾ
ਸਤਲੁਜ ਦਰਿਆ ਕਰਤਾਰ ਸਿੰਘਾ ਸਿੰਘ ਟਪ ਗਏ ਜ਼ੋਰ ਦਿਖਾਯਾ ਚੰਗਾ

ਸਿੰਘਾਂ ਦੀ ਸਰਹੰਦ ਤੇ ਕੜਾਈ

ਟਕੇ ਪੰਜ ਹਜ਼ਾਰ ਮਾਹਵਾਰ ਦੇ ਜੀ ਦੇਣੇ ਕੀਤੇ ਸਦੀਕ ਪੁਚਾਇ ਨਾਹੀਂ
ਸਿੰਘਾਂ ਕਈ ਵਾਰੀ ਆਖ ਘਲਿਆ ਸੀ ਕੀਤੇ ਦੋਹਾਂ ਨੇ ਸੁਖਨ ਨਿਭਾਇ ਨਾਹੀਂ
ਅੰਤ ਖਾਲਸਾ ਲੰਘ ਦਰਿਆ ਗਿਆ ਕਿਸੇ ਆਕੇ ਸਿੰਘ ਅਟਕਾਇ ਨਾਹੀਂ
ਲੁਟ ਦੇਸ ਦੇ ਵਿਚ ਮਚਾ ਦਿਤੀ ਕਿਸੇ ਹਾਕਮ ਪੈਰ ਅੜਾਇ ਨਾਹੀਂ
ਜਾ ਖਬਰ ਸਰਹੰਦ ਦੇ ਵਿਚ ਹੋਈ ਸੂਬੇ ਟਕੇ ਪੁਚਾਵਣੇ ਚਾਹਿ ਨਾਹੀਂ
ਆਯਾ ਚੜ੍ਹਕੇ ਲੜਨ ਕਰਤਾਰ ਸਿੰਘਾ ਵਧੇ ਸਿੰਘ ਭੀ ਪੈਰ ਹਟਾਇ ਨਾਹੀਂ

ਸੂਬੇ ਸਰਹੰਦ ਦੀ ਸਿੰਘਾਂ ਨਾਲ ਮੁਠ ਭੇੜ

ਅਗੇ ਸੂਬਾ ਸਰਹੰਦ ਕੋਈ ਘਟ ਨਾ ਸੀ ਫੌਜ ਲੈ ਉਹ ਭੀ ਧੌਂਸਾ ਸਾਰ ਆਯਾ

ਅਗੋਂ ਸਿੰਘਾਂ ਦਾ ਦਲ ਭੀ ਹੋਯਾ ਸਿਧਾ ਜਿਨ੍ਹਾਂ ਵਾਸਤੇ ਚਲ ਸ਼ਿਕਾਰ ਆਯਾ
ਭੇੜ ਪਿਆ ਸੰਘੇਲੇ ਦੇ ਪਾਸ ਜਾ ਕੇ ਪਾਸਾ ਖਾਲਸੇ ਦਾ ਵਿਚ ਹਾਰ ਆਯਾ
ਸਿੰਘ ਹਟ ਪਹਾੜ ਦੀ ਵਲ ਕੰਢੀ ਸੂਬਾ ਜ਼ੋਰ ਦੇ ਪਿਛੇ ਗੁਵਾਰ ਆਯਾ
ਜਦ ਗਏ ਸਿਆਲਬੇ ਪਾਸ ਲੜਦੇ ਸੂਬਾ ਫਸ ਗਿਆ ਦੁਖ ਭਾਰ ਆਯਾ
ਸਿੰਘ ਅਨੰਦਪੁਰੋਂ ਆ ਹੋਰ ਰਲ ਗਏ ਸੂਬਾ ਦੋਹਾਂ ਦਿਲਾਂ ਵਿਚਕਾਰ ਆਯਾ
ਚੱਲੀ ਤੇਗ ਜਦ ਆ ਦੋਪਾਸਿਆਂ ਥੀਂ ਹੋ ਛਡ ਮੈਦਾਨ ਲਾਚਾਰ ਆਯਾ
ਲਿਆ ਦਮ ਸਰਹੰਦ ਕਰਤਾਰਸਿੰਘਾ ਦਲ ਸਿੰਘਾਂ ਦਾ ਪਿਛੇ ਹੁਸ਼ਿਆਰ ਆਯਾ

ਵਾਕ ਕਵੀ

ਸੂਬੇ ਵੇਖਿਆ ਸਿੰਘ ਨਾ ਪਿਛਾਂ ਹਟਦੇ ਪੈਰੀਂ ਆਣ ਡਿਗਾ ਵੀਹ ਹਜ਼ਾਰ ਲੈ ਕੇ
ਹੋਰ ਠਜ਼ਰ ਭੇਟਾ ਅਗੇ ਆਣ ਰਖੀ ਸਿੰਘ ਹਟੇ ਪਿਛਾਂਹ ਸਾਰੀ ਖਾਰ ਲੈ ਕੇ
ਹੋਲਾ ਜਾ ਅਨੰਦਪੁਰ ਵਿਚ ਕੀਤਾ ਕੁਝ ਦਿਨ ਫਿਰ ਦਰਦ ਦੀਦਾਰ ਲੈ ਕੇ
ਅੰਮ੍ਰਿਤਸਰ ਆ ਗਏ ਕਰਰਾਰ ਸਿੰਘਾ ਮਾਲ ਲੁਟ ਦਾ ਬੇਸ਼ੁਮਾਰ ਲੈ ਕੇ

ਵਜ਼ੀਰ ਗਾਜੀਦੀਨ

ਗਾਜੀਦੀਨ ਗਿਆ ਫੜ ਜ਼ੋਰ ਭਾਰਾ ਦਿਲੀ ਵਿਚ ਫਤੂਰ ਮਚਾਇ ਬਹੁਤੇ
ਮਾਰ ਖਾਨ ਅਮੀਰ ਖਵਾਰ ਕੀਤੇ ਨਜਬੁਲ ਦੌਲਾ ਨੂੰ ਦੁਖ ਦੁਚਾਇ ਬਹੁਤੇ
ਓਹ ਜਾਇ ਨਜੀਬਾ ਬਾਦ ਰਿਹਾ ਗਾਜੀ ਦੀਨ ਉਥੇ ਜੋਰ ਪਾਇ ਬਹੁਤੇ
ਖਾਂ ਨਜੀਬ ਪੈ ਤੰਗ ਕਰਤਾਰ ਸਿੰਘਾ ਬਚਣ ਵਾਸਤੇ ਫਿਕਰ ਦੁੜਾਇ ਬਹੁਤੇ

ਨਜਬੁਲ ਦੌਲਾ ਵਜ਼ੀਰ ਨੇ ਅਹਿਮਦ ਸ਼ਾਹ ਅਬਦਾਲੀ ਨੂੰ ਲਿਖਣਾ

ਨਜਬੁਲ ਦੌਲਾ ਵਜ਼ੀਰ ਨੇ ਤੰਗ ਪੈ ਕੇ ਅਹਿਮਦ ਸ਼ਾਹ ਤਾਈਂ ਬੁਲਵਾਯਾ ਸੀ
ਦਿਆਂ ਖਰਚੇ ਦਾ ਤਿੰਨ ਕਰੋੜ ਨਕਦੀ ਲੋਭ ਓਸਦੇ ਦਿਲ ਨੂੰ ਪਾਯਾ ਸੀ
ਫੌਜ ਲੈ ਕੇ ਝਬ ਦੇ ਆ ਸ਼ਾਹਾ ਗਾਜੀ ਦੀਨ ਬਹੁ ਦੁਖ ਪੁਚਾਯਾ ਸੀ
ਓਹ ਅਗੇ ਹੀ ਅੱਡ ਕੇ ਮੂੰਹ ਬੈਠਾ ਇਹ ਬਹਾਨਾ ਓਹਨੂੰ ਹਥ ਆਯਾ ਸੀ
ਓਸ ਲੋਭੀ ਦਾ ਭਰਦਾ ਪੇਟ ਨ ਸੀ ਚਿਠੀ ਪੜ੍ਹ ਕੇ ਸ਼ੁਕਰ ਮਨਾਯਾ ਸੀ
ਡੇਢ ਲਖ ਜਵਾਨ ਕਰਤਾਰ ਸਿੰਘਾ ਲੈ ਵਾਰ ਛੇਵੀਂ ਉਠ ਧਾਯਾ ਸੀ

ਗਾਜ਼ੀ ਦੀਨ ਨੇ ਸੂਰਜ ਨਲ ਤੋਂ ਹਾਰ ਖਾਣੀ

ਦਿੱਲੀ ਬਾਦਸ਼ਾਹੀ ਰਹੀ ਹੋਇ ਢਿਲੀ ਦਿਨੋਂ ਦਿਨ ਘਾਟਾ ਰਹੀ ਖਾ ਭਾਈ
ਆਲਮਗੀਰ ਸਾਨੀ ਹੈਸੀ ਤਖਤ ਉਤੇ ਬੈਠਾ ਤੇਜ ਖਰਤਾਪ ਗਵਾ ਭਾਈ
ਗਾਜ਼ੀ ਦੀਨ ਵਜ਼ੀਰ ਸੀ ਜ਼ੋਰ ਫੜਿਆ ਰਿਹਾ ਉਹੋ ਹੀ ਹੁਕਮ ਕਮਾ ਭਾਈ
ਬਦ-ਅਮਨੀ ਦੇਸ ਦੇ ਵਿਚ ਫੈਲੀ ਝੰਡਾ ਸ਼ਾਹੀ ਦਾ ਵਿਚ ਝੁਕਾ ਭਾਈ
ਗਾਜੀਦੀਨ ਹੈਸੀ ਥਾਂ ਬਾਦਸ਼ਾਹ ਦੇ ਗਾਜ਼ਦ ਬੱਨਰਾ ਰਿਹਾ ਕਹਾ ਭਾਈ
ਉਹਨੀਂ ਦਿਨੀਂ ਰਾਜਾ ਭਰਤਪੁਰੇ ਵਾਲਾ ਰਿਹਾ ਸ਼ਾਹੀ ਦੀ ਖਾਕ ਉਡਾ ਭਾਈ
ਗਾਜੀ ਦੀਨ ਨੇ ਕਰੀ ਚੜਾਈ ਉਸ ਤੇ ਲੜੇ ਜਾਟ ਚੰਗੇ ਜੋਰ ਲਾ ਭਾਈ
ਸ਼ਾਹੀ ਫੌਜ ਗਈ ਹਾਰ ਖਾ ਭਾਗੀ ਗਾਜੀ ਦੀਨ ਸੁਲਾਹ ਕੀਤੀ ਜਾ ਭਾਈ
ਉਸ ਦਿਨ ਤੋਂ ਲੋਕ ਵਜੀਰ ਜੀ ਦੀ ਲਗੇ ਨਿੰਦਿਆ ਕਰਨ ਮੁਣਾ ਭਾਈ
ਅਗੇ ਬਨਰਾ ਉਹਦਾ ਖਤਾਬ ਹੈਸੀ ਦਿਤੀ ਬਨਰੀ ਫੇਰ ਬਣਾ ਭਾਈ
ਨਾਮ ਬਨਰਾ ਲਾੜੇ ਨੂੰ ਆਖਦੇ ਨੇ ਲਾੜੀ ਬਨਰੀ ਦਿਆਂ ਸਮਝਾ ਭਾਈ
ਹੋਯਾ ਮਰਦ ਤੋਂ ਤੀਵੀਂ ਕਰਤਾਰ ਸਿੰਘਾ ਅਗੇ ਜਾਟ ਦੇ ਸੀਸ ਝੁਕਾ ਭਾਈ

ਗੰਗ ਭਟ

ਗੰਗ ਭੱਟ ਭਾਰਾ ਵਿਦਵਾਨ ਹੈਸੀ ਓਸ ਵਿਚ ਕਚਿਹਰੀ ਦੇ ਆ ਕਰਕੇ
ਨਾਲ ਮਸਖਰੀ ਕਿਹਾ ਵਜ਼ੀਰ ਤਾਈਂ ਤਾਹਨਾ ਸਖਤ ਉਹਦੇ ਦਿਲ ਲਾ ਕਰਕੇ
ਜੱਟਾਂ ਲੁਟ ਖਾ ਲਿਆ ਦੇਸ ਸਾਰਾ ਤੂੰ ਬੈਠਾ ਹੈਂ ਹੌਂਸਲਾ ਢਾ ਕਰਕੇ
ਅਗੇ ਉਨ੍ਹਾਂ ਦੇ ਗਈ ਨਾ ਪੇਸ਼ ਤੇਰੀ ਦਿੱਲੀ ਆਣ ਵੜਿਓਂ ਹਾਰ ਖਾ ਕਰਕੇ

ਦੋਹਿਰਾ—ਬਨਰੇ ਤੇ ਬਨਰੀ ਭਈ ਕੀਨੋ ਖਸਮ ਮਲਾਰ ॥
ਖੋਹਣ ਨ ਖੁਸੀ ਜਾਟ ਦੀ ਲੂਟ ਖਾਯੋ ਸੰਸਾਰ ॥

ਲਗੀ ਗਲ ਤਿਖੀ ਗਾਜੀ ਦੀਨ ਨੂੰ ਇਹ ਤਨ ਮਨ ਗਈ ਅੱਗ ਲਾ ਕਰਕੇ
ਦਿਤਾ ਹੁਕਮ ਇਹਨੂੰ ਤੁੜਵਾ ਦੇਵੋ ਪੈਰ ਹਾਥੀ ਦੇ ਨਾਲ ਬੰਨ੍ਹਾ ਕਰਕੇ
ਇਹ ਸੁਣ ਕੇ ਹੁਕਮ ਅਮੀਰ ਸਾਰੇ ਰਲ ਪਾਸ ਗਾਜੀ ਦੀਨ ਜਾ ਕਰਕੇ
ਲਗੇ ਮਿੰਨਤਾਂ ਕਰਨ ਛੁਡਾਣ ਬਦਲੇ ਉਹ ਨਾ ਮੰਨਦਾ ਗੁਸਾ ਵਧਾ ਕਰਕੇ

ਰਲ ਜ਼ੋਰ ਅਮੀਰਾਂ ਨੇ ਬਹੁਤ ਲਾਯਾ ਹੋਯਾ ਨਰਮ ਨਾਹੀਂ ਰਹਿਮ ਖਾ ਕਰਕੇ
ਦੋਹਿਰਾ ਦੂਸਰਾ ਫੇਰ ਕਰਤਾਰ ਸਿੰਘਾ ਗੰਗ ਬੋਲਿਆ ਡਰ ਗਵਾ ਕਰਕੇ

ਦੋਹਿਰਾ—ਕਬਹੂੰ ਨ ਗਾਂਡੂ ਰਣ ਚੜੇ ਕਬਹੂੰ ਨ ਬਾਜੇ ‡ਬੰਬ।
ਸਗਲ ਸਭਾ ਕੋ ਰਾਮ ਰਾਮ ਬਿਦਾ ਹੋਤ ਅਬ ਗੰਗ।

ਗੰਗ ਭਟ ਦਾ ਮਰਨਾ

ਗਾਜੀ ਦੀਨ ਹੈਸੀ ਜ਼ਾਲਮ ਬੜਾ ਭਾਰਾ ਓਸ ਸਦ ਜਲਾਦ ਫੜਾਇ ਦਿਤਾ
ਓਸੇ ਵਕਤ ਹੀ ਹਾਥੀ ਦੇ ਬੰਨ ਪਿਛੇ ਵਿਚ ਸ਼ਹਿਰ ਦੇ ਫੇਰ ਤੁੜਵਾਇ ਦਿਤਾ
ਕਵੀਰਾਜ ਉਹ ਰਤਨ ਸੀ ਸਭ ਦਾ ਜੀ ਬੇ ਕਦਰੇ ਫੜ ਮਰਵਾਇ ਦਿਤਾ
ਚੰਦ ਚਮਕਦਾ ਉਹ ਕਰਤਾਰ ਸਿੰਘਾ ਜ਼ੁਲਮ ਬੱਦਲਾਂ ਹੇਠ ਛੁਪਾਇ ਦਿਤਾ

ਰਾਜਨੀਤ

ਗੰਗ ਭੱਟ ਭੀ ਕੀਤੀ ਬੇਅਕਲੀ ਸੀ ਬੁਧਮਾਨ ਨੂੰ ਸਮਾਂ ਤਕਾਣਾ ਚਾਹੀਏ
ਜ਼ੋਰਾਵਰ ਦੀ ਸਭਾਦੇ ਵਿਚਬਹਿਕੇ ਉਹਦੇ ਉਲਟ ਨਾ ਸੁਨਣ ਸੁਨਾਣਾ ਚਾਹੀਏ
ਜਿਦੇ ਹਥ ਦੇ ਵਿਚ ਹਥਿਆਰ ਹੋਵੇ ਉਹਨੂੰ ਕਦੇ ਨ ਤਾਹਨਾ ਦਿਵਾਣਾ ਚਾਹੀਏ
ਪਾਣੀ ਵਗਦੇ ਦੀ ਢਾਲ ਫੜ ਲਈਏ ਹਠ ਕਰ ਨਾ ਸਾਹਮਣੇ ਜਾਣਾ ਚਾਹੀਏ
ਜਹੀ ਵਾਉਵਗੇ ਤਹੀ ਓਟ ਫੜੀਏ ਜਿਹਾ ਦਾਉ ਲਗੇ ਤਿਹਾ ਲਾਣਾ ਚਾਹੀਏ
ਅੱਗ ਬਲਦੀ ਹੜ੍ਹ ਦਰਿਆ ਅੰਦਰ ਪੈ ਨਾ ਆਪਣਾ ਆਪ ਗਵਾਣਾ ਚਾਹੀਏ
ਵੈਰੀ ਜ਼ੋਰ ਵਾਲਾ ਆਉਂਦਾ ਵੇਖ ਕਰਕੇ ਲਾਂਭੇ ਹੋ ਕੇ ਝੱਟ ਲੰਘਾਣਾ ਚਾਹੀਏ
ਬਲੀ ਵੇਖਕੇ ਬੈਂਤ ਜਿਉਂ ਨਿਉਂ ਜਾਈਏ ਸਮਾਂ ਤਾੜਕੇ ਮਾਰ ਮੁਕਾਣਾ ਚਾਹੀਏ
ਸੁਕੇ ਕਾਠ ਵਾਂਗਰ ਆਕੜ ਟੁਟਦਾ ਏ ਨਰਮ ਰਸਾ ਹੋ ਵੈਰੀ ਬਨ੍ਹਾਣਾ ਚਾਹੀਏ
ਬਾਂਦਰ ਸੱਪ ਤੇ ਸ਼ੀਂਹ *ਕਲਾਲ ਕੰਜਰ ਭੁਲ ਕਦੇ ਵਿਸਾਹ ਨ ਖਾਣਾ ਚਾਹੀਏ
ਵੈਰੀ ਰੋਗ ਭਾਵੇਂ ਅਜੇ ਹੋਣ ਮਾੜੇ ਦਿਲੋਂ ਦੋਹਾਂ ਨੂੰ ਨਹੀਂ ਭੁਲਾਣਾ ਚਾਹੀਏ
ਜੂਏ ਬਾਜ਼ ਬਦਮਾਸ਼ ਸ਼ਰਾਬ ਖੋਰਾਂ ਨਾਲ ਕਦੇ ਪਿਆਰ ਨਾ ਪਾਣਾ ਚਾਹੀਏ

‡ਭੇਡਾਂ ਦੀ ਖਲ ਦਾ ਨਗਾਰਾ
*ਸ਼ਰਾਬ ਵੇਚਣ ਵਾਲਾ

ਗਲ ਦਿਲ ਦੀ ਦਿਲ ਦੇ ਵਿਚ ਰਹੇ ਮੂੰਹੋਂ ਸੋਚਕੇ ਭੇਦ ਖੁਲਾਣਾ ਚਾਹੀਏ
ਬਿਨਾਂ ਜ਼ਾਤ ਤੇ ਕੁਲ ਦੀ ਪਰਖ ਕੀਤੇ ਨੇੜੇ ਕਿਸੇ ਨੂੰ ਨਹੀਂ ਵਸਾਣਾ ਚਾਹੀਏ
ਬਿਨਾਂ ਵਾਕਫੀ ਵਿਚ ਮੁਸਾਫਰੀ ਦੇ ਕਿਸੇ ਹਥ ਨਾ ਮਾਲ ਫੜਾਣਾ ਚਾਹੀਏ
ਐਹ ਗੈਰ ਹਥੋਂ ਬਿਨਾਂ ਜਾਣੇ ਬੁਝੇ ਕਿਸੇ ਚੀਜ਼ ਨੂੰ ਲੈ ਨ ਖਾਣਾ ਚਾਹੀਏ
ਪੁਤ ਧੀ ਨੂੰ ਰੱਖੀਏ ਵਿਚ ਦਾਬੇ ਨਹੀਂ ਰੰਨ ਨੂੰ ਸਿਰੇ ਚੜਾਣਾ ਚਾਹੀਏ
ਨੌਕਰ ਅੱਖ ਦੀ ਘੂਰੀ ਦੇ ਹੇਠ ਰਹੇ ਮਜਲਸ ਵਿਚ ਨ ਨਾਲ ਬੈਠਾਣਾ ਚਾਹੀਏ
ਇਹਨਾਂ ਹੇਠ ਲਿਖਿਆਂ ਨਾਲ ਕਿਸੇ ਤਰਾਂ ਨਹੀਂ ਕਦੇ ਭੀ ਵੈਰ ਵਧਾਣਾ ਚਾਹੀਏ
ਕੋਤਵਾਲ ਵਜ਼ੀਰ ਦੇ ਨਾਲ ਹਾਕਮ ਕਵੀ ਵੈਦ ਨੂੰ ਨਹੀਂ ਰੁਸਾਣਾ ਚਾਹੀਏ
ਗੁਰੂ ਸੰਤ ਤੇ ਚਿਰਾਂ ਦਾ ਹੋਏ ਭੇਤੀ ਤੇ ਰਸੋਈਏ ਨੂੰ ਖੁਸ਼ੀ ਰਖਾਣਾ ਚਾਹੀਏ
ਤੀਵੀਂ ਘਰ ਦੀ ਪੁਤ੍ਰ ਗਵਾਂਢਦਾ ਸੀ ਨਹੀਂ ਮੰਗਤੇ ਨੂੰ ਗਲ ਪਾਣਾ ਚਾਹੀਏ
ਜੋਰਾਵਰ ਹਥਿਆਰ ਜੋ ਪਾਸ ਰਖੇ ਪੈਂਚ ਪਿੰਡ ਦਾ ਵਿਚੋਂ ਗਿਨਾਣਾ ਚਾਹੀਏ
ਇਨਾਂ ਨਾਲ ਵਿਗੜੇ ਦੁਖ ਸਦਾ ਹੁੰਦਾ ਸਦ ਸੁਖ ਦਾ ਸਾਜ਼ ਸਜਾਣਾ ਚਾਹੀਏ
ਹੇਠ ਲਿਖਿਆਂ ਨਾਲ ਨਾ ਸਾਥ ਕਰਨਾ ਮੇਰੇ ਕਹੇ ਨੂੰ ਨਹੀਂ ਭੁਲਾਣਾ ਚਾਹੀਏ
ਬ੍ਰਾਹਮਣ ਮੰਗਤਾ ਰੰਨ ਬਾਜ਼ਾਰ ਦੀ ਜੋ ਕੰਜਰ ਡੂਮ ਤੇ ਸੂਮ ਜਤਾਣਾ ਚਾਹੀਏ
ਬਿਛੂ ਸਪ ਤੇ ਜਦ ਦਾ ਹੋਏ ਵੈਰੀ ਮੂਰਖ ਨਾਲ ਨਾ ਪੈਰ ਉਠਾਣਾ ਚਾਹੀਏ
ਸਿਫਤ ਆਪਣੀ ਆਪਣੇ ਮੂੰਹੋਂ ਕਰੇ ਬੜਬੋਲੇ ਨੂੰ ਮੂਲੋਂ ਧਕਾਣਾ ਚਾਹੀਏ
ਸਿਫਤ ਆਦਮੀ ਮੂੰਹ ਦਾ ਮਤਲਬੀ ਜੋ ਕਾਣਾ ਭੈਂਗਾ ਗੂੰਗਾ ਠੁਕਰਾਣਾ ਚਾਹੀਏ
ਛਾਤੀ ਬਿਨਾਂ ਵਾਲਾਂ ਹੋਵੇ ਜਿਸਦੀ ਜੀ ਖੋਟਾ ਆਦਮੀ ਦੂਰ ਠਹਿਰਾਨਾ ਚਾਹੀਏ
ਦੋ ਪੱਖੀਆਂ ਲੋਭੀ ਤੇ ਰੰਗ ਕੈਰਾ ਮਧਰਾ ਕੱਦ ਰੰਅ ਸੌਲਿਓਂ ਜਾਨਾ ਚਾਹੀਏ
ਧਨਵਾਨ ਮੂਰਖ ਪੜ੍ਹਿਆ ਖੁਦੀ ਵਾਲਾ ਨੌਕਰ ਵਿਗੜਿਆ ਬਾਹਰ ਕਢਾਨਾ ਚਾਹੀਏ
ਪੀਨਾ ਦਾਰੂ ਤੇ ਮੁਨਿਆਂ ਹੋਇ ਜ਼ੋਰੀ ਝੱਟ ਨਹੀਂ ਇਤਬਾਰ ਜਮਾਨਾ ਚਾਹੀਏ
ਰੰਨ ਘੋੜਾ ਹਥਿਆਰ ਇਹ ਰਹਿਣ ਕਾਬੂ ਖੁਲੇ ਛਡਕੇ ਨਹੀਂ ਮਛਰਾਨਾ ਚਾਹੀਏ
ਜੇਹੜਾ ਅੰਦਰੋਂ ਰਖਦਾ ਵੈਰ ਹੋਵੇ ਓਹਦੇ ਨਾਲ ਨਹੀਂ ਮੇਲ ਮਿਲਾਣਾ ਚਾਹੀਏ
ਰਾਜਨੀਤ ਦਾ ਰੰਗ ਕਰਤਾਰ ਸਿੰਘਾ ਸੋਚ ਸਮਝ ਕੇ ਬੋਲ ਕਜਾਨਾ ਚਾਹੀਏ

ਅਦੀਨਾ ਬੇਗ ਦਾ ਮਰਨਾ

ਵਿਚ ਦੇਸ ਸਾਰੇ ਸਿੰਘ ਫਿਰਨ ਲਗੇ ਜ਼ੋਰ ਆਣ ਮਝੈਲਾਂ ਵਧਾਇ ਲਿਆ
ਦੋਖੀ ਚੁਗਲ ਸਾਰੇ ਹਾਰ ਬੈਠ ਗਏ ਜ਼ੋਰ ਉਹਨਾਂ ਭੀ ਰਜਕੇ ਲਾਇ ਲਿਆ
ਗਸ਼ਤੀ ਫੌਜ ਭੀ ਹੌਂਸਲਾ ਹਾਰ ਗਈ ਚਾ ਓਸ ਭੀ ਆਪਣਾ ਲਾਹਿ ਲਿਆ
ਆਏ ਸਿੰਘ ਨਾ ਕਿਸੇ ਦੇ ਮੂਲ ਕਾਬੂ ਜੋਰ ਹਾਕਮਾਂ ਤੇ ਸਿੰਘਾਂ ਪਾਇ ਲਿਆ
ਮਾਝਾ ਦੜਪ ਨੱਕਾ ਲੰਮਾ ਦੇਸ ਸਾਰਾ ਕੰਢੀ ਖਾਲਸੇ ਸਿਕਾ ਜਮਾਇ ਲਿਆ
ਫਿਰ ਵਿਚ ਰਿਆੜਕੀ ਜੋਰ ਦੇਇਕੇ ਭੰਨ ਹਾਂਕਮਾਂ ਤਾਈਂ ਦਬਾਇ ਲਿਆ
ਬਿਨਾਂ ਦੇਸ ਦੁਆਬੇ ਦੇ ਹੋਰ ਸਾਰੇ ਸਿੰਘਾਂ ਹਾਕਮਾਂ ਨੂੰ ਲੁਟ ਖਾਇ ਲਿਆ
ਅਦੀਨਾ ਬੇਗ ਦੇ ਖਾਸ ਲਿਹਾਜ਼ ਕਰਕੇ ਉਹਦਾਦੇਸ ਸੀਸਾਰਾ ਬਚਾਇ ਲਿਆ
ਓਸ ਸਿੰਘਾਂ ਦੀ ਕੀਤੀ ਨ ਮੂਲ ਜਾਤੀ ਵੈਰ ਚਿਤ ਦੇ ਵਿਚ ਵਸਾਇ ਲਿਆ
ਅਦੀਨਾ ਬੇਗ ਲਾਹੌਰ ਦਾਵਾਇਸਰਾਇ ਸੀ ਮਰਹਟਿਆਂਵਲੋਂ ਜਤਾਇ ਲਿਆ
ਮਾਰਧਾੜ ਸਿੰਘਾਂ ਦੀ ਨਿਤ ਸੁਣਟਾ ਅੰਤ ਅੱਕ ਕੇ ਹੁਕਮ ਮੁਨਾਇ ਲਿਆ
ਚਾੜ੍ਹ ਦਿਤੇ ਸੂ ਮੀਰ ਅਜ਼ੀਜ ਬਖਸ਼ੀ ਫੜੋ ਸਿੰਘਾਂ ਨੂੰ ਢੋਲ ਵਜਾਇ ਲਿਆ
ਓਸ ਬਹੁਤ ਫੜਕੇ ਸਿੰਘ ਕੈਦ ਕੀਤੇ ਡੇਰਾ ਆਣ ਵਟਾਲੇ ਲਗਾਇ ਲਿਆ
ਅਦੀਨਾਬੇਗਵਟਾਲੇ ਸੀਆਯਾ ਹੋਯਾ ਭਾਣਾਆਣ ਕਰਤਾਰ ਵਰਤਾਇ ਲਿਆ
*ਸਤਾਰਾਂ ਸੌ ਅਠਵੰਜਵੇਂ ਈਸਵੀ ਨੂੰ ਓਹਨੂੰ ਕਾਲ ਭਗਵਾਨ ਖਪਾਇ ਲਿਆ
ਹਸਨ ਬੇਗ ਉਹਦਾ ਬੇਟਾ ਰਿਹਾ ਪਿਜੇ ਥਾਂ ਬਾਪ ਦੇ ਕੰਮ ਚਲਾਇ ਲਿਆ
ਪਰ ਅਜੇ ਮਾਸੂਮ ਸੀ ਬਹੁਤ ਛੋਟਾ ਕਾਰਦਾਰ ਬਸ਼ੰਭਰ ਬਣਾਇ ਲਿਆ
ਓਸ ਮੂਰਖ ਨੇ ਕਰਤਾਰ ਸਿੰਘਾ ਬੜਾ ਭਾਰਾ ਅਮਮੂਲ ਮਚਾਇ ਲਿਆ

ਬਸ਼ੰਭਰ ਮਲ ਦੀਵਾਨ

ਅਦੀਨਾ ਬੇਗ ਦਾ ਪੁਤ ਯਤੀਮ ਪਿਛੇ ਉਹਦਾ ਕੰਮ ਬਸ਼ੰਭਰ ਚਲਾਉਣ ਲੱਗਾ
ਜਰ ਸਕਿਆ ਹੁਕਮ ਕਿਰਾੜ ਨ ਉਹ ਵੈਰ ਸਿੰਘਾਂ ਦੇ ਨਾਲ ਭਧਾਉਣ ਲੱਗਾ

*ਮੁਹਰਮ ਦੀ ਗਿਆਰਵੀਂ ਨੂੰ

ਫੜ ਫੜ ਕੇ ਆਪਣੇ ਤੱਲਕੇ ਦੇ ਸਿੰਘ ਵਿਚ *ਲਾਹੌਰ ਪੁਚਾਉਣ ਲੱਗਾ
ਕਈਆਂ ਸਿੰਘਾਂਦਾ ਓਸਨੁਕਸਾਨ ਕੀਤਾ ਕਲਾਸੁਤੀਆਂ ਭੇੜਾ ਜਗਾਉਣ ਲੱਗਾ
ਹੋਈਆਂਖਾਲਸੇ ਨੂੰ ਖਬਰਾਂ ਸਾਰੀਆਂ ਜਾਂ ਬੜੇ ਜੁਲਮਦੀਵਾਨ ਕਮਾਉਣ ਲੱਗਾ
ਸੁਤੇ ਸ਼ੇਰਾਂ ਦੇ ਤਾਈਂ ਕਰਤਾਰ ਸਿੰਘਾ ਛੇੜ ਆਪਣੀ ਮੌਤ ਬੁਲਾਉਣ ਲੱਗਾ

ਮਝੈਲਾਂ ਸਿੰਘਾਂ ਨੇ ਦੁਆਬੇ ਦਾ ਦੇਸ ਮਲਣਾ

ਸਿੰਘ ਚੁਪ ਬਿਆਸਾ ਤੋਂ ਪਾਰ ਲੰਘੇ ਲੁਟ ਦੇਸ ਦੇ ਵਿਚ ਮਚਾਇ ਦਿਤੀ
ਖਬਰ ਹੋਈ ਦੀਵਾਨ ਨੂੰ ਜਿਸ ਵੇਲੇ ਫੌਜ ਸਿੰਘਾਂ ਦੇ ਵਲ ਝੁਕਾਇ ਦਿਤੀ
ਉਰਮਰ ਟਾਂਡੇ ਮੁਕਾਬਲਾ ਜਾਇ ਪਾਯਾ ਸਿੰਘਾਂ ਅੜਕੇ ਤੇਗ ਖੜਕਾਇ ਦਿਤੀ
ਸੈ ਮਾਵਾਂ ਦੇ ਪੁਤ ਸ਼ਹੀਦ ਹੋਏ ਰੀਝ ਖਾਲਸੇ ਨੇ ਸਾਰੀ ਲਾਹਿ ਦਿਤੀ
ਕਰੋੜਾ ਸਿੰਘ ਦੀਵਾਨ ਨੂੰ ਮਾਰ ਢਾਹਿਆ ਧੌਣ ਮਾਰਕੇ ਤੇਗ ਉਡਾਇ ਦਿਤੀ
ਨੱਠ ਗਈ ਦੀਵਾਨ ਦੀ ਫੌਜ ਸਾਰੀ ਸਿੰਘਾਂ ਮਗਰ ਹੋਕੇ ਵਾਢ ਪਾਇ ਦਿਤੀ
ਫਤਹ ਪਾਕੇ ਮਲਿਆ ਦੇਸ ਸਾਰਾ ਫੂੜੀ ਹਾਕਮਾਂ ਵਾਲੀ ਉਠਾਇ ਦਿਤੀ
ਪਹਿਲਾ ਇਹੋ ਸੀ ਦਿਨ ਕਰਤਾਰ ਸਿੰਘਾ ਰਬ ਮੁਲਕਗੀਰੀ ਸਿਖਾਇ ਦਿਤੀ

ਵਾਕ ਕਵੀ

ਅਠਾਰਾਂ ਸੌ ਦਾ ਪੰਦ੍ਰਵਾਂ ਸਾਲ ਜਾਂਦਾ ਸਿੰਘ ਦੇਸ ਦੁਆਬਾ ਦਬਾ ਬੈਠੇ
ਮੁਲਕ ਮਲਣੇ ਵਲ ਖਿਆਲ ਪਿਆ ਬਾਦਸ਼ਾਹੀ ਦਾ ਝੰਡਾ ਗਡਾ ਬੈਠੇ
ਪਹਿਲਾ ਦਿਨ ਹੈਸੀ ਇਹੋ ਭਾਗ ਭਰਿਆ ਸਿੰਘ ਪਰਗਣੇ ਮਲ ਮਲਾ ਬੈਠੇ
ਵੇਖੋ ਵੇਖੀ ਲਗੇ ਰਾਜ ਕਾਇਮ ਕਰਨੇ ਕਈ ਥਾਵਾਂ ਤੇ ਪੈਰ ਜਮਾ ਬੈਠੇ
ਕਿਸੇ ਦੋ ਤੇ ਕਿਸੇ ਚਾਰ ਮਲੇ ਸ਼ਕਲ ਮਿਸਲਾਂ ਆਣ ਬਣਾ ਬੈਠੇ
ਜਾਂਦੀ ਪੇਸ਼ ਨਾ ਕੁਝ ਕਰਤਾਰ ਸਿੰਘਾ ਹਾਕਮ ਵੇਖਕੇ ਊਂਧੀਆਂ ਪਾ ਬੈਠੇ

੧੭੫੯ ਈਸਵੀ ਤਥਾ ਅਠਾਰਾਂ ਸੌ ਸੋਲਾਂ ਬਿਕਰਮੀ ਨੂੰ ਅਬਦਾਲੀ ਦਾ ਪੰਜਵਾਂ ਹਮਲਾ

ਡੇਢ ਲਖ ਜਵਾਨ ਲੈਧਾਈ ਕੀਤੀ ਅਹਿਮਦ ਸ਼ਾਹਆਯਾ ਪੰਜਵੀਂ ਵਾਰ ਭਾਈ

*ਅਦੀਨਾ ਬੇਗ ਦੇ ਪਿਛੋਂ ਸਾਮਾ ਜੀ ਮਰਹੱਟਾ ਲਾਹੌਰ ਦਾ ਵਾਇਸਰਾਇ ਬਣਿਆ ਸੀ ਪ੍ਰੰਤੂ ਬਾਕੀ ਦੇ ਹਾਕਮ ਮੁਤਅਸਬ ਮੁਸਲਮਾਣ ਹੀ ਸਨ ਜੋ ਦੀਵਾਨ ਵਲੋਂ ਕੈਦ ਕਰਕੇ ਭੇਜੇ ਗਏ ਸਿੰਘਾਂ ਨੂੰ ਅਤਿ ਤੰਗ ਕਰਦੇ ਸਨ ।

*ਠਾਰਾਂ ਸੌ ਸੋਲਾਂ ਵਿਚਕਹਿਰ ਭਰਿਆ ਆਯਾ ਲੰਘ ਕਰਦਾ ਮਾਰੋ ਮਾਰ ਭਾਈ
ਏਸ ਵਾਰ ਆਯਾ ਵੱਡੀ ਫੌਜ ਲੈ ਕੇ ਡੇਢ ਲਖ ਪੈਦਲ ਅਸਵਾਰ ਭਾਈ
ਡਰਛਾਇ ਗਿਆ ਮਰਹਟਿਆਂ ਤੇ ਲਗੇ ਕਰਨ ਉਹ ਭੀ ਆਹਰ ਪਾਹਰ ਭਾਈ
ਫੌਜ ਪੂਨਿਓਂ ਉਨਾਂ ਨੇ ਮੰਗ ਘੱਲੀ ਪਹੁੰਚੀ ਉਹ ਨਾ ਕਰੇ ਵਿਚਾਰ ਭਾਈ
ਦੂਰ ਦੇਸ ਸੀ ਪਿਛੋਂ ਮਰਹਟਿਆਂ ਦਾ ਨਹੀਂ ਸੀ ਓਸ ਵੇਲੇ ਗੱਡੀ ਤਾਰ ਭਾਈ
ਹਿੰਦੂ ਵਿਚ ਪੰਜਾਬ ਕਮਜ਼ੋਰ ਭਾਰੇ ਮਦਦ ਦੇਣ ਜੋਗੇ ਨਾ ਗਵਾਰ ਭਾਈ
ਸਿੰਘਾਂ ਨਾਲ ਭੀ ਰਖਿਆ ਮੇਲ ਕੋਈ ਨਾ ਆਣ ਹੋਏ ਮਰਹਟੇ ਲਾਚਾਰ ਭਾਈ
ਅਹਿਮਦ ਸ਼ਾਹ ਜਲਾਲਾਬਾਦ ਆਯਾ †ਸਾਹਿਬ ਰਾਉ ਨਠਾ ਡਰ ਧਾਰ ਭਾਈ
ਬਾਬੂ ਰਾਉ ਦੇ ਪਾਸ ਰੁਹਤਾਸ ਪਹੁੰਚਾ ਦੋਵੇਂ ੦ਲੜ ਥੋੜੇ ਨਠੇ ਹਾ ਭਾਈ
ਸਯਾਮਰਾਉ ਹੋਰੀਂ ਮੁਲਤਾਨ ਛਡ ਗਏ ਮਾਧੋਰਾਉ ਭੀ ਗਿਆ ਸਿਧਾਰ ਭਾਈ
ਅੜਿਆ ਕੋਈ ਨਾ ਸਾਫ ਮੈਦਾਨ ਪਾਿਅ ਆ ਲਿਆ ਲਾਹੌਰ ਸੰਭਾਲ ਭਾਈ
ਝੰਡੇ ਮੁਸਲਮਾਨੀ ਫੇਰ ਝੁਲ ਪਏ ਸਿੰਘ ਦੇਸ ਤੋਂ ਹੋਏ ਉਡਾਰ ਭਾਈ
ਪਈਆਂ ਭਾਜੜਾਂ ਫੇਰ ਕਰਤਾਰ ਸਿੰਘਾ ਹੋਈ ਪਰਜਾ ਆਣ ਦੁਖਿਆਰ ਭਾਈ

### ਗਾਜੀਦੀਨ

ਗਾਜ਼ੀ ਦੀਨ ਸੁਣਿਆਂ ਅਹਿਮਦ ਸ਼ਾਹਆਯਾ ਬਾਦਸ਼ਾਹ ਨੇਉਸਨੂੰ ਬੁਲਾਯਾ ਸੀ
ਓਸ ਪਾਪੀ ਨੇ ਫੜਕੇ )ਸ਼ਾਹ ਤਾਈਂ ਵਾਂਗ ਬਕਰੇ ਹਥੀਂ ਕਹਾਯਾ ਸੀ
ਨਜਬੁਲ ਦੌਲਾ ਵਜ਼ੀਰ ਨਿਮਾਜ਼ ਪੜਦਾ ਉਸ ਪਾਪੀ ਨੇ ਮਾਰ ਮੁਕਾਯਾ ਸੀ
ਸਾਰੀ ਸ਼ਾਹੀ ਦੀ ਸ਼ਰਾ ਲਪੇਟ ਦਿਤੀ ਨਿਮਕ ਖਾ ਕੇ ਬੁਰਾ ਕਮਾਯਾ ਸੀ
ਫੇਰ ਓਸ ਦੀ ਲੋਥ ਨੂੰ ਕਰ ਨੰਗਾ ਜਮਨਾ ਨਦੀ ਦੇ ਵਿਚ ਸੁਟਾਯਾ ਸੀ
ਪੱਥਰ ਦਿਲ ਸੀ ਬੜਾ ਕਰਤਾਰ ਸਿੰਘਾ ਸ਼ਾਹੀ ਤਾਈਂ ਨੁਕਸਾਨ ਪੁਚਾਯਾ ਸੀ

---

*ਲਤੀਫ ੧੭੬੨ ਈਸਵੀ ਲਿਖਦਾ ਹੈ।
†ਇਹ ਅਟਕ ਦੇ ਕਿਲ੍ਹੇ ਵਿਚ ਰਹਿੰਦਾ ਸੀ।
੦ਅਹਿਮਦਸ਼ਾਹ ਨੇ ਪਹਿਲਾਂ ਅਗੇ ਅਗੇ ਆਪਣਾ ਜਰਨੈਲ ਨੂਰਦੀਨ ਬੜੀ ਭਾਰੀ ਫੌਜ ਸਣੇ ਭੇਜਿਆ
)ਆਲਮ ਸ਼ਾਹ ਸਾਨੀ ਤਾਈਂ ਤੀਹ ਨਵੰਬਰ ਸਤਾਰਾਂ ਸੌ ਉਨਤਰ ਈਸਵੀ।

ਮਰਹੱਟਿਆਂ ਨੇ ਦਿੱਲੀ ਮਲਣੀ

ਦਿੱਦੀ ਢਿੱਲੀ ਹੋ ਰਹੀ ਸੀ ਹਰ ਪਾਸੇ ਵੇਖ ਜ਼ੋਰ ਮਰਹਟਿਆਂ ਪਾਯਾ ਸੀ
ਬਾਜ਼ੀ ਰਾਉ ਜੋ ਪੇਸ਼ਵਾ ਪੂਨੇ ਵਾਲਾ ਉਹਦਾ ਭਾਈ ਰਘੁਨਾਥਰਾਇਧਾਯਾ ਸੀ
ਪੁਤ੍ਰ ਆਪਣੇ ਰਾਉ ਵਿਸਵਾਸ ਤਾਈਂ ਉਤੇ *ਤਖਤ ਬੈਠਾਲਣਾ ਚਾਹਯਾ ਸੀ
ਭਾਰੀ ਲਾਮ ਡੋਰੀ ਲੈ ਕੇ ਚੜ੍ਹ ਆਏ ਦਿੱਲੀ ਗਿਰਦ ਖਰੂਦ ਮਚਾਯਾ ਸੀ
ਖਾਂ ਨਜੀਬ ਤਾਈਂ ਬੜਾ ਤੰਗ ਕੀਤਾ ਦਿਲ ਓਸ ਦਾ ਆਣ ਘਬਰਾਯਾ ਸੀ
ਮਦਦ ਆਪਣੀ ਲਈ ਕਰਤਾਰ ਸਿੰਘਾ ਅਹਿਮਦ ਸ਼ਾਹ ਨੂੰ ਓਸ ਬੁਲਾਯਾ ਸੀ

ਅਹਿਮਦ ਸ਼ਾਹ ਨੇ †ਲਾਹੌਰ ਤੋਂ ਦਿੱਲੀ ਨੂੰ ਕੂਚ ਕਰਨਾ

ਬਾਦਸ਼ਾਹ ਦਿੱਲੀ ਦੀਆਂ ਸੁਣ ਸੋਆਂ ਵਿਚ ਦਲ ਦੇ ਰੋਹ ਵਨਾਵੰਦਾ ਏ
ਕਰਮ ਦਾਦ ਲਾਹੌਰ ਦਾ ਕਰ ਹਾਕਮ ਵਾਗ ਦਿੱਲੀ ਦੇ ਵਲ ਵਧਾਵੰਦਾ ਏ
੦ਅਬਦੁਲਾ ਖਾਂ ਨੂੰ ਪੰਜ ਹਜ਼ਾਰ ਗਿਲਜਾ ਦੇ ਕੇ ਖਾਲਸੇ ਦੇ ਪਿਛੇ ਲਾਵੰਦਾ ਏ
ਆਪ ਲੁੱਟਦਾ ਕੁਟਦਾ ਦੇਸ ਤਾਈਂ ਸਹਾਰਨਪੁਰ ਗਿਰਦੇ ਚਲਾ ਜਾਵੰਦਾ ਏ
ਓਹ ਇਲਾਕਾ ਮਰਟਯਾਂ ਮਲਯਾ ਸੀ ਕਈ ਥਾਈਂ ਘਮਸਾਨ ਮਚਾਵੰਦਾ ਏ
ਦਿਟਾ ਸੇ ਧਦੀਆ ਆਗੂ ਮਰਹੱਟਯਾਂ ਦਾ ਜਮਨਾਪਾਸ ਆ ਡੇਰੇ ਜਮਾਵੰਦਾ ਏ
ਦਿੱਲੀ ਪਾਸ ਬਡਲੀ ਦੇ ਮੈਦਾਨ ਅੰਦਰ ਦਿੱਤਾ ਆਪਣਾ ਦਲ ਬੈਠਾਵੰਦਾ ਏ
ਕਈ ਦਿਨ ਰਹੀ ਮੁਠ ਭੇੜ ਹੁੰਦੀ ਅੰਤ ਜ਼ੋਰ ਦੁਰਾਨੀ ਵਧਾਵੰਦਾ ਏ
ਗਹਿੱਚ ਕੇ ਹੋਈ ਲੜਾਈ ਭਾਰੀ ਹੋ ਸੂਰਮੇ ਧਰਤ ਲਿਟਾਵੰਦਾ ਏ
ਤੋਪਾਂ ਸ਼ੁਤਰੀ ਘੜਨੈਲੀਆਂ ਜੋਰ ਪਾਯਾ ਕੋਈ ਅੰਤ ਹਿਸਾਬ ਨ ਆਵੰਦਾ ਏ
ਅੰਤ ਦਸ ਹਜਾਰ ਅਸਵਾਰ ਲੈ ਕੇ ੧ਅਹਿਮਦ ਖਾਂ ਹੱਲਾ ਕਰਾਵੰਦਾ ਏ
ਦਿੱਤੀ ਹਾਰ ਨਸੀਬਾਂ ਮਰਹੱਟਯਾਂ ਨੂੰ ਦੱਤੇ ਸੇਂਧੀਏ ਨੂੰ ਕਾਲ ਖਾਵੰਦਾ ਏ

---

*ਕਿਉਂਕਿ ਇਸ ਵਕਤ ਗਾਜੀ ਦੀਨ ਨੇ ਬਾਦਸ਼ਾਹ ਨੂੰ ਕਤਲ ਕਰਕੇ ਦਿੱਲੀ ਦਾ ਤਖਤ ਬਿਲਕੁਲ ਕਰ ਛਡਿਆ ਹੋਇਆ ਸੀ।

†ਅਹਿਮਦ ਸ਼ਾਹ ਅਕਤੂਬਰ ਸਤਾਰਾਂ ਸੌ ਉਣਾਹਠ ਨੂੰ ਪਹੁੰਚਾ।

੦ਇਹ ਓਹੋ ਅਬਦੁੱਲਾ ਖਾਂ ਹੈ ਜੋ ਸਰਹੰਦੋਂ ਦੌੜ ਗਿਆ ਸੀ।

੧ਅਸਿਮਦ ਖਾਂ ਬੰਗਾਸ਼ ਫਰਖਾਬਾਦੀਆ।

ਫੌਜ ਅੱਸੀ ਹਜ਼ਾਰ ਮਰਹੱਟਯਾਂ ਦੀ ਨਠ ਗਈ ਸ਼ਾਹ ਖੁਸ਼ੀ ਮਨਾਵੰਦਾ ਏ
ਹੁਲਕਰ ਰਾਉ ਭੀ ਛੱਡ ਮੈਦਾਨ ਗਿਆ ਕਿਸੇ ਸਮੇਂ ਦੀ ਆਸ ਤਕਾਵੰਦਾ ਏ
ਰੱਬ ਫਤਹ ਦੁਰਾਨੀ ਨੂੰ ਆਪ ਦਿਤੀ ਸਭ ਸਾਜ਼ ਸਾਮਾਨ ਉਠਾਵੰਦਾ ਏ
*ਵੜ ਦਿੱਲੀ ਦੇ ਵਿਚ ਕਰਤਾਰ ਸਿੰਘਾ ਸ਼ਾਹ ਲੁਟ ਦਾ ਹੁਕਮ ਸੁਨਾਵੰਦਾ ਏ

ਵਾਕ ਕਵੀ

ਇਹ ਦਿੱਲੀ ਵੀ ਬਦਨਸੀਬ ਵਡੀ ਜਿਹਨੂੰ ਨਿਤ ਨਵੇਂ ਸੂਰਜ ਮਾਰ ਪੈਂਦੀ
ਅਜ ਔਹ ਹਾਕਮ ਕੱਲ ਔਹ ਹਾਕਮ ਪਰਜਾਉਤਰਦੀ ਘਾਟ ਤਲਵਾਰ ਰਹਿੰਦੀ
ਜਿਹੜਾ ਚੜ ਆਉਂਦਾਖੰਭ ਖੋਹਖੜਦਾ ਹਿੰਦਸੋਨੇ ਦੀ ਚਿੜੀ ਬੇਜ਼ਾਰ ਰਹਿੰਦੀ
ਹੁਣ ਗਿਲਜੇਆਵੜੇ ਕਰਤਾਰਸਿੰਘਾ ਇਟ ਨਾਲਇਟਕਿਵੇਂ ਵਿਚਾਰ ਖਹਿੰਦੀ

ਦਿੱਲੀ ਦੇ ਕਿਲ੍ਹੇ ਵਿਚ ਲੁਟ ਮਚਣੀ

ਅਹਿਮਦ ਸ਼ਾਹ ਨੇ ਆਪਣਾ ਹੁਕਮ ਦੇਕੇ ਲੁਟ ਕਿਲੇ ਦੇ ਵਿਚ ਮਚਵਾਈ ਭਾਰੀ
ਉਨ੍ਹਾਂ ਗਿਲਜਯਾਂ ਪਾਪੀਆਂ ਜ਼ਾਲਮਾਂ ਨੇ ਮਿਟੀ ਹੇਠਲੀ ਉਤੇ ਕਰਾਈ ਭਾਰੀ
ਲੁਟਪੁਟਕੇ ਸ਼ਹਿਰ ਬਰਬਾਦ ਕੀਤਾ ਰਹਿੰਦੇ ਥਾਵਾਂ ਤਾਈਂ ਅੱਗ ਲਾਈ ਭਾਰੀ
ਦਿੱਲੀ ਹੋਈ ਤਬਾਹ ਕਰਤਾਰ ਸਿੰਘਾ ਘੜੀ ਕਹਿਰ ਦੀ ਲੋਕਾਂ ਤੇ ਆਈ ਭਾਰੀ

ਅਹਿਮਦ ਸ਼ਾਹ ਨੇ ਅਨੂਪ ਸ਼ਹਿਰ ਚਲਿਆ ਜਾਣਾ

ਕੁਝ ਚਿਰ ਰਹਿ ਦਿੱਲੀ ਦੇ ਵਿਚ ਸ਼ਾਹ ਨੇ ਦਿਨ ਐਸ਼ ਦੇ ਨਾਲ ਲੰਘਾਇ ਚੰਗੇ
ਬੜੇ ਬੜੇ ਅਮੀਰਾਂ ਵਜ਼ੀਰਾਂ ਦੀਆਂ ਭੰਨ ਆਕੜਾਂ ਰੋਅਬ ਜਮਾਇ ਚੰਗੇ
ਮਾਰਵਾੜੀਏ ਰਾਜੇ ਤੇ ਜੈਪੁਰੀਆਂ ਸ਼ਾਹ ਤਾਈਂ ਨਜ਼ਰਾਨੇ ਭਿਜਵਾਇ ਚੰਗੇ
ਗਈਆਂ ਗਰਮੀਆਂ ਰੁਤ ਬਰਸਾਤ ਆਈ ਬਦਲਆਣ ਅਕਾਸ਼ ਤੇ ਛਾਇ ਚੰਗੇ
ਅਨੂਪ ਸ਼ਹਿਰ ਵਲੇ ਸ਼ਾਹ ਚਲਾ ਗਿਆ ਦਿਨ ਬਾਰਸ਼ਾਂ ਉਥੇ ਬਿਤਾਇ ਚੰਗੇ
ਏਧਰ ਸ਼ਾਹ ਅਰਾਮ ਦੇ ਵਿਚ ਰੁਝਾ ਸਮੇਂ ਹਥ ਮਰਹਟਿਆਂ ਆਇ ਚੰਗੇ

*ਲਿਖਿਆ ਹੈ ਕਿ ਹੁਲਕਾਰ ਰਾਉ ਨਾਲ ਸ਼ਾਹ ਦੀ ਸਿਕੰਦਰਾ ( ਆਗਰਾ ) ਦੇ ਪਾਸ ਫੇਰ ਨਿਕੀ ਜਿਹੀ ਮੁਠ ਭੇੜ ਹੋਈ ਪਰੰਤੂ ਹੁਲਕਾਰ ਨੂੰ ਦੌੜਨਾ ਪਿਆ। ਸ਼ਾਹ ਦਿੱਲੀ ਵਿਚ ੯ ਜਨਵਰੀ ਸਤਾਰਾਂ ਸੌ ਸਠ ਨੂੰ ਦਾਖਲ ਹੋਇਆ ਸੀ।

ਕਠੇ ਸਾਜ਼ ਸਮਾਨ ਕਰ ਲਏ ਭਾਰੇ ਜੰਗੀ ਸੂਰਮੇ ਜਮਾਂ ਕਰਾਇ ਚੰਗੇ
ਜੰਗ ਹੋਵੇਗਾ ਭਾਰੀ ਕਰਤਾਰ ਸਿੰਘਾ ਦੋਹਾਂ ਧਿਰਾਂ ਨੇ ਜੋਸ਼ ਵਧਾਇ ਚੰਗੇ

## ਮਰਹਟਿਆਂ ਨੇ ਫੇਰ ਦਿੱਲੀ ਆ ਲੁਟਣੀ

ਬਾਜ਼ੀ ਰਾਉ ਸੀ ਆਗੂ ਮਰਹਟਿਆਂ ਦਾ ਉਹ ਸਭ ਤੇ ਹੁਕਮ ਚੜ੍ਹਾਂਵਦਾ ਏ
ਭਰਮ ਜੰਗ ਅੰਦਰ ਲੜੋ ਮਰੋ ਜਾਕੇ ਕੌਮ ਆਪਣੀ ਤਾਈਂ ਸੁਣਾਂਵਦਾ ਏ
*ਰਾਘੋਰਾਉ ਤੇ †ਭਾਉ ਜੀ ਹੋਏ ਆਗੂ ‡ਸਿਵ ਰਾਉ ਮੋਹਰੀ ਹੋਕੋ ਧਾਂਵਦਾ ਏ
ਆਯਾ ਹੁਲਰ ਅੰਦੌਰਯਾ ਜ਼ੋਰ ਦੇਇਕੇ ਮਾਰੋ ਮਾਰ ਕਰਦਾ ਦੇਸ ਆਂਵਦਾ ਏ
ਸੂਰਜ ਮਲ ਹੈਸੀ ਜਾਟ ਭਰਥਪੁਰੀਆਵੀਹ ਹਜ਼ਾਰ ਉਹ ਜਾਟ ਲਿਆਂਵਦਾ ਏ
ਬਿਹਵਾਸ ਰਾਉ ਜਹੇ ਯੋਧੇ ਚੜ੍ਹ ਆਏ ਗਾਜੀ ਦੀਨ ਡਾਢਾ ਘਬਰਾਂਵਦਾ ਏ
ਤਿੰਨ ਲਖ ਪੈਦਲ ਅਸਵਾਰ ਹੋਯਾ ਤਿੰਨ ਸੌ ਸੀ ਤੋਪ ਗਿਣਾਂਵਦਾ ਏ
ਨਾ ਸੀ ਅੰਤ ਜੰਜੈਲ ਜੰਬੂਰਿਆਂ ਦਾ ਤਿੰਨ ਚਾਰ ਸੌ ਹਾਥੀ ਝੁਲਾਂਵਦਾ ਏ
ਸਾਰੇ ਚੜ੍ਹ ਆਏ ਪਹਿਲਾਂ ਵਲ ਦਿੱਲੀ ਅਗੋਂ ਕੋਈ ਨਾ ਹਥ ਉਠਾਂਵਦਾ ਏ
ਕਿਲੇ ਵਿਚ ਦੁਰਾਨੀ ਦੀ ਫੌਜ ਸੀ ਜੋ ਸ਼ਿਵਰਾਉ ਉਹ ਕਤਲ ਕਰਾਂਵਦਾ ਏ
ਕਤਲ ਕੀਤੇ ਦੁਰਾਨੀ ਸਿਪਾਹੀ ਸਾਰੇ ਤਹਿਤ ਆਪਣਾ ਸਾਰੇ ਬੈਠਾਂਵਦਾ ਏ
ਕਿਲੇਦਾਰ ਯਾਕੂਬ ਖਾਂ ਬੁਰੀਂ ਹਾਲੀਂ ਨਿਕਲ ਆਪਣੀ ਜਾਨ ਬਚਾਂਵਦਾ ਏ
ਫੇਰ ?ਕੁੰਜਪੁਰੇ ਹਥ ਮਾਰਿਆ ਜਾ ਘੇਰਾ ਫੌਜ ਤਾਈਂ ਜਾਕੇ ਪਾਂਵਦਾ ਏ
ਸਾਰੇ ਘਾਟ ਤਲਵਾਰ ਦੇ ਟੋਰ ਦਿਤੇ ਕਤਲ ਆਮ ਡਾਢੀ ਮਚਾਂਵਦਾ ਏ
ਸਿਰ ਕਢ ਨਿਜਾਬਤ ਖਾਨ ਹੈਸੀ ਓਹਨੂੰ ਮੌਤ ਦੀ ਗੋਦ ਸੁਲਾਂਵਦਾ ਏ
ਕਬਜ਼ਾ ੦ਆਪਣਾ ਕਰ ਕਰਤਾਰ ਸਿੰਘਾ ਸਿਵਰਾਉ ਆਨੰਦ ਮਨਾਂਵਦਾ ਏ

---

*ਇਹ ਨਾਗਪੁਰ ਦਾ ਵਸਨੀਕ ਸੀ।
†ਭਾਉ ਦੀ ਉਮਰ ਇਸ ਵਕਤ ੩੦ ਬਰਸ ਦੀ ਸੀ ਅਤੇ ਮਰਹਟਿਆਂ ਵਿਚ ਉਘਾ ਜੋਧਾ ਸੀ।
‡ਇਹ ਬਾਜੀ ਰ ਉ ਦੇ ਚਾਚੇ ਦਾ ਪੁਤ ਸੀ।
?ਦਿੱਲੀ ਤੋਂ ਸਠ ਮੀਲ ਪਹਾੜ ਦੀ ਤਰਫ।
੦ਦਿੱਲੀ ਤੇ੧ ਜੁਲਾਈ ਨੂੰ ਮਰਹਟਿਆਂ ਨੇ ਕਬਜ਼ਾ ਕੀਤਾ।

ਅਹਿਮਦ ਸ ਹ ਨੂੰ ਖਬਰਾਂ ਪਹੁੰਚਣੀਆਂ ਤੇ ਉਸਦਾ ਦਿੱਲੀ ਵਲ ਕੂਚ

ਕੁੰਜਪੁਰੇ*ਦਿੱਲੀ ਨਾਲਹੋਈ ਜੇਹੜੀ ਅਹਿਮਦਸ਼ਾਹ ਖਬਰਾਂ ਸੁਣ ਪਾਈਆਂ ਨੇ
ਦਿਲ ਵਿਚ ਕਚੀਚੀਆਂ ਲੈਣ ਲੱਗਾ ਓਸੇ ਵਕਤ ਉਸ ਕੀਤੀਆਂ ਧਾਈਆਂ ਨੇ
ਮਾਰੋ ਮਾਰ ਕਰਦਾ ਦਿੱਲੀ ਵਲ ਆਯਾ ਵਿਚ ਰਾਹਾਂ ਦੇ ਧੂੜਾਂ ਧੁਮਾਈਆਂ ਨੇ
ਮੁਸਲਮਾਨ ਅਮੀਰ ਆ ਮਿਲੇ ਬਹੁਤੇ ਦੀਨੀ ਰੰਗਤਾਂ ਬਹੁਤ ਚੜ੍ਹਾਈਆਂ ਨੇ
ਸੁਜਾਉਦੌਲਾ ਨਵਾਬ ਲਖਨਊ ਵਾਲਾ ਦੁੰਦੇਸ਼ਾਹ ਹੋਰਾਂ ਵਾਗਾਂ ਚਾਈਆਂ ਨੇ
ਰਹਿਮਤ ਖਾਂ ਸਆਦਤ ਖਾਂ ਜੈਸੇ ਹੋਰ ਤਾਕਤਾਂ ਬਹੁਤ ਮਿਲਾਈਆਂ ਨੇ
ਤਿੰਨ ਲੱਖ ਦੇ ਇਹ ਭੀ ਕਰੀਬ ਹੋ ਗਏ ਲੋੜਾਂ ਸਾਰੀਆਂ ਜਮਾਂ ਕਰਾਈਆਂ ਨੇ
ਕੰਢੇ ਜਮਨਾ ਦੇ ਜਾਕੇ ਕਰਤਾਰ ਸਿੰਘਾ ਅਹਿਮਦਸ਼ਾਹ ਨੇਛੌਣੀਆਂ ਪਾਈਆਂ ਨੇ

ਅਹਿਮਦ ਸ਼ਾਹ ਨੇ ਸਣੇ ਫੌਜਾਂ ਦੇ ਜਮਨਾ ਤੋਂ ਪਾਰ ਹੋਣਾ

ਅਹਿਮਦ ਸ਼ਾਹ ਦਲੇਰ ਨਿਧੜਕ ਯੋਧੇ ਦਿਤਾ ਫੌਜਾਂ ਨੂੰ ਹੁਕਮ ਅਜ ਮਰ ਜਾਵੋ
ਤੁਹਾਡੀ ਦਿੱਲੀ ਮਰਹਟਿਆਂ ਸਾਂਭ ਲਈ ਨਕ ਡੋਬਕੇ ਚਪਣੀ ਮਰ ਜਾਵੋ
ਅੱਜ ਆਪਣੇ ਜੌਹਰ ਮੈਦਾਨ ਦਸੋ ਟੋਟੇ ਟੋਟੇ ਮੈਦਾਨ ਹੋ ਮਰ ਜਾਵੋ
ਇਹ ਦਿਲੀ ਤੁਹਾਨੂੰ ਰਹੇ ਯਾਦ ਕਰਦੀ ਅਹੋ ਹਥ ਤਲਵਾਰ ਦੇ ਕਰ ਜਾਵੋ
ਜੇਹੜੀ ਕੀਤੀ ਮਰਹੱਟਯਾਂ ਨਾਲ ਤੁਹਾਡੇ ਓਦੂੰ ਅਗੇ ਤੁਸੀਂ ਕਦਮ ਧਰ ਜਾਵੋ
ਡੁਬ ਮਰੋ ਅਜ ਸਾਰੇ ਕਰਤਾਰ ਸਿੰਘਾ ਨਹੀਂ ਤੇ ਹੁਣੇ ਹੀ ਨਦੀ ਤਰ ਜਾਵੋ

ਤਥਾ

ਇਹ ਆਖ ਜਮਨਾ ਵਿਚ ਕੁਦ ਪਿਆ ਬੜਾ ਸੂਰਮੇਂ ਹੌਂਸਲਾ ਧਾਰਯਾ ਸੀ
ਅਗੇ ਆਪ ਪਿਛੇ ਸਾਰੀ ਫੌਜ ਕੁਦੀ ਨਦੀ ਕਈਆਂ ਨੂੰ ਵਿਚੇ ਨਿਘਾਰਯਾ ਸੀ
ਪਾਣੀ ਰੋੜ੍ਹਕੇ ਲੈ ਗਿਆ ਕਈ ਯੋਧੇ ਸ਼ਾਹ ਨੇ ਮੂਲ ਨਾ ਹੌਂਸਲਾ ਹਾਰਯਾ ਸੀ
ਬੇਸ਼ੁਮਾਰ ਦੁਰਾਨੀ ਦੀ ਫੌਜ ਹੈਸੀ ਨਾਲ ਹੌਂਸਲੇ ਪਾਰ ਉਤਾਰਯਾ ਸੀ

*ਕੁੰਜਪੁਰੇ ਦੀ ਫਤਹ ਦੇ ਪਿਛੋਂ ਭਾਉ ਰਾਉ ਦਾ ਖਿਆਲ ਸਿੰਘਾਂ ਨੂੰ ਆਪਣੇ ਨਾਲ ਕਰਨ ਦਾ ਸੀ ਪਰ ਸ਼ਾਹ ਦੇ ਜਮਨਾ ਉਰਾਰ ਆ ਜਾਣ ਨਾਲ ਭਾਉ ਰਾਉ ਦੇ ਸਭ ਮਨਸੂਬੇ ਖਾਕ ਵਿਚ ਮਿਲ ਗਏ। ਅਬਦਾਲੀ ਜਮਨਾ ਨੂੰ ਭਗਪੱਤ ਤੋਂ ਪਾਰ ਕੀਤਾ ਸੀ।

ਨਦੀ *ਲੰਘਕੇ ਪਏ ਮਰਹੱਟਯਾਂ ਤੇ ਉਹਨਾਂ ਸਮੇਂ ਨੂੰ ਸੋਚ ਵਿਚਾਰਯਾ ਸੀ
ਦਿੱਲੀ ਵਿਚ ਮਰਹੱਟੇ ਸਭ ਬਾਹਰ ਹੋ ਗਏ ਪਾਨੀਪਤ ਮੈਦਾਨ ਸਵਾਰਯਾ ਸੀ
ਸ਼ਾਹ ਨਾਲ ਵੰਡਣ ਲਈ ਦਾਲ ਟਿੱਕੀ ਇਹੋ ਖੁਲਾ ਮੈਦਾਨ ਨਿਹਾਰਯਾ ਸੀ
ਸੁਣੋ ਅਗਲਾ ਹਾਲ ਕਰਤਾਰ ਸਿੰਘਾ ਕਿਵੇਂ ਮੌਤ ਨੇ ਮੂੰਹ ਪਸਾਰਯਾ ਸੀ

ਪਾਣੀਪਤ ਦੇ ਮੈਦਾਨ ਵਿਚ ਮਰਹਟਿਆਂ ਤੇ ਅਹਿਮਦ ਸ਼ਾਹ ਦਾ ਜੰਗ

ਅਹਿਮਦ ਸ਼ਾਹਦਿੱਲੀਵਿਚਆਨ ਵੜਿਆਜਗਾਸਾਰੀਆਂਖਾਲੀਨਿਹਾਰੀਆਂ ਸਨ
ਬਿਨਾਂ ਜੰਗੋਂ ਦਿੱਲੀ ਹਥ ਆਇਗਈ ਦਿਲਵਿਚ ਬਹੁ ਖੁਸ਼ੀਆਂ ਧਾਰੀਆਂ ਸਨ
ਗੁਸਾ ਖਾਕੇ ਸ਼ਾਹ ਨੇ ਹੁਕਮ ਦਿਤਾ ਫੌਜਾਂ ਮਗਰ ਮਰਹੱਟਯਾਂ ਚਾੜੀਆਂ ਸਨ
ਦੋਹਾਂ ਪਾਸਿਆਂ ਦੇ ਦਲ ਹੋਇ ਕੱਠੇ ਬੰਨ ਮੋਰਚੇ †ਫੌਜਾਂ ਉਤਾਰੀਆਂ ਸਨ
ਮੁਸਲਮਾਨ ਤੇ ਹਿੰਦੂਆਂ ਜੰਗ ਪਿਆ ਹਿੰਦ ਵਿਚ ਦੋਵੇਂ ਕੌਮਾਂ ਭਾਰੀਆਂ ਸਨ
ਸੱਤ ਲੱਖ ਸੀ ਆਦਮੀ ਜਮਾਂ ਹੋਯਾ ਇਕ ਦੂਜੇ ਤੇ ਲਾਲੀਆਂ ਤਾੜੀਆਂ ਸਨ
ਪੰਜ ਲੱਖ ਘੋੜਾ ਟੱਟੂ ਬੈਲ ਹੈਸੀ ਪਈਆਂ ਦੇਸ ਦੇ ਵਿਚ ਖਵਾਰੀਆਂ ਸਨ
‡ਪੰਜ ਸੌ ਨਾਲੋਂ ਵਧ ਤੋਪ ਹੈਸੀ ਮਾਰ ਘੱਤੀਆਂ ਗਰਦ ਗੁਬਾਰੀਆਂ ਸਨ
ਪੰਜ ਲਖ ਬੰਦੂਕ ਇਕ ਸਾਰ ਚਲੇ ਬੰਨ ਰਖੀਆਂ ਗੋਲੀਆਂ ਤਾਰੀਆਂ ਸਨ
ਦੋਵੇਂ ਮੋਰਚੇ ਬੰਨ ਕੇ ਦਲ ਬੈਠੇ ਥਾਉਂ ਥਾਂ ਹੀ ਭਾਰੀਆਂ ਤਿਆਰੀਆਂ ਸਨ
ਅਹਿਮਦਸ਼ਾਹ ਚਲਾਕ ਕਰਤਾਰ ਸਿੰਘਾ ਚਾਲਾਂ ਓਸਨੇ ਕਈ ਦਿਖਾਰੀਆਂ ਸਨ

ਤਥਾ

ਅਹਿਮਦ ਸ਼ਾਹ ਨੇ ਖਚਰੀ ਚਾਲ ਚੱਲੀ ਫੌਜ ਆਪਣੀ ਤਾਈਂ ਬਚਾਂਦਾ ਰਿਹਾ
ਗਲ ਪੈਕੇ ਜੰਗ ਨਾ ਕੋਈ ਕੀਤਾ ਹੌਲੀ ਹੌਲੀ ਜਵਾਨ ਲੜਾਂਦਾ ਰਿਹਾ

---

*ਅਹਿਮਦ ਸ਼ਾਹ ਸੁਜਾਉਲਦੌਲਾ ਨੂੰ ਨਾਲ ਮਿਲੌਣ ਵਿਚ ਕਾਮਯਾਬ ਹੋ ਗਿਆ ਤੇ ਉਹ ਭੀਹ ਹਜ਼ਾਰ ਘੋੜੇ ਚੜ੍ਹੇ ਤੇ ਦਸ ਹਜ਼ਾਰ ਪੈਦਲ ਫੌਜ ਨਾਲ ਸ਼ਾਹ ਦੇ ਕੈਂਪ ਵਿਚ ਰਲ ਗਿਆ ।

†ਇਸ ਮੈਦਾਨ ਵਿਚ ਸ਼ਾਹੀ ਸੈਨਾ ਇਸ ਪ੍ਰਕਾਰ ਸੀ ੪੦ ਹਜ਼ਾਰ ਅਫਗਾਨ ਤੇ ਫਾਰਸ ਲੋਕ । ੧੩ ਹਜ਼ਾਰ ਹਿੰਦੁਸਤਾਨੀ ਰਸਾਲਾ । ੩ ਹਜ਼ਾਰ ੮ ਸੌ ਪੈਦਲ ਜਵਾਨ ਅਤੇ ੭੦ ਤੋਪਾਂ ਬਾਕੀ ਦੀ ਲੰਡੀ ਬੁਚੀ ਬੇ-ਹਿਸਾਬ ਸੀ । ਵਾਹਿਗੁਰੂ ਦੀ ਨੇਤ ਮਰਹਟਿਆਂ ਪਾਸ ਤਿੰਨ ਸੌ ਤੋਪ ਤੇ ੩ ਲਖ ਜਵਾਨ ਸੀ ਫੇਰ ਵੀ ਹਾਰ ਗਏ ਸ਼ਾਹ ੨੩-੨੪ ਅਕਤੂਬਰ ਨੂੰ ਜਮਨਾ ਪਾਰ ਕਰ ਦਿੱਲੀ ਸਾਹਮਣੇ ਆ ਪੁਜਾ ।

‡ਬਹੁਤ ਸਾਰੀਆਂ ਤਪਾਂ ਜਗੀਰਦਾਰ ਲਿਆਏ ਹੋਏ ਸਨ ।

ਕਈ ਛੋਟੀਆਂ ਕਰ ਲੜਾਈਆਂ ਜੀ ਮਰਹਟਿਆਂ ਤਾਈਂ ਥਕਾਂਦਾ ਰਿਹਾ
ਮੁਕ ਜਾਏਗਾ ਸਾਜ਼ ਸਮਾਨ ਜਦੋਂ ਧਾਵਾ ਕਰਾਂ ਇਹ ਵੇਲਾ ਤਕਾਂਦਾ ਰਿਹਾ
ਭਾਰਾ ਵੇਖਕੇ ਜੋਰ ਮਰਹਟਿਆਂ ਦਾ ਹੇਰ ਫੇਰ ਕਰ ਵਕਤ ਲੰਘਾਂਦਾ ਰਿਹਾ
ਦੋਹਾਂ ਦਲਾਂ ਨੂੰ ਹੋ ਸਲਾ ਪਿਆ ਕੋਈ ਨਾ ਇਕ ਦੂਜੇ ਪਾਸੋਂ ਖੌਫ ਖਾਂਦਾ ਰਿਹਾ
ਮੁਠ ਭੇੜ ਕਦੇ ਕਦੇ ਹੋਇ ਜਾਂਦੀ ਚੰਗਾ ਹਰ ਇਕ ਹਥ ਵਿਖਾਂਦਾ ਰਿਹਾ
ਪਾਸਾ ਕੋਈ ਨਾ ਘਟ ਕਰਤਾਰ ਸਿੰਘਾ ਜੀਦਾ ਦਾਉ ਲਗਾ ਉਹੋ ਲਾਂਦਾ ਰਿਹਾ

### ਰਸਦ ਦੀ ਥੁੜ

ਢੱਠਾ ਹੋਯਾ ਜਹਾਨ ਸੀ ਆਣ ਓਥੇ ਆਇ ਆਖਰ ਨਿਖੁਟ ਸਾਮਾਨ ਗਏ
ਗੁਜ਼ਰ ਗਏ ਮਹੀਨੇ ਸਨ ਤਿੰਨ ਪੂਰੇ ਤੰਗ ਦਿਲਾਂ ਤੋਂ ਪੈ ਜਵਾਨ ਗਏ
ਆਣ ਥੁੜ ਨੇ ਮੂੰਹ ਵਿਖਾਲਿਆ ਜੀ ਦਿਲ ਛਡ ਹਿੰਦੂ ਮੁਸਲਮਾਨ ਗਏ
ਮੁਸਲਮਾਨਾਂ ਨੂੰ ਨਿਤ ਇਮਦਾਦ ਪਹੁੰਚੇ ਹਿੰਦੂ ਰਾਜ਼ੇ ਹੋ ਬੇ ਤਰਾਨ ਗਏ
ਦੇਵ ਸੁਲਹਾ ਉਤੇ ਅੰਤ ਆਣ ਬੈਠੇ ਡਰ ਜੰਗ ਤੋਂ ਹੋਇ ਬੇਜਾਨ ਗਏ
ਅਹਿਮਦ ਸ਼ਾਹ ਨਾ ਸੁਲ੍ਹਾ ਮਨਜ਼ੂਰ ਕਰਦਾ ਹੋਰ ਥਕ ਅਮੀਰ ਤੇ ਖਾਨ ਗਏ
ਦੋ ਹਜ਼ਾਰ ਸੀ ਊਠ ਮਰਹਟਿਆਂ ਦਾ ਔਂਦਾ *ਰਸਦ ਦੇਖ ਪਠਾਨ ਗਏ
ਖੋਹ ਲਈ ਉਹ ਰਸਦ ਬਲੰਦ ਖਾਂ ਨੇ ਹਿੰਦੂ ਮੌਤ ਬਾਝੋਂ ਮਰ ਜਾਨ ਗਏ
ਭੁਖੇ ਮਰਨ ਤੋਂ ਲੜਕੇ ਮਰ ਜਾਣਾ ਅੰਤ ਦਿਲੀਂ ਮਰਹਟੇ ਇਹ ਠਾਨ ਗਏ
ਧਾਵਾ ਕਰਨ ਦੇ ਲਈ ਕਰਤਾਰ ਸਿੰਘਾ ਖੜੇ ਹੋ ਤਲੀ ਰਖ ਜਾਨ ਗਏ

### ਮਰਹਟਿਆਂ ਨੇ ਤੰਗ ਪੈ ਕੇ ਅਹਿਮਦ ਸ਼ਾਹ ਨੂੰ ਇਉਂ ਲਿਖਣਾ

ਤੰਗ ਆਕੇ ਜੰਗ ਲਈ ਲਕ ਬਧਾ ਚਿਠੀ ਲਿਖੀ ਤੂੰ ਹੋ ਤਿਆਰ ਸ਼ਾਹਾ
ਹੁਣ ਤਕ ਤੇਰਾ ਰਹੇ ਲਿਹਾਜ਼ ਕਰਦੇ ਰਣ ਨਿਕਲ ਕੇ ਜੋਰ ਦਿਖਾਰ ਸ਼ਾਹਾ
ਬਾਉ ਰਾਉ ਲਿਖੀ ਜ਼ਬਰਦਸਤ ਚਿਠੀ ਲੈ ਆਪਣਾ ਆਪ ਸੰਭਾਰ ਸ਼ਾਹਾ

---

*ਗੋਬਿੰਦ ਰਾਉ ਮਰਹਟੇ ਨੇ ੧੮ ਹਜਾਰ ਅਸ਼ਵਾਰ ਸਣੇ ਸ਼ਾਹੀ ਫੌਜਾਂ ਦੇ ਗਿਰਦ ਚਕਰ ਬੰਨ ਛਡਿਆ ਸੀ ਤਾਂ ਕਿ ਦੁਰਾਨੀ ਨੂੰ ਰਸਦ ਪਠਾ ਨਾ ਆ ਸਕੇ ਇਕ ਦਿਨ ਅਤਾਈ ਖਾਂ ਪੋਪਲਜਈ ਤੇ ਹਾਜੀ ਕਰੀਮਦਾਦ ਖਾਂ ਸਵੇਰ ਸਾਰ ਗੋਬਿੰਦ ਰਾਉ ਤੇ ਜਾ ਪਏ ਤੇ ਉਹਨੂੰ ਕਤਲ ਕਰਕੇ ਉਹਦਾ ਸਾਰਾ ਸਾਜੋ ਸਮਾਨ ਲੁਟਲਿਆ।

ਕਾਂਸ਼ੀ ਰਾਉ ਲੈ *ਸ਼ਾਹ ਦੇ ਪਾਸ ਪੁਜਾ ਹੈ ਸੀ ਲਿਖਿਆ ਏਸ ਪ੍ਰਕਾਰ ਸ਼ਾਹਾ
ਨਕੋ ਨਕ ਪਿਆਲਾ ਹੁਣ ਹੋ ਗਿਆ ਏ ਹੁਣ ਹੋਰ ਨਾ ਸੋਚ ਤੂੰ ਆਹਾਰ ਸ਼ਾਹਾ
ਜੇਹੜੀ ਪੁਜਦੀ ਆ ਬੰਦੋਬਸਤ ਕਰ ਲੈ ਫੇਰ ਮਿਲਣ ਨਹੀਂ ਪਲ ਚਾਰ ਸ਼ਾਹਾ
ਤੇਰਾ ਸਾਡਾ ਅਜ ਆਖਰੀ ਜੰਗ ਹੋਵੇ ਮਾਂ ਨੇ ਜੰਮਣਾ ਨਹੀਂ ਦੂਜੀ ਵਾਰ ਸ਼ਾਹਾ
ਆ ਦੇਰ ਨਾ ਕਰ ਕਰਤਾਰ ਸਿੰਘਾ ਤੈਨੂੰ ਵੇਖੀਏ ਜੰਗ ਵਿਚਘਾਰ ਸ਼ਾਹਾ

ਘੋਰ ਜੰਗ

ਚਿਠੀ ਭੇਜ ਮਰਹਟੇ ਤਿਆਰ ਹੋ ਪਏ ਪੋਹ ਫੁਟਦੀ ਨਾਲ ਜਵਾਨ ਨਿਕਲੇ
ਅਜ ਮਰ ਜਾਣਾ ਯਾਂ ਹੈ ਮਾਰ ਲੈਣਾ ਵਿਚ ਦਲਾਂ ਦੇ ਰਖ ਗੁਮਾਨ ਨਿਕਲੇ
ਏਧਰ ਸ਼ਾਹ ਵੀ ਘੋੜੇ ਅਸਵਾਰ ਹੋਯਾ ਕਜ਼ਲਬਾਜ ਦੁਰਾਨੀ ਪਠਾਨ ਨਿਕਲੇ
ਸ਼ਾਹ ਵਲੀ ਖਾਂ, ਖਾਂ ਬੁਲੰਦ ਦੋਵੇਂ ਭਾਰੀ ਫੌਜ ਲੈ ਜੰਗ ਮਚਾਨ ਨਿਕਲੇ
ਬੜੇ ਲੜੇ ਸੂਦਾਰ ਦੁਰਾਨੀਆਂ ਦੇ ਅਜ ਦਿਲ ਦਾ ਗੁਮਰ ਕਢਾਨ ਨਿਕਲੇ
ਓਧਰ ਭਾਊ ਵਿਸਵਾਸਰਾਉ ਦੋਇ ਯੋਧੇ ਮੋਹਰੇਫੌਜਾਂਦੇ ਤਾਈਂ ਲੜਾਨ ਨਿਕਲੇ
ਅਜ ਇਕ ਦੂੰ ਇਕ ਹੋ ਰਹੇਗੀ ਜੀ ਆਪੋ ਆਪਣੇ ਲੇਖੇ ਚੁਕਾਨ ਨਿਕਲੇ
ਦੋਇ ਪਾਸੇ ਬਹਾਦਰ ਕਰਤਾਰ ਸਿੰਘਾ ਪਾਣੀਪਤ ਦੇ ਵਿਚ ਮੈਦਾਨ ਨਿਕਲੇ

ਤਖਾ

ਹਰ ਹਰਿ ਜੈ ਦੇਵ ਏ ਬੋਲ ਨਾਹਰੇ ਮਰਹਟੇ ਮੈਦਾਨ ਵਿਚ ਆਂਵਦੇ ਨੇ
ਏਧਰ ਸ਼ਾਹੀ ਸਿਪਾਹੀ ਸਨ ਮਾਸ ਖੋਰੇ ਐਲੀ ਅਕਬਰ ਨਾਹਰੇ ਬੁਲਾਂਵਦੇ ਨੇ
ਹਥੋ ਪਾਈ ਹੋ ਸੂਰਮੇ ਲੜਣ ਲਗੇ ਉਤੇ ਸਾਰ ਦੇ ਸਾਰ ਖੜਕਾਂਵਦੇ ਨੇ
ਸੈ ਮਾਵਾਂ ਦੇ ਪੁਤ ਸ਼ਹੀਦ ਹੋ ਗਏ ਗਾਜੀ ਲਾਂਭੇ ਹੋ ਜਾਨ ਬੜਾਂਵਦੇ ਨੇ
ਕਈ ਘੋੜਿਆਂ ਹੇਠ ਮਧਾੜ ਘਤੇ ਪਾਣੀ ਮੰਗਦੇ ਜਿੰਦਾਂ ਗਵਾਂਵਦੇ ਨੇ
ਇਹ ਜੰਗ ਬੜਾ ਬੇ ਮਿਸਾਲ ਹੋਇਆ ਮੈਥੋਂ ਲਾਇ ਹਿਸਾਬ ਨਾ ਜਾਂਵਦੇ ਨੇ
ਅੰਤ ਫੌਜ ਦੁਰਾਨੀ ਦਾ ਜ਼ੋਰ ਪਿਆ ਦਿਲ ਛਡ ਮਰਹਟੇ ਘਬਰਾਂਵਦੇ ਨੇ
ਲਹੂ ਮਿਝ ਦਾ ਮਚਿਆ ਘਾਣ ਭਾਰਾ ਮਾਸ ਕਾਂ ਕੁਤੇ ਖਾਣ ਆਂਵਦੇ ਨੇ
ਧਰਤੀ ਖੂਨ ਦੇ ਨਾਲ ਹੋ ਲਾਲ ਗਈ ਸੂਹੀ ਚੁੰਨੀ ਸੁਹਾਗ ਪਹਿਨਾਂਵਦੇ ਨੇ

*ਲਿਖਿਆ ਹੈ ਕਿ ਇਹ ਚਿਠੀ ੭ ਜਨਵਰੀ ੧੭੬੧ ਨੂੰ ਸਵੇਰ ਸਾਰ ੩ ਵਜੇ ਨਵਾਬ ਸੁਜਾਉਲਦੌਲਾ ਦੀ ਰਾਹੀਂ ਪੁਚਾਈ ਗਈ ਸੀ ।

ਭ੍ਰਾਉ ਰਾਉ ਬਿਸਵਾਸ ਰਾਉ ਗਏ ਮਾਰੇ ਕਰਮ ਆਕੇ ਪਿਠ ਦਿਖਾਂਵਦੇ ਨੇ
ਮਲ੍ਹਾਰ ਰਾਉ ਹੁਲਕਰ ਅਤੇ *ਮਾਧੋ ਦੋਵੇਂ ਰਣੋਂ ਭਜਕੇ ਜਿੰਦਾਂ ਬਚਾਂਵਦੇ ਨੇ
ਭੱਜ ਗਿਆ ਸ਼ਮਸ਼ੇਰ ਰਾਉ ਜਾਨ ਲੈਕੇ ਮਲਕਲ ਮੌਤ ਹੋਰੀਂ ਪਿਛੇ ਧਾਂਵਦੇ ਨੇ
ਅਤ ਧੌਣ ਦੇ ਜ਼ਖਮ ਤੋਂ ਤੰਗ ਹੋ ਕੇ ਰਾਉ ਹੋਰੀਂ ਸਵਰਗ ਸਿਧਾਂਵਦੇ ਨੇ
ਮਾਰ ਲਿਆ ਮੈਦਾਨ ਦੁਰਾਨੀਆਂ ਨੇ ਦੁਖ ਭੁਲ ਕੇ ਖੁਸ਼ੀ ਮਨਾਂਵਦੇ ਨੇ
ਮਾਲ ਸਾਂਭਕੇ ਸਾਰਾ ਮਰਹਟਿਆਂ ਦਾ ਕੈਦੀ ਬਾਈ ਹਜ਼ਾਰ ਚਲਾਂਵਦੇ ਨੇ
ਥੋੜਾ ਥੋੜਾ ਮੈਂ ਲਿਖਿਆ ਕਰਤਾਰ ਸਿੰਘਾ ਗ੍ਰੰਥ ਵਧਣ ਦੇ ਖੌਫ ਡਰਾਂਵਦੇ ਨੇ

ਫੈਸਲਾ

ਏਸ ਜੰਗ ਦਾ ਜੋ ਸਾਰਾ ਹਾਲ ਲਿਖਾਂ ਹੋ ਜਾਂਵਦਾ ਬੜਾ ਵਿਸਥਾਰ ਭਾਈ
ਜ਼ੋਰ ਲਾਯਾ ਮਰਹਟਿਆਂ ਘਟ ਨਾ ਸੀ ਉਹ ਭੀ ਹੈਸਨ ਧਨੀ ਤਲਵਾਰ ਭਾਈ
ਮੁਸਲਮਾਨ ਦੋਸੀ ਜੇਕਰ ਨਿਰੇ ਹੁੰਦੇ ਜਾਂਦੇ ਨੱਠ ਥੋੜੀ ਖਾਕੇ ਮਾਰ ਭਾਈ
ਅਹਿਮਦ ਸ਼ਾਹ ਦੇ ਹਥ ਕਮਾਨ ਹੈਸੀ ਵਡਾ ਹੌਂਸਲਾ ਓਸਨੇ ਧਾਰ ਭਾਈ
ਕੀਤਾ ਡਟ ਕੇ ਖੂਬ ਮੁਕਾਬਲਾ ਸੀ ਦੋਹਾਂ ਧਿਰਾਂ ਦੇ ਪਏ ਸਥਾਰ ਭਾਈ
ਸਰਫਾ ਮਰਨ ਦਾ ਰਿਹਾ ਨਾ ਦੋਹੀਂ ਵਲੀਂ ਰੱਬ ਹੈਸੀ ਜਿਤ ਹਾਰ ਭਾਈ
ਜੂਝ ਗਏ ਮਰਹਟੇ ਸਰਦਾਰ ਸਾਰੇ ਜੌਹਰ ਤੇਗ ਦੇ ਖੂਬ ਦਿਖਾਰ ਭਾਈ
ਜਿਤ ਗਿਆ ਅਬਦਾਲੀ ਕਰਤਾਰ ਸਿੰਘਾ ਹਿੰਦੂ ਡਿਗ ਪਏ ਮੂੰਹ ਦੇ ਭਾਰ ਭਾਈ

ਵਾਕ ਕਵੀ

ਦੋ ਲਖ ਹਿੰਦੂ ਹੋ ਸ਼ਹੀਦ ਗਏ ਧਰਮ ਵਾਸਤੇ ਵਿਚ ਮੈਦਾਨ ਸਮਝੋ
ਮੁਸਲਮਾਨ ਭੀ ਲਖ ਕੁ ਗਏ ਮਾਰੇ ਦੋਹਾਂ ਧਿਰਾਂ ਦਾ ਹੋਯਾ ਨੁਕਸਾਨ ਸਮਝੋ
ਲਕ ਟੁਟ ਗਿਆ ਆਣ ਹਿੰਦੂਆਂ ਦਾ ਕਰ ਆਖਰੀ ਇਹ ਘਮਸਾਨ ਸਮਝੋ

---

*ਇਹ ਲਤ ਤੇ ਗੋਲੀ ਲਗਣ ਨਾਲ ਲੰਙਾ ਹੋ ਗਿਆ ਸੀ।

ਮਰਹਟਿਆਂ ਦਾ ੫੦ ਹਜ਼ਾਰ ਘੋੜਾ ਦੁਰਾਨੀ ਦੇ ਹਥ ਆਯਾ ਤੇ ਲਖ ਮਰਹਟੇ ਸਦਾ ਲਈ ਸੌਂ ਗਏ।

†ਇਸ ਜੰਗ ਦੇ ਨੁਕਸਾਨ ਦਾ ਪੂਰਾ ਪਤਾ ਲਗਾਨਾ ਬੜਾ ਮੁਸ਼ਕਲ ਹੈ। ਕੇਵਲ ਬਸਵਾਸ ਰਾਉ ਦੀ ਪੂਜਾ ਦਾ ਸਮਾਨ ੨੦ ਲਖ ਦਾ ਸੀ ੭੫ ਹਜਾਰ ਦੀ ਹਥ ਦੀ ਛਟਾ ਸੀ। ੨੫ ਲਖ ਦਾ ਭਾਊ ਜੀ ਨੇ ਹੀਰਾ ਮੋਤੀ ਪਹਿਨਿਆ ਹੋਇਆ ਸੀ ਬਾਕੀ ਜਾਨ ਮਾਲ ਦਾ ਹਿਸਾਬ ਕੌਣ ਲਾਵੇ। ਇਕ ਹੋਰ ਬੜੇ ਅਚੰਭੇ ਦੀ ਗਲ ਹੈ ਕਿ ਆਉਣਾ ਜੰਗ ਵਿਚ ਤੇ ਹੀਰੇ ਮੋਤੀ ਪਹਿਨ ਕੇ ਬਿਸਵਾਸ ਰਾਉ ਦਾ ਹੁਕਾ ਹੀ ੧ ਲੱਖ ੪੦ ਹਜ਼ਾਰ ਦਾ ਸੀ।

ਫਤਹ ਪਾਕੇ ਭੁਲ ਨੁਕਸਾਨ ਗਏ ਖੁਸ਼ ਹੋਏ ਡਾਢੇ ਮੁਸਲਮਾਨ ਸਮਝੋ
ਹੋ ਕਈ ਕਰੋੜ ਨੁਕਸਾਨ ਗਿਆ ਸਾਰਾ ਦੇਸ ਹੋ ਗਿਆ ਵੈਰਾਨ ਸਮਝੋ

### ਅਹਿਮਦ ਸ਼ਾਹ ਅਬਦਾਲੀ ਦੀ ਵਾਪਸੀ

ਪਾਇ ਲਈ ਫਤਹ ਭਾਵੇਂ ਮੁਸਲਮਾਨਾਂ ਖੂਨ ਸਭ ਦਾ ਜੰਗ ਸੁਕਾਇ ਗਿਆ
ਘਰ ਘਰ ਅੰਦਰ ਪਏ ਪਿੱਟਣੇ ਜੀ ਕਾਲ ਲਖਾਂ ਸਰੀਰਾਂ ਨੂੰ ਖਾਇ ਗਿਆ
ਅਹਿਮਦ ਸ਼ਾਹ ਦੀ ਫੌਜ ਗਈ ਮਾਰੀ ਕਾਲ ਲਖਾਂ ਸਰੀਰਾਂ ਨੂੰ ਖਾਇ ਗਿਆ
ਮਾਲ ਕਈ ਕਰੋੜਾਂ ਦਾ ਲੁਟਿਆ ਸੀ ਕੂਚ ਏਥੋਂ ਹੀ ਪਿਛਾਂਹ ਬੁਲਾਇ ਗਿਆ
ਪੰਜਾਹ ਹਜ਼ਾਰ ਘੋੜਾ ਕਈਹਜ਼ਾਰ ਨਕਦੀ ਬੇਸ਼ੁਮਾਰ ਹੀ ਧਨ ਲਦਾਇ ਗਿਆ
ਲੜਕੇ ਲੜਕੀਆਂ ਕਈ ਹਜ਼ਾਰ ਫੜਕੇ ਦਾਹ ਕਾਲਜੇ ਹਿੰਦ ਦੇ ਲਾਇ ਗਿਆ
ਦਿਲੀ ਵਿਚ ਭੀ ਸਾਹ ਨਾ ਸਤ ਰਿਹਾ ਦੀਵਾ ਹਿੰਦ ਦਾ ਗੁਲ ਕਰਾਇ ਗਿਆ
ਦੇਸ ਕਰ ਬਰਬਾਦ ਕਰਤਾਰ ਸਿੰਘਾ ਸ਼ਾਹ ਵਿਚ ਲਾਹੌਰ ਦੇ ਆਇ ਗਿਆ

### ਸਿੰਘਾਂ ਦੇ ਜਥੇ

ਜਦੋਂ ਸਾਰੇ ਪਾਨੀਪਤ ਚਲੇ ਗਏ ਸਿੰਘਾਂ ਏਸ ਤੇ ਹੱਥ ਉਠਾਯਾ ਸੀ
ਸਰ ਬੁਲੰਦ ਖਾਂ ਕਾਬਲੀ ਬਾਦਸ਼ਾਹ ਨੇ ਬੰਦੋਬਸਤ ਦੇ ਲਈ ਦੁੜਾਯਾ ਸੀ
ਡਰਦਾ ਸਿੰਘਾਂ ਤੋਂ ਗਿਆ ਲਾਹੌਰ ਨਾ ਉਹ ਸੂਰਤਸਿੰਘ ਮੁਖਤਾਰ ਬਨਾਯਾ ਸੀ
ਉਹ ਭੀ ਛਡ ਗਿਆ ਖਿਛੋਂ ਸੂਬੇਦਾਰੀ ਅਹਿਮਦ ਸ਼ਾਹ ਨੇਇਹਸੁਣ ਪਾਯਾ ਸੀ
ਉਸੇ ਮੀਰ ਮੁਹੰਮਦ ਖਾਂ ਤਾਈਂ ਪਾਣੀਪਤੋਂ ਲਾਹੌਰ ਭਿਜਵਾਯਾ ਸੀ
ਬਦੀ ਇਸ ਕੀਤੀ ਕੁਝ ਜਾਂਦਿਆਂ ਹੀ ਫੜ ਸਿੰਘਾਂ ਤਾਈਂ ਮਰਵਾਯਾ ਸੀ
ਗੁਸਾ ਖਾਕੇ ਜਥੇ ਆਏ ਹੋਏ ਕੱਠੇ ਘੇਰਾ ਜਾ ਲਾਹੌਰ ਨੂੰ ਪਾਯਾ ਸੀ
ਕਤਲਿ-ਆਮ ਚੌਗਿਰਦ ਮਚਾ ਦਿਤੀ ਆ ਮੁਹੰਮਦ ਖਾਂ ਘਬਰਾਯਾ ਸੀ
ਕੁਝ ਚਿਰ ਦਰਵਾਜੇ ਤਾਂ ਬੰਦ ਰਖੇ ਅੰਤ ਓਸਨੇ ਹੌਂਸਲਾ ਢਾਹਯਾ ਸੀ
ਤੀਹ ਹਜ਼ਾਰ ਦੇ ਕੇ ਨਕਦ ਸਿੰਘਾਂ ਤਾਈਂ ਪਲਾ ਖਾਨ ਨੇ ਮਸਾਂ ਛੁਡਾਯਾ ਸੀ
ਅਹਿਮਦ ਸ਼ਾਹ ਲਾਹੌਰ ਜਾਂ ਪਰਤ ਆਯਾ ਗੁਸਾ ਓਸਨੇ ਬੜਾ ਮਨਾਯਾ ਸੀ
ਟਕੇ ਸਿੰਘਾਂ ਨੂੰ ਦੇਣ ਦਾ ਜੁਰਮ ਲਾਕੇ ਸੂਬੇਦਾਰੀਓਂ ਚਾਇ ਹਟਾਯਾ ਸੀ
ਓਹਦੇ ਥਾਂ ਖਵਾਜੇ ਹਮੀਦ ਖਾਂ ਨੂੰ ਸੂਬਾ ਕਰ ਲਾਹੌਰ ਠਹਿਰਾਯਾ ਸੀ
ਸੁਣ ਹਾਲ ਹੁਣ ਉਹ ਕਰਤਾਰ ਸਿੰਘਾ ਸਿੰਘਾਂ ਬੰਦਾਂ ਨੂੰ ਜਿਵੇਂ ਛੁਡਾਯਾ ਸੀ

ਢੱਕਾਂ ਉਤੇ ਜ਼ੁਲਮ

ਹਿੰਦੁਸਤਾਨ ਤਾਈਂ ਅਹਿਮਦਸ਼ਾਹ ਨੇ ਜੀ ਕੀਤਾ ਦੁਖੀ ਤੇ ਲੋਕ ਕੁਰਲਾਨ ਲਗੇ
ਹਰ ਵਾਰ ਢੱਕਾਂ ਕਈ ਹਜ਼ਾਰ ਖੜਦਾ ਗਿਲਜ਼ੇ ਦੇਸ ਨੂੰ ਕਰਨ ਵੈਰਾਨ ਲਗੇ
ਏਸ ਵਾਰ ਭੀ ਬਾਈ ਹਜਾਰ ਕੈਦੀ ਲੜਕੇ ਲੜਕੀਆਂ ਬੰਨ ਲੈ ਜਾਨ ਲਗੇ
ਮੁੰਡੇ ਕੁੜੀਆਂ ਕਈ ਹਜ਼ਾਰ ਨਾਰਾਂ ਉਹਨਾਂ ਤਾਈਂ ਸ਼ੈਤਾਨ ਸਤਾਨ ਲਗੇ
ਪਈਆਂ ਦੇਵੀਆਂ ਦੈਂਤਾਂ ਦੇ ਵਸ ਆ ਕੇ ਉਹ ਜਾਲਮ ਦੁਖ ਪੁਚਾਣ ਲਗੇ
ਕਾਮੀ ਪਾਮਰ ਜਾਲਮ ਜਾਂਗਲੀ ਜੀ ਨਾਲ ਜੋਰਾਂ ਦੇ ਧਰਮ ਗੁਵਾਣ ਲਗੇ
ਮੁੰਡੇ ਕੁੜੀਆਂ ਸੋਹਣੀਆਂ ਔਰਤਾਂ ਨੂੰ ਫੌਜੀ ਲੋਕ ਨਿਰਦਈ ਸਤਾਣ ਲਗੇ
ਰੋਣ ਦੁਖੀ ਹੋ ਨਾਰਾਂ ਕਰਤਾਰ ਸਿੰਘਾ ਪੰਛੀ ਸੁਣਕੇ ਨੀਰ ਵਗਾਣ ਲਗੇ

ਕੈਦਣਾਂ ਦੀ ਪੁਕਾਰ

ਜਾਣ ਰੋਂਦੀਆਂ ਕੈਦਣਾਂ ਦੇਸ ਵਿਚੋਂ ਨਿਰਾਸ ਹੋਈਆਂ ਮਦਦਗਾਰ ਕੋਈ ਨ
ਹਿੰਦੂ ਹਾਰ ਖਾਕੇ ਮੂੰਹ ਦੇ ਭਾਰ ਡਿਗੇ ਰੋਂਦੇ ਦੁਖੀ ਤੇ ਸੁਣੀ ਪੁਕਾਰ ਕੋਈ ਨ
ਕੋਈ ਮਾਪਿਆਂ ਨੂੰ ਰੋਵੇ ਯਾਦ ਕਰਕੇ ਲੈਂਦਾ ਦੁਖੀਆਂ ਦੀ ਆ ਕੇ ਸਾਰ ਕੋਈ ਨ
ਨਾਰਾਂ ਰੋਂਦੀਆਂ ਭੈਣਾਂ ਭਰਾਵਾਂ ਤਾਈਂ ਪਰ ਵਸ ਪਈਆਂ ਇਖਤਿਆਰ ਕੋਈ ਨ
ਗਊਆਂ ਬੰਨ ਕਸਾਈ ਉਹ ਲਈ ਜਾਂਦੇ ਹਿੰਦੂ ਵੇਖਕੇ ਖਾਂਵਦੇ ਖਾਰ ਕੋਈ ਨ
ਢਾਹੀਂ ਮਾਰਕੇ ਰੋਂਦੀਆਂ ਜਾਇ ਰਹੀਆਂ ਸੁਣ ਬਣਿਆਂ ਆ ਗਮਖਾਰ ਕੋਈ ਨ
ਹਿੰਦ ਤੇਤੀ ਕਰੋੜ ਹੀ ਹੋਇ ਮੁਰਦਾ ਸ਼ਰਮ ਖਾਕੇ ਚੁਕੇ ਤਲਵਾਰ ਕੋਈ ਨ
ਬੇ ਉਮੈਦ ਹੋ ਰਹੀ ਕਰਤਾਰਸਿੰਘਾ ਹਿੰਦੁਸਤਾਨ ਵਿਚ ਮਰਦ ਵਿਚਾਰ ਕੋਈ ਨ

ਤਥਾ

ਬਚੇ ਬਚੀਆਂ ਵਿਛੜੇ ਮਾਪਿਆਂ ਤੋਂ ਦੁਖੀ ਕੂੰਜਾਂ ਦੇ ਵਾਂਗ ਕੁਰਲਾਇ ਰਹੇ
ਢਾਓ ਵੰਜਰ ਪੈਂਦਾ ਰਾਹਾਂ ਵਿਚ ਜਾਂਦਾ ਖੂਨ ਅੱਖਾਂ ਦੇ ਰਾਹੀ ਵਗਾਇ ਰਹੇ
ਕੋਈ ਬਣੇ ਦਰਦੀ ਆ ਛੁਡਾਇ ਸਾਨੂੰ ਵਿਚ ਰਾਹਾਂ ਦੇ ਵਾਸਤਾ ਪਾਇ ਰਹੇ
ਬਾਲ ਵਿਛੜੇ ਆਪਣੇ ਮਾਪਿਆਂ ਤੋਂ ਢਾਡੇ ਕੀਰਨੇ ਕਰ ਸੁਣਾਇ ਰਹੇ
ਚੀਕਾਂ ਸੁਣਕੇ ਝੱਲੀਆਂ ਜਾਂਦੀਆਂ ਨਾ ਆਪ ਰੋਂਦੇ ਤੇ ਰਾਹੀਆਂ ਰੁਆਇ ਰਹੇ
ਏਸ ਕਹਿਰ ਨੂੰ ਵੇਖ ਕਰਤਾਰ ਸਿੰਘਾ ਪੰਛੀ ਰਾਹਾਂ ਦੇ ਹੰਝੂ ਵਗਾਇ ਰਹੇ

ਬੰਦਾਂ ਨੇ ਵੈਣ ਪਾਉਣੇ

ਨਾਰਾਂ ਰੌਣ ਸਿਆਣਿਆਂ ਦੇਣ ਤਾਹਨੇ ਹਿੰਦ ਵਾਸੀਓ ਦਾੜ੍ਹੀ ਮੁਨਾ ਬੈਠੇ
ਹਾਇ ਵੇ ਰਾਜਪੂਤੋ ਤੁਸੀਂ ਗਏ ਕਿਧਰ ਕਿਦੇ ਖੂਨ ਦੇ ਜੌਹਰ ਗੁਵਾ ਬੈਠੇ
ਵੇ ਮਰਹਟਿਓ ਵਿਚ ਮੈਦਾਨ ਆ ਕੇ ਤੁਸੀਂ ਆਪਣਾ ਆਪ ਵੰਜਾ ਬੈਠੇ
ਗੜ੍ਹਾਂ ਕੋਟਾਂ ਦੇ ਵਾਲੀਓ ਰਾਜਿਓ ਵੇ ਕਿਦੇ ਜਾ ਕੇ ਮੂੰਹ ਛੁਪਾ ਬੈਠੇ
ਧੀਆਂ ਤੁਸਾਂ ਦੀਆਂ ਲਈ ਜਾਣ ਗਿਲਜੇ ਲਖ ਲਾਹਨਤ ਸੁਵਾਹ ਪੁਵਾ ਬੈਠੇ
ਆਵੇ ਸ਼ਰਮ ਹਯਾ ਨ ਤੁਸਾਂ ਤਾਈਂ ਮੁਛਾਂ ਪਰੇ ਦੇ ਵਿਚ ਕੁਤਰਾ ਬੈਠੇ
ਮੂੰਹ ਮੁਨਾ ਕੇ ਧੋੜਿਓ ਬਣੇ ਰੰਨਾਂ ਡਰ ਮੌਤ ਤੋਂ ਪੱਤ ਖੁਹਾ ਬੈਠੇ
ਤੁਸੀਂ ਜੀਊਂਦੇ ਮਰ ਗਏ ਹਿੰਦੂਓ ਵੇ ਧਰਮ ਤਾਈਂ ਲਾਜ ਲੁਵਾ ਬੈਠੇ
ਸਾਨੂੰ ਬੇਗੁਨਾਹਾਂ ਨੂੰ ਲਈ ਜਾਂਦੇ ਮਰਦੋਂ ਬਣ ਨਾਮਰਦ ਕਿਉਂ ਜਾ ਬੈਠੇ
ਲਾਹ ਦਿਓ ਹਥਿਆਰ ਕਰਤਾਰ ਸਿੰਘਾ ਬਾਜੀ ਆਨ ਤੇ ਸ਼ਾਨ ਹਰਾ ਬੈਠੇ

ਤਥਾ

ਕਿਥੇ ਗਏ ਉਹ ਖੂਨ ਪੁਰਾਤਨੀ ਜੋ ਉਤੇ ਧਰਮ ਦੇ ਤੇਗਾਂ ਚਲਾਣ ਵਾਲੇ
ਸਦਾ ਆਪਣੀ ਆਣ ਸ਼ਾਨ ਬਦਲੇ ਹੱਸ ਹਸ ਸ਼ਹੀਦੀਆਂ ਪਾਣ ਵਾਲੇ
ਬਾਹੂ ਬਲ ਹਥਿਆਰਾਂ ਦੇ ਜੋਰ ਕਰਕੇ ਦੁਖੀ ਦੀਨਾਂ ਦੇ ਦੁਖ ਗਵਾਣ ਵਾਲੇ
ਮਰ ਮਿਟਨ ਵਾਲੇ ਧਰਮੀ ਬੀਰ ਯੋਧੇ ਝਟ ਜਾਨ ਉਤੇ ਖੇਡ ਜਾਣ ਵਾਲੇ
ਕਿਥੇ ਗਏ ਉਹ ਛਤ੍ਰੀ ਧਨੁਖਧਾਰੀ ਅਤਿ ਰਥੀ ਮਹਾਂਵੀਰ ਅਖਵਾਣ ਵਾਲੇ
ਭਾਰਤ ਵਰਸ਼ ਦੇ ਨੱਕ ਨਮੂਜ ਜਿਹੜੇ ਦਾਨੀ ਪਰਉਪਕਾਰੀ ਕਹਾਣ ਵਾਲੇ
ਇਕ ਇਕ ਮੁਕਾਬਲੇ ਬੈਰੀਆਂ ਦੇ ਆ ਮਾਰ ਕੇ ਧੂੜ ਧੁਮਾਣ ਵਾਲੇ
ਜਾਨ ਬਾਜ਼ ਬਹਾਦਰ ਵੀਰ ਧਰਮੀ ਹਸ ਮੌਤ ਤਾਈਂ ਗਲੇ ਲਾਣ ਵਾਲੇ
ਚੰਦ੍ਰ ਬੰਸ ਅਤੇ ਸੂਰਜ ਬੰਸ ਵਿਚੋਂ ਰਾਮ ਕ੍ਰਿਸ਼ਨ ਦੀ ਅੰਸ ਸਦਾਣ ਵਾਲੇ
ਭਲਾ ਹੋਰ ਤਾਂ ਸਾਰੇ ਹੀ ਮਰ ਮਿਟੇ ਝੂਠੇ ਖਤਰੀ ਬੀਰ ਅਖਵਾਣ ਵਾਲੇ
ਨਾਲ ਭੀ ਮਰ ਗਏ ਰਾਜਪੂਤੋ! ਤੇਗਾਂ ਰਣਾਂ ਅੰਦਰ ਖੜਕਾਨ ਵਾਲੇ
ਕੌਣ ਸੁਣੇ ਪੁਕਾਰ ਕਰਤਾਰ ਸਿੰਘਾ ਬੇ ਗੈਰਤੇ ਹੋਏ ਹਿੰਦੁਸਤਾਨ ਵਾਲੇ

ਵਾਕ ਕਵੀ

ਨਾਰਾਂ ਰੋਂਦੀਆਂ ਜਾਂਦੀਆਂ ਦੇਸ ਵਿਚੋਂ ਉਨਾਂ ਦੁਨੀਆਂ ਤਾਈਂ ਛੁਡਾਇ ਕੋਈ ਨ

ਬੱਚੇ ਬੱਚੀਆਂ ਵਿਲਕਦੇ ਜਾਣ ਸਾਰੇ ਤਰਸ ਵੇਖ ਉਹਨਾਂ ਉਤੇ ਖਾਇ ਕੋਈ ਨ
ਕੌਮਾਂ ਸਾਰੀਆਂ ਡਰਦੀਆਂ ਗਿਲਜਯਾਂਤੋਂ ਅਗੇ ਆਣਕੇ ਹਥ ਵਖਾਇ ਕੋਈ ਨ
ਸਾਰਾ ਦੇਸ ਬੇਗੈਰਤ ਹੋਇ ਬੈਠਾ ਗੈਰਤਮੰਦ ਹੋ ਤੇਗ ਅੜਕਾਇ ਕੋਈ ਨ
ਪੱਤ ਹਿੰਦ ਦੀ ਜਾਂਵਦੇ ਲਈ ਗਿਲਜੇ ਰਾਜਾ ਰਾਣਾ ਆਜੰਗ ਮਚਾਇ ਕੋਈ ਨ
ਹੋ ਰਹੇ ਕਪੂਤ ਕਰਤਾਰ ਸਿੰਘਾ ਰਾਜਪੂਤ ਸਪੂਤ ਸਦਾਇ ਕੋਈ ਨ

ਬਾਦਸ਼ਾਹੀ ਸਮਾਨ ਤੇ ਢੱਕਾਂ ਨੇ ਪੰਜਾਬ ਵਿਚ ਦਾਖਲ ਹੋਣਾ

ਉਹ ਰੌਂਦੀਆਂ ਧੋਂਦੀਆਂ ਦੁਖੀ ਨਾਰਾਂ ਨਾਲ ਗਿਲਜਿਆਂ ਹੈਸਨ ਜਾਇ ਰਹੀਆਂ
ਕੂੰਜਾਂ ਵਾਂਗ ਕੁਰਲਾਂਦੀਆਂ ਜਾਂਦੀਆਂ ਸਨ ਦੁਖੀ ਹੋਏ ਡੂੰਘੇ ਵੈਣ ਪਾਇ ਰਹੀਆਂ
ਆਈਆਂ ਵਿਚ ਪੰਜਾਬ ਦੇ ਜਿਸ ਵੇਲੇ ਰੋ ਪਾਂਧੀਆਂ ਤਾਈਂ ਸੁਣਾਇ ਰਹੀਆਂ
ਵੇ ਕੋਈ ਦਸਿਓ ਜਾ ਕੇ ਖਾਲਸੇ ਨੂੰ ਗਊਆਂ ਬੇ ਤਰਾਣੀਆਂ ਆਇ ਰਹੀਆਂ
ਲਈ ਜਾਂਵਦੇ ਨੇ ਫੜੀ ਦੈਂਤ ਸਾਨੂੰ ਅਸੀਂ ਦੁਖੜੇ ਬਹੁਤ ਉਠਾਇ ਰਹੀਆਂ
ਸਾਰ ਗੁਰੂ ਦੇ ਵਾਸਤੇ ਲਵੋ ਸਾਡੀ ਇਕੋ ਆਸ ਤੁਹਾਡੀ ਰਖਾਇ ਰਹੀਆਂ
ਮਰ ਗਏ ਨੇ ਦੇਸ ਦੇ ਬੀਰ ਸਾਰੇ ਓਟ ਤੁਸਾਂ ਦੀ ਬਾਕੀ ਤਕਾਇ ਰਹੀਆਂ
ਕਰੋ ਨਰਮੀਓਂ ਧਰਮ ਕਰਤਾਰ ਸਿੰਘਾ ਇਉਂ ਪਾਕੇ ਵੈਣ ਕੁਰਲਾਇ ਰਹੀਆਂ

ਸਿਘਾਂ ਨੇ ਇਹ ਖਬਰ ਸੁਣਕੇ ਬਾਦਸ਼ਾਹੀ ਲਸ਼ਕਰ ਤੇ ਛਾਪਾ ਮਾਰਨਾ

ਏਧਰ ਸਿੰਘ ਹੈਸਨ ਏਸੇ ਤਾਕ ਅੰਦਰ ਛਾਪੇ ਮਾਰਨੇ ਦੇ ਲਈ ਤਿਆਰ ਸਾਰੇ
ਮਾਲ ਜਾਂਦਾ ਕਰੋੜਾਂ ਰੁਪਿਆਂ ਦਾ ਏ ਨਹੀਂ ਜਾਣ ਦੇਣਾ ਰਹੇ ਵਿਚਾਰ ਸਾਰੇ
ਸ਼ਾਹੀ ਸੜਕ ਦੇ ਫਿਰਦੇ ਆਸ ਪਾਸੇ ਜਥੇ ਲੈ ਭਾਰੇ ਸਰਦਾਰ ਸਾਰੇ
ਬਾਦਸ਼ਾਹੀ ਸਮਾਨ ਭੀ ਆਇ ਗਏ ਗੋਇੰਦਵਾਲ ਵਾਲੇ ਘਾਟੋਂ ਪਾਰ ਸਾਰੇ
ਲਾਂਘਾ ਪਾਇਆ ਵਹੀਰ ਨੇ ਜਿਸ ਵੇਲੇ ਸਿੰਘ ਆਣ ਪਏ ਲਲਕਾਰ ਸਾਰੇ
ਇਕ ਦਮ ਆ ਮਾਰ ਮਚਾ ਦਿਤੀ ਡਾਢੇ ਘਾਬਰੇ ਸੀ ਫੌਜਦਾਰ ਸਾਰੇ
ਕੁਝ ਪਾਰ ਤੇ ਕੁਝ ਉਰਾਰ ਰੁਝੇ ਨਾ ਸਕੇ ਅਸਬਾਬ ਸੰਭਾਰ ਸਾਰੇ
ਰੋਈਆਂ ਕੈਦਣਾਂ ਵੇਖ ਕਰਤਾਰ ਸਿੰਘਾ ਦੁਖ ਫੋਲ ਕਰ ਹਾਲ ਪੁਕਾਰ ਸਾਰੇ

ਕੈਦੀਆਂ ਦੀ ਸਿੰਘਾਂ ਅਗੇ ਪੁਕਾਰ

ਹੈਸੀ ਬਾਈ ਹਜ਼ਾਰ ਕਰੀਬ ਕੈਦੀ ਨਾਰਾਂ ਰੋਂਦੀਆਂ ਕਹਿਣ ਭਰਾਓ ਸਿੰਘੋ

ਅਸੀਂ ਸਭ ਬਦੇਸ਼ੀਆਂ ਚੱਲੀਆਂ ਜੇ ਪਹਿਲਾਂ ਅਸਾਂ ਦੇ ਤਾਈਂ ਛੁਡਾਓ ਸਿੰਘੋ
ਮਾਲ ਫੇਰ ਵੀ ਤੁਸਾਂ ਨੇ ਲੁਟ ਲੈਣਾ ਹਥੋਂ ਵੇਲੇ ਨੂੰ ਨਾਹਿੰ ਖੁੰਝਾਓ ਸਿੰਘੋ
ਪਹਿਲਾਂ ਗਊਆਂ ਗਲੋਂ ਫਾਹੀਆਂ ਵੱਢ ਲਵੋ ਫੇਰ ਹੋਰ ਪਾਸੇ ਧਯਾਨ ਲਾਓ ਸਿੰਘੋ
ਦੂਰੋਂ ਆਈਆਂ ਅਸੀਂ ਕੁਰਲਾਂਦੀਆਂ ਹਾਂ ਤੁਸੀਂ ਪਰਉਪਕਾਰ ਕਮਾਓ ਸਿੰਘੋ
ਕੋਈ ਮੱਦਦੀ ਅਸਾਂ ਦਾ ਨਹੀਂ ਬਨਿਆਂ ਏਸ ਜਸ ਤਾਈਂ ਤੁਸੀਂ ਪਾਓ ਸਿੰਘੋ
ਹਿੰਦ ਦੇਸ ਸਾਰਾ ਮੁਰਦਾ ਹੋਇ ਬੈਠਾ ਤੁਸੀਂ ਧਰਮੀ ਵੀਰ ਕਹਿਲਾਓ ਸਿੰਘੋ
ਨਾਮ ਗੁਰੂ ਦੇ ਤੇ ਸਾਨੂੰ ਰੱਖ ਲਵੋ ਪੱਤਾਂ ਰਾਖਸ਼ਾਂ ਪਾਸੋਂ ਬਚਾਓ ਸਿੰਘੋ
ਤੁਸੀਂ ਜੀਉਂਦੇ ਹੋ ਹਿੰਦੁਸਤਾਨ ਅੰਦਰ ਧਰਮ ਵਾਸਤੇ ਤੇਗ ਖੜਕਾਓ ਸਿੰਘੋ
ਬੰਦੀ ਛੋੜ ਤੁਸੀਂ ਕਰਤਾਰ ਸਿੰਘਾ ਹਿੰਦੁਸਤਾਨ ਅੰਦਰ ਸਦਵਾਓ ਸਿੰਘੋ

### ਸਿੰਘਾਂ ਨ ਕੈਦਣਾਂ ਛਡਾਉਣੀਆਂ

ਜੱਸਾ ਸਿੰਘ ਨਵਾਬ ਕਪੂਰ ਸਿੰਘ ਜਹੇ ਝਟਾ ਪਟ ਆਏ ਕਰ ਧਾਈਆਂ ਨੇ
ਜਿਥ ਕੈਦਣਾਂ ਦੇ ਗੱਡੇ ਖੜੇ ਹੈਸਨ ਖਟਾ ਖਟ ਤੇਗਾਂ ਖੜਕਾਈਆਂ ਨੇ
ਕੁਝ ਮਾਰੇ ਤੇ ਕੁਝ ਭਜਾਇ ਰਖੇ ਤੁਰਤ ਕੈਦਣਾਂ ਸਭ ਛੁਡਾਈਆਂ ਨੇ
ਆਪ ਫੌਜ ਦੀ ਰੋਕ ਦੇ ਵਿਚ ਖਲੇ ਬੰਦਾ ਸਾਰੀਆਂ ਪਿਛਾਂ ਹਟਾਈਆਂ ਨੇ
ਕੁਝ ਸਿੰਘ ਲੈ ਗਏ ਨਿਕਲ ਜੰਗਲਾਂ ਨੂੰ ਦੂਰ ਵਿਚ ਝਾੜਾਂ ਜਾ ਛਪਾਈਆਂ ਨੇ
ਬਾਕੀ ਸਿੰਘਾਂ ਨੇ ਲੁਟ ਸਮਾਨ ਲਿਆ ਉਤੇ ਲੋਥਾਂ ਤੇ ਲੋਥਾਂ ਚੜ੍ਹਾਈਆਂ ਨੇ
ਰੋ ਪਿਟਕੇ ਫੌਜ ਹੋ ਪਾਰ ਗਈ ਸਿੰਘਾਂ ਤੁਰਤ ਹੀ ਵਾਗਾਂ ਉਠਾਈਆਂ ਨੇ
ਜਾ ਜੰਗਲੀਂ ਵੜੇ ਕਰਤਾਰ ਹਿੰਘਾ ਸਿੰਘ ਕਰ ਗਏ ਨੇਕ ਕਮਾਈਆਂ ਨੇ

### ਸਿੰਘਾਂ ਅਹਿਮਦ ਸ਼ਾਹ ਦਾ ਮਾਲ ਲੁੱਟਣਾ

ਹਿੰਦੁਸਤਾਨ ਨੂੰ ਲੁਟਕੇ ਸ਼ਾਹ ਮੁੜਿਆ ਮਾਲ ਲਈ ਜਾਂਦਾ ਬੇਸ਼ੁਮਾਰ ਸੀ ਜੀ
ਜ਼ਰ ਨਕਦੀ ਹੀਰੇ ਜਵਾਹਰਾਤਾਂ ਵਸਤ ਕੀਮਤੀ ਅਪਰ ਅਪਾਰ ਸੀ ਜੀ
ਸਿੰਘਾਂ ਸੋਚਿਆ ਮਾਲ ਨਹੀਂ ਜਾਣ ਦੇਣਾ ਦਿਤੀ ਫੇਰ ਸਾਰੇ ਝਟ ਤਾਰ ਸੀ ਜੀ
ਜੇਹੜੀ ਸੜਕ ਸਰਹੰਦ ਲਾਹੌਰ ਵਾਲੀ ਓਹਦੇ ਨੇੜੇ ਸੋਇ ਨਮੂਦਾਰ ਸੀ ਜੀ
ਦਿਨੇ ਰਾਤ ਛਾਪੇ ਨਿਤ ਮਾਰਦੇ ਸਨ ਸ਼ਾਹੀ ਫੌਜ ਨੂੰ ਕੀਤਾ ਲਾਚਾਰ ਸੀ ਜੀ

ਬਾਦਸ਼ਾਹ ਅਗੇ ਚਲਾ ਗਿਆ ਹੈਸੀ ਪਿਛੇ ਲਾਮਡੋਰੀ ਬੇਸ਼ੁਮਾਰ ਸੀ ਜੀ
ਸਿੰਘ ਮਾਰ ਛਾਪੇ ਨਿਤ ਲੁਟ ਲੈਂਦੇ ਖਾਣ ਪੀਣ ਦੀ ਬਣੀ ਬਹਾਰ ਸੀ ਜੀ
ਜਦੋਂ ਸ਼ਾਹੀ ਫੌਜਾਂ ਮਗਰ ਪੈਂਦੀਆਂ ਸਨ ਜਾਂਦੇ ਜੰਗਲਾਂ ਨੂੰ ਤੇਗਾਂ ਮਾਰ ਸੀ ਜੀ
ਖੋਹ ਖਿਜ ਬਹੁ ਕਰਨ ਕਰਤਾਰ ਸਿੰਘਾ ਤੰਗ ਪਏ ਦੁਰਾਨੀ ਸੁਦਾਰ ਸੀ ਜੀ

ਵਾਕ ਕਵੀ

ਮਰਦੀ ਮਾਰਦੀ ਫੌਜ ਲਾਹੌਰ ਪਹੁੰਚੀ ਬਹੁਤ ਮਾਲ ਅਸਬਾਬ ਖੁਹਾ ਕਰਕੇ
ਫੌਜਦਾਰ ਪਿਟੇ ਬਾਦਸ਼ਾਹ ਅਗੇ ਸਾਰਾ ਬੀਤਿਆ ਹਾਲ ਸੁਣਾ ਕਰਕੇ
ਓਧਰ ਸਿੰਘਾਂ ਨੇ ਬੈਠ ਸੰਭਾਲ ਕੀਤੀ ਖਰਚ ਕੈਦੀਆਂ ਤਾਈਂ ਦਿਵਾ ਕਰਕੇ
ਘਰੋ ਘਰੀ ਪੁਚਾਇ ਕਰਤਾਰ ਸਿੰਘਾ ਵਡਾ ਪਰਉਪਕਾਰ ਕਮਾ ਕਰਕੇ

ਅਹਿਮਦ ਸ਼ਾਹ ਦੀ ਕਾਬਲ ਨੂੰ ਵਾਪਸੀ

ਅਹਿਮਦਸ਼ਾਹ ਨੇਸੁਣੀ ਇਹਖਬਰ ਸਾਰੀਦਲ ਸਿੰਘਾਂਦਾ ਠੁਠ ਚੁਮਾਇ ਗਿਆ
ਬੰਦਾ ਸਾਰੀਆਂ ਸਿੰਘਾਂ ਛੁਡਾ ਲਈਆਂ ਸੁਣ ਸ਼ਾਹ ਗੁਸੇ ਵਿਚ ਆਇ ਗਿਆ
ਫੌਜਾਂ ਚਾੜੀਆਂ ਸਿੰਘਾਂ ਦੇ ਮਗਰ ਉਸਨੇ ਸਰ ਬੁਲੰਦ ਖਾਂ ਧੂੜ ਧੁਮਾਇ ਗਿਆ
ਭਲਾ ਏਸਨੇ ਖੋਹਣੀ ਸੀ ਖੋਹਣ ਕੇਹੜੀ ਰੋ ਪਿਟ ਖੁੰਚੀਂ ਇਹ ਪਵਾਇ ਗਿਆ
ਸਰਧਾ ਕੁੜਨਾ ਸ਼ਾਹਅਬਦਾਲ ਪਾਸੋਂ ਦਿਲ ਵਿਚ ਉਹ ਖਿਝ ਖਿਝਾਇ ਗਿਆ
ਸੂਬਾ ਕਰ *ਖਵਾਜੇ ਅਬੇਦ ਤਾਈਂ ਸੂਬੇਦਾਰੀ ਲਾਹੌਰ ਸੌਂਪਾਇ ਗਿਆ
ਜੈਨ ਖਾਂ ਨੂੰ ਸੂਬਾ ਸਰਹੰਦ ਕਰਕੇ ਸਰ ਬੁਲੰਦ ਮੁਲਤਾਨ ਠਹਿਰਾਇ ਗਿਆ
ਲੁਟ ਪੁਟਕੇ ਹਿੰਦ ਕਰਤਾਰ ਸਿੰਘਾ ਦੇਂਤ ਕਾਬਲੀ †ਵਾਗ ਉਠਾਇ ਗਿਆ

ਅਹਿਮਦ ਸ਼ਾਹ ਦੀ ਸਿੰਘਾਂ ਵਾਸਤੇ ਰਾਇ

ਏਸ ਹੱਲੇ ਅੰਦਰ ਡਿਠਾ ਬਾਦਸ਼ਾਹ ਨੇ ਕੁਝ ਸਿੰਘਾ ਦਾ ਜੋਰ ਅਜਮਾ ਕਰਕੇ
ਹਾਠੂ ਸਿੰਘ ਖੂਨੀ ਹਾਥੀ ਮਾਰ ਢਾਹਿਆ ਨਾਲ ਤੇਗ ਦੇ ਜੌਹਰ ਦਿਖਾ ਕਰਕੇ

---

*ਇਸਦਾ ਨਾਮ ਹਮੀਦਾ ਖਾਂ ਭੀ ਲਿਖਿਆ ਹੈ ਅਤੇ ਕਈਆਂ ਨੇ ਸਰ ਬੁਲੰਦ ਖਾਨ ਲਿਖਿਆ ਹੈ।

†੧੭੬੧ ਈਸਵੀ ਤਥਾ ੧੮੧੮ ਬਿਕ੍ਰਮੀ ਨੂੰ।

੦ਬਾਘੜਸਿੰਘ ਨੇ ਬਾਹਰ ਸ਼ਿਕਾਰ ਗਿਆ ਸ਼ੇਰਾਂ ਮਾਰਿਆ ਹਥੀਂ ਦਬਾ ਕਰਕੇ
ਗੱਲਾਂ ਸੁਣਕੇ ਸ਼ਾਹ ਹੈਰਾਨ ਹੋਇਆ ਅੰਤ ਆਖਿਆ ਮੂੰਹੋਂ ਸੁਣਾ ਕਰਕੇ
ਮੈਂ ਭੀ ਪੱਖਾਂ ਤੋੜੀ ਲਾਯਾ ਜੋਰ ਸਾਰਾ ਫੌਜਾਂ ਭਾਰੀਆਂ ਕਈ ਚੜ੍ਹਾ ਕਰਕੇ
ਇਹ ਸਿੰਘ ਨਾਹੀਂ ਮੈਥੋਂ ਮੂਲ ਯਰਕੇ ਮੈਨੂੰ ਲੁਟਦੇ ਵੱਜ ਵਜਾ ਕਰਕੇ
ਹਿੰਦੁਸਤਾਨ ਸਾਰਾ ਮੈਥੋਂ ਕੰਬ ਰਿਹਾ ਲੜਿਆ ਕੋਈ ਨਹੀਂ ਸਾਮ੍ਹਣੇ ਆ ਕਰਕੇ
ਰੱਤੀ ਜਿੰਨਾ ਨਾਹੀਂ ਸਿੰਘ ਖੌਫ ਖਾਂਦੇ ਹਰ ਵਾਰ ਕਪਾਂਵਦੇ ਧਾ ਕਰਕੇ
ਮਾਰੇ ਕਿਸੇ ਦੇ ਮਰਨਗੇ ਸਿੰਘ ਨਾਹੀਂ ਸਗੋਂ ਵਧਣ ਸਮਾਂ ਕੁਝ ਪਾ ਕਰਕੇ
ਸਾਂਭ ਲੈਣਗੇ ਰਾਜ ਕਰਤਾਰ ਸਿੰਘਾ ਜ਼ੋਰ ਦਿਲੀ ਲਾਹੌਰ ਗੁਵਾ ਕਰਕੇ

### ਸਿਘਾ ਨੇ ਵੈਰੀ ਸੱਧਣੇ

ਅਹਿਮਦਸ਼ਾਹ ਪੰਜਾਬ ਤੋਂ ਚਲਾ ਗਿਆ ਸਿੰਘਾਂ ਆਪਣਾ ਆਪ ਸੰਭਾਰਯਾ ਸੀ
ਜਥੇ ਦੇਸ ਅੰਦ੍ਰ ਲਗੇ ਫਿਰਨ ਸਾਰੇ ਹਾਕਮ ਕਰਨ ਲਗੇ ਹਾਲ ਪਾਹਰਯਾ ਸੀ
ਚੁਗਲ ਪਾਪੀ ਚੰਡਾਲ ਬੇਹਾਲ ਕੀਤੇ ਜੋਰ ਜੁਲਮ ਦਾ ਦਾਣਾ ਉਠਾਰਯਾ ਸੀ
ਆਇ ਕੰਡੀ ਰਿਆੜਕੀ ਸੋਧਦੇ ਜਾਂ ਕਲਾਨੌਰ ਨੇੜੇ ਡੇਰਾ ਡਾਰਯਾ ਸੀ
ਸਯਦ ਹਸ ਅਲੀ ਹੈਸਨ ਬੜਾ ਜਾਲਮ ਘਾਟ ਤੇਗ ਦੇ ਉਹਨੂੰ ਉਤਰਯਾ ਸ
ਓਥੋਂ ਗਏ ਜਥੇ ਸਿਆਲਕੋਟ ਵਲੇ ੧ਸ਼ਾਹ ਬੇਗ ਨੂੰ ਫੜ ਉਜਾੜਯਾ ਸੀ
ਬਦਲਾ ਲਿਆ ਹਕੀਕਤ ਰਾਇ ਵਾਲਾ ਕਾਜੀ ਪਾਜੀਆਂ ਨੂੰ ਕੁਟ ਮਾਰਯਾ ਸੀ
ਪਾਰ ਲੰਘ ਝਨਾ ਕਰਤਾਰ ਸਿੰਘਾ ਫੜ ਜਾਲਮਾਂ ਤਾਂਈਂ ਸਵਾਰਯਾ ਸੀ

### ਨਵਾਬ ਕਪੂਰ ਸਿੰਘ ਜੀ ਦਾ ਚਲਾਣਾ

ਪੰਥ ਆਇ ਕੱਠਾ ਅੰਮ੍ਰਿਤਸਰ ਹੋਇਆ ਮਾਰ ਹਾਕਮਾਂ ਤਾਈਂ ਦਬਾ ਕਰਕੇ

---

੦ਇਨ੍ਹੀ ਦਿਨੀਂ ਕਈ ਜੰਗੀ ਸਿੰਘ ਫਿਰਦੇ ਫਿਰਾਂਦੇ ਕਾਬੂ ਆ ਗਏ ਸਨ ਜਿੰਨ੍ਹਾਂ ਵਿਚ ਹਾਨੂੰ ਸਿੰਘ ਰਾਵਨ ਸਿਘ ਕਿੱਕਰ ਸਿੰਘ ਗਰਜਾ ਸਿੰਘ ਆਦਿਕ ਭੀ ਸਨ ਸ਼ਾਹ ਨੇ ਸਿੰਘਾਂ ਦੇ ਹੌਂਸਲੇ ਅਜਮਾਨ ਖਾਤਰ ਹਾਨੂੰ ਸਿੰਘ ਨੂੰ ਹਾਥੀ ਨਾਲ ਤੇ ਬਾਹੜ ਸਿੰਘ ਨੂੰ ਸ਼ੇਰ ਨਾਲ ਲੜਾਇਆ ਦੋਹਾਂ ਸਿੰਘਾਂ ਨੇ ਹਾਥੀ ਤੇ ਸ਼ੇਰ ਮਾਰ ਲਏ। ਅਬਦਾਲੀ ਸ਼ਾਹ ਨੈ ਬਹਾਦਰ ਕੌਮ ਜਾਣਕੇ ਸਾਰੇ ਕੈਦੀ ਤੇ ਸਿੰਘਾ ਦੀ ਦਲੇਰੀ ਦਾ ਸਿਕਾ ਦੇ ਦਿਲ ਤੇ ਉਕਰਿਆ ਗਿਆ।

੧ਸਾਹਬੇਗ ਓਸ਼ੇ ਹਾਕਮ ਅਮੀਰ ਬੇਗ ਦਾ ਪੁਤ੍ਰ ਸੀ ਜਿਸਨੇ ਭਾਈ ਹਕੀਕਤ ਰਾਏ ਨੂੰ ਕੈਦ ਕਰਕੇ ਲਾਹੌਰ ਪੁਚਾਇਆ ਸੀ ਤੇ ਅੰਤ ਹਕੀਕਤ ਰਾਇ ਸਰਾਂ ਦੇ ਕਹਿਰ ਥਲੇ ਲਾਹੌਰ ਕਤਲਾਇਆ ਗਿਆ ਸੀ ਇਹ ਸ਼ਹੀਦੀ ਪੜ੍ਹਨ ਵਾਸਤੇ ਅਜੀਤ ਖਾਲਸਾ ਗਰੰਥ ਮੰਗਵਾ ਕੇ ਪੜ੍ਹੋ।

ਠਾਰਾਂ ਸੌ ਅਠਾਰਾਂ ਤੇ ਬਾਰਾਂ ਅਸੂ ਨੂੰ ਬੜਾ ਭਾਰਾ ਦੀਵਾਨ ਲਗਾ ਕਰਕੇ
ਕਹਿਆ ਖਾਲਸੇ ਤਾਈਂ ਨਵਾਬ ਜੀ ਨੇ ਬੜੀ ਖੁਸ਼ੀ ਆਨੰਦ ਜਤਾ ਕਰਕੇ
ਮੇਰਾ ਅੰਤ ਸਮਾਂ ਹੁਣ ਆਇ ਗਿਆ ਪਹੁੰਚਾ ਹੁਕਮ ਹਜ਼ੂਰ ਦਾ ਆ ਕਰਕੇ
ਸਾਰੇ ਪੰਥ ਦੀ ਭਾਰੀ ਸਲਾਹ ਲੈਕੇ ਜਸਾ ਸਿੰਘ ਸਰਦਾਰ ਬੁਲਾ ਕਰਕੇ
ਕੀਤਾ ਆਪਣੇ ਥਾਂ ਨਵਾਬ ਉਸਨੂੰ ਵੱਡਾ ਪੰਥ ਦਾ ਆਗੂ ਬਣਾ ਕਰਕੇ
ਪੁਤ ਨਹੀਂ ਸੀ ਕੋਈ ਨਵਾਬ ਜੀ ਦਾ ਸਾਰੇ ਪੰਥ ਦਾ ਆਗੂ ਬਣਾ ਕਰਕੇ
ਡੇਰਾ ਸੌਂਪ ਭਰਾ ਦੇ੦ ਪੁਤ ਤਾਈਂ ਸਾਰੀ ਮਿਸਲ ਦੀ ਵਾਗ ਫੜਾ ਕਰਕੇ
()ਇਹ ਛਡਕੇ ਸਰਪ ਦੀ ਕੁੰਜ ਵਾਂਗੂ ਵਸੇ ਗੁਰੂ ਪੁਰੀ ਅੰਦਰ ਜਾ ਕਰਕੇ
ਪਹੁੰਚੇ ਸਤਿਗੁਰਾਂ ਪਾਸ ਕਰਤਾਰ ਸਿੰਘਾ ਵਡੇ ਸਿਦਕ ਭਰੋਸੇ ਕਮਾ ਕਰਕੇ

ਵਾਕ ਕਵੀ

ਏਸ ਸੂਰਮੇ ਨੇ ਘਾਲਾਂ ਘਾਲੀਆਂ ਜੋ ਹਿਸੇ ਏਸੇ ਦੇ ਵਿਚ ਲਿਖਾਈਆਂ ਜੀ
ਜਿਸ ਦਿਨ ਤੋਂ ਪੰਥ ਦੀ ਵਾਗ ਫੜੀ ਬਹੁਤ ਕੀਤੀਆਂ ਨੇਕ ਕਮਾਈਆਂ ਜੀ
ਚਾਲੀ ਸਾਲੀ ਕਰੀ ਬਰਹਿ ਪੰਥ ਅੰਦਰ ਤੇਗਾਂ ਜ਼ਾਲਮਾਂ ਨਾਲ ਖੜਕਾਈਆਂ ਜੀ
ਬੜੇ ਬੜੇ ਵੈਰੀ ਮਾਰ ਗਰਕ ਕੀਤੇ ਧੁੰਮਾਂ ਦਾਦਸ਼ਾਹੀ ਵਿਚ ਪਾਈਆਂ ਜ
ਮਾਝੇ ਮਾਲਵੇ ਵਿਚ ਕਪੂਰ ਸਿੰਘ ਨੇ ਹੈਸਨ ਇੱਜਤਾਂ ਬਹੁਤ ਵਧਾਈਆਂ ਜੀ
ਵਾਧਾ ਪੰਥ ਦਾ ਏਸਨੇ ਬਹੁਤ ਕੀਤਾ ਕੀਤੇ ਕੰਮ ਸਭ ਨਾਲ ਦਾਨਾਈਆਂ ਜੀ
ਸਾਰੇ ਹਾਲ੦ ਚੌਥੇ ਹਿਸੇ ਵਿਚ ਲਿਖੇ ਜਿਥੇ ਮਿਸਲਾਂ ਲਿਖ ਵਿਖਾਈਆਂ ਜੀ
ਹੋਯਾ ਪੰਥਦਾ ਰਤਨ ਕਰਤਾਰ ਸਿੰਘਾ ਖਬ ਬਰਕਤਾਂ ਬਹੁਤ ਬਖਸ਼ਾਈਆਂ ਜੀ

ਕਾਬਲੋਂ ਨੂਰਦੀਨ ਦੀ ਚੜ੍ਹਾਈ

ਜਾਂਦੇ ਬਾਦਸ਼ਾਹ ਨੂੰ ਸਿੰਘਾ ਲੁਟਲਿਆ ਦਿਲ ਵਿਚ ਸ਼ਾਹ ਗੁਸਾ ਰਖਾਂਵਦਾ ਏ

---

੦ਕਈ ਥਾਈਂ ੧੮੧੭ ਲਿਖਿਆ ਹੈ।

( ,ਜੱਸਾ ਸਿੰਘ ਆਹਲੂਵਾਲਾ ਪਿੰਡ ਦਾ ਕਲਾਲ।

ਨਵਾਬ ਜੀ ਦੀ ਦੇਹ ਦਾ ਸਸਕਾਰ ਸ੍ਰੀ ਬਾਬਾ ਅਟੱਲ ਰਾਇ ਜੀ ਦੇ ਚਰਨਾਂ ਵਿਚ ਚੜਦੇ ਦਰਵਾਜੇ ਪਾਸ ਇਕ ਛੋਟੀ ਜਿਹੀ ਜਾਦਗਾਰ ਬਣਾਈ ਗਈ ਜੋ ਅਕਾਲੀ ਲਹਿਰ ਸਮੇਂ ਢਾਹ ਦਿਤੀ ਗਈ।

੦ਚੌਥਾ ਹਿੱਸਾ ਪ੍ਰਕਾਸ ਖਾਲਸਾ ਜਿਸ ਵਿਚ ਪੰਥ ਖਾਲਸਾ ਦੀਆਂ ਬਾਰਾਂ ਮਿਸਲਾਂ ਦਾ ਸੰਪੂਰਨ ਹਾਲ ਤੇ ਮਿਸਲ ਦੇ ਖਾਨਦਾਨਾਂ ਤੇ ਸਜਰ ਭੀ ਦਿਤੇ ਗਏ ਹਨ।

ਦੇਸ ਪਹੁੰਚਦੇ ਸਾਰ ਹੀ ਨੂਰ ਦੀ ਤੁਰਤ ਵਲ ਪੰਜਾਬ ਚੜ੍ਹਾਂਵਦਾ ਏ
ਜ਼ਾਲਮ ਖਾਂ ਪਠਾਨ ਨੂੰ ਨਾਲ ਕੀਤਾ ਗਿਲਜ਼ਾ ਸੱਤ* ਹਜ਼ਾਰ ਚਲਾਂਵਦਾ ਏ
ਮਾਰ ਸਿੰਘਾਂ ਨੂੰ ਕਢੋ ਪੰਜਾਬ ਵਿਚੋਂ ਡਾਢਾ ਸਖਤਾ ਹੁਕਮ ਸੁਣਾਂਵਦਾ ਏ
ਨੂਰਦੀਂ ਪਸ਼ੌਰ ਤੋਂ ਲੰਘਿਆ† ਜਾਂ ਕੋਈ ਸਿੰਘਾਂ ਨੂੰ ਖਬਰ ਪੁਚਾਂਵਦਾ ਏ
ਕੱਠਾ ਖਾਲਸਾ ਹੋ ਕਰਤਾਰ ਸਿੰਘਾ ਜਾ ਰਸਤਾ ਅਗੋਂ ਰੁਕਾਂਵਦਾ ਏ

### ਨੂਰਦੀਨ ਨਾਲ ਸਿੰਘਾਂ ਦੀ ਲੜਾਈ

ਸਿੰਘ ਪਾਸ ਗੁਜਰਾਤ ਜਾ ਹੋਏ ਕੱਠੇ ਨੂਰ ਦੀਨ ਭੀ ਜੇਹਲਮੋਂ ਪਾਰ ਆਯਾ
ਕੀਤੀ ਕੁਝ ਪਰਵਾਹ ਨਾ ਉਸਨੇ ਵੀ ਅਖਾਂ ਮੀਟੀਆਂ ਵਿਚ ਹੰਕਾਰ ਆਯਾ
ਸ਼ੂਰੂ ਜੰਗ ਗੁਜਰਾਤ ਦੇ ਪਾਸ ਹੋਯਾ, ਹੋਯਾ ਕਤਲ ਜੋ ਅਗੇ ਤਲਵਾਰ ਆਯਾ
ਸਿੰਘਾਂ ਵੈਰੀ ਦੇ ਛਕੇ ਛੁੜਾ ਦਿਤੇ ਜਾਲਮ ਖਾਂ ਗੁਸਾ ਵਡਾ ਧਾਰ ਆਯਾ
ਉਹਦੇ ਸਾਮ੍ਹਣੇ ਜਾ ਚੜ੍ਹਤਸਿੰਘ ਹੋਯਾ ਪਲਾਗਿਲਜਿਆਂ ਦਾ ਵਿਚਹਾਰ ਆਯਾ
ਨੂਰਦੀਨ ਲਾਹੌਰ ਨੂੰ ਹਟਣ ਲਗਾ ਪਿਛੇ ਖਾਲਸਾ ਭੀ ਜ਼ੋਰ ਧਾਰ ਆਯਾ
ਖਾਧੀ ਗਿਲਜਿਆਂ ਹਾਰ ਕਰਤਾਰ ਸਿੰਘਾ ਨੂਰਦੀਨ ਗੁਮਾਨ ਵਿਸਾਰ ਆਯਾ

### ਨੂਰਦੀਨ ਨੇ ਦੌੜ ਕੇ ਜੰਮੂ ਜਾ ਵੜਨਾ

ਦੋ ਹਜ਼ਾਰ ਗਿਲਜ਼ਾ ਹੋ ਸ਼ਹੀਦ ਗਿਆ ਨੂਰ ਦੀਨ ਸਿਆਲਕੋਟ ਦੇ ਦਾ ਨੱਠਾ
ਸਿਆਲ ਕੋਟ ਕਿਲੇ ਵਿਚ ਜਾਇ ਵੜਿਆ ਮਾਰੇ ਖੌਫ ਦੇ ਦੁੰਭ ਦਬਾ ਨੱਠਾ
ਸਿੰਘਾਂ ਜਾ ਸਯਾਲਕੋਟ ਭੀ ਘੇਰ ਲਿਆ ਜ਼ਾਲਮ ਖਾਂ ਤਾਂ ਪਲਾ ਛੁਡਾ ਨੱਠਾ
ਚੌਥੇ ਦਿਨ ਕਟੇ ਨਾਲ ਮੁਸ਼ਕਲਾਂ ਦੇ ਅੰਤ ਰਾਤ ਨੂੰ ਦਾਉ ਬਚਾ ਨੱਠਾ
ਸ਼ਰਨ ਪਿਆ ਜਾ ਰਾਜੇ ੦ਰਣਜੀਤ ਦਿਓਦੀ ਸਭ ਮਾਲਅਸਬਾਬ ਖੁਹਾ ਨੱਠਾ
ਸਿੰਘਾਂ ਲੁਟਿਆ ਸ਼ਹਿਰ ਕਰਤਾਰ ਸਿੰਘਾ ਅੜਿਆ ਜੋ ਸੋ ਖੁੰਬ ਠਪਾ ਨੱਠਾ

### ਸਿੰਘਾਂ ਨੇ ਗੁਜਰਾਂ ਵਾਲਾ ਕਿਲ੍ਹਾ ਤਿਆਰ ਕਰਨਾ ਤੇ ਸੂਬੇ ਲਾਹੌਰ ਦੀ ਚੜ੍ਹਾਈ

ਨੂਰ ਦੀਨ ਦੇ ਤਾਈਂ ਭਜਾ ਕਰਕੇ ਸਿੰਘ ਗੁਜਰਾਂ ਵਾਲੇ ਆਇ ਭਾਈ

---

*ਕਈ ਇਤਿਹਾਸਕਾਰ ੨੦੦੦ ਲਿਖਦੇ ਹਨ। †ਅਗਸਤ ੧੭੬੧ ਨੂੰ।
੦ਰਣਜੀਤ ਦਿਓ ਜੰਮੂ ਦਾ ਰਾਜਾ ਸੀ।

ਕੀਤੀ ਬੈਠਕੇ ਖਾਲਸੇ ਸੋਚ ਓਥੇ ਪੰਥ ਕਿਲ੍ਹਾ ਇਕ ਏਥੇ ਰਚਾਇ ਭਾਈ
ਗੁਰਮਤਾ ਇਹ ਸੋਧਕੇ ਲਗ ਪਏ ਕੋਟ ਝਟ ਹੀ ਲਿਆ ੧ ਬਣਾਇ ਭਾਈ
ਹੋਈਆਂ ਖਬਰਾਂ ਸਭ ਹਮੀਦ ਖਾਂ ਨੂੰ ਉਹ ਚੜ੍ਹਿਆ ਜੋਸ਼ ਵਧਾਇ ਭਾਈ
ਚੜ੍ਹਤ ਸਿੰਘ ਅੰਦ੍ਰਆਕੀ ਹੋਇ ਬੈਠਾ ਸੂਬਾਬਾਹਰਬੈਠਾਂ ਛਾਉਣੀ ਪਾਇ ਭਾਈ
ਤੇਰਾਂ ਦਿਨ ਲੜਾਈ ਦਾ ਜ਼ੋਰ ਰਿਹਾ ਹੋਇਆ ਫੈਸਲਾ ਮੂਲ ਨ ਕਾਇ ਭਾਈ
ਏਨੇ ਚਿਰ ਨੂੰ ਖਬਰਾਂ ਸੁਣ ਕਰਕੇ ਜਥੇ ਹੋਰ ਕਠੇ ਹੋ ਕੇ ਧਾਇ ਭਾਈ
ਖੌਫ ਖਾਂ ਹਮੀਦ ਖਾਂ ਨਠ ਗਿਆ ਮੂੰਹ ਵਲ ਲਾਹੌਰ ਰਖਾਇ ਭਾਈ
ਤੋਪ ਸਾਜ਼ ਸਾਮਾਨ ਦੀ ਰਹੀ ਕੋਈ ਨ ਗਿਆ ਸਾਰੇ ਹੀ ਛਡ ਛਡਾਇ ਭਾਈ
ਸਮਾਂ ਚਾਰ ਤੇ ਹੋਰ ਸਾਮਾਨ ਜੰਗੀ ਲਿਆ ਖਾਲਸੇ ਖੋਹ ਖੁਹਾਇ ਭਾਈ
ਜਿਹੜੇ ਅੜੇ ਸੋ ਖਾਲਸੇ ਫੜਕੇ ਜੀ ਦਿਤੇ ਤੇਗ ਦੇ ਘਾਟ ਲੰਘਾਇ ਭਾਈ
ਪੰਥ ਕੂਚ ਕੀਤਾ ਕਰਤਾਰ ਸਿੰਘਾ ਸੁਧਾ ਸਰ ਬੈਠੇ ਸਿਧੇ ਆਇ ਭਾਈ

### ਬਖਸ਼ੀ ਜਹਾਨ ਖਾਨ ਦੀ ਕਾਬਲੋਂ ਚੜ੍ਹਾਈ

ਨੂਰਦੀਨ ਦੀ ਮਿਟੀ ਪਲੀਤ ਕੀਤੀ ਸਰ ਬੁਲੰਦ ਖਾਂ ਤਈਂ ਹਿਰਾ ਦਿਤਾ
ਸੂਬੇ ਖਾਂ ਹਮੀਦ ਭੀ ਹਾਰ ਖਾਧੀ ਸਿੰਘਾਂ ਕਿਲ੍ਹਾ ਆਕੀ ਕਰਵਾ ਦਿਤਾ
ਹੋਈਆਂ ਖਬਰਾ ਸਾਰੀਆਂ ਵਿਚ ਕਾਬਲ ਅਹਿਮਦਸ਼ਾਹ ਨੇ ਹੁਕਮ ਸੁਣਾ ਦਿਤਾ
ਫੌਜਾਂ ਦੇ ਕੇ ਬਖਸ਼ੀ ਜਹਾਨ ਖਾਂ ਨੂੰ ਸਿੰਘਾਂ ਵਾਸਤੇ ਤੁਰਤ ਚੜ੍ਹਾ ਦਿਤਾ
ਓਧਰ ਸਾਰੇ ਪੰਜਾਬ ਦੇ ਹਾਕਮਾਂ ਤੇ ਡਾਢਾ ਕਰੜਾ ਹੁਕਮ ਲਿਖਵਾ ਦਿਤਾ
ਸਾਰੇ ਰਲ ਮਾਰੇ ਸਿੰਘ ਜ਼ਾਲਮਾਂ ਨੂੰ ਇਹਨਾ ਕਾਫਰਾਂ ਬੜਾ ਸਤਾ ਦਿਤਾ
ਜੀਅਨ ਖਾਂ ਸੂਬੇ ਸਰਹੰਦ ਤਾਈਂ ਸਰ ਬੁਲੰਦ ਖਾਂ ਨੂੰ ਜਤਲਾ ਦਿਤਾ
ਸਾਰੇ ਵਿਚ ਪੰਜਾਬ ਦੇ ਹੋਵੋ ਕੱਠੇ ਦੇਇ ਕਰੜਾ ਹੁਕਮ ਸਮਝਾ ਦਿਤਾ
ਸੂਬਾ ਨਾਲ ਲਾਹੌਰ ਦੇ ਮਿਲ ਕਰਕੇ ਮਾਰੇ ਸਿੰਘਾਂ ਤਾਈਂ ਸਿਖਲਾ ਦਿਤਾ
ਫੌਜ ਕਰੜੀ ਆ ਰਹੀ ਗਿਲਜਿਆਂ ਦੀ ਇਉਂ ਹੌਂਸਲਾ ਬੜਾਵਧਾ ਦਿਤਾ
ਹੋਰ ਲਿਖਿਆ ਖਾਨਾ ਅਮੀਰਾਂ ਤਾਈਂ ਸਿੰਘਾਂ ਪਿਛੇ ਤੂਫਾਨ ਉਠਾ ਦਿਤਾ

---

੧ਈਸਵੀ ੧੭੫੮ ਵਿਚ ਤਿਆਰ ਕੀਤਾ।

## ਵੇਖ ਰੱਬ ਦੇ ਰੰਗ ਕਰਤਾਰ ਸਿੰਘਾ ਪੰਜਾਬ ਬਰਬਾਦ ਕਰਵਾ ਦਿਤਾ

### ਸੂਬਿਆ ਦੀ ਚੜ੍ਹਾਈ ਅਤੇ ਸਿੰਘਾਂ ਉਤੇ ਸਖਤੀ

ਆਯਾ ਹੁਕਮ ਜਦੋਂ ਬਾਦਸ਼ਾਹ ਦਾ ਜੀ ਚੜ੍ਹ ਸੂਬਿਆਂ ਧੂੜ ਧੁਮਾਈ ਭਾਰੀ
ਨੂਰਦੀਨ ਜ਼ਾਲਮ ਖਾਨ ਆਇ ਗਏ ਤੇਜ਼ੀ ਨਿਕਲ*ਪਹਾੜੋ ਦਿਖਾਈ ਭਾਰੀ
ਮੋਮਨ ਖਾਂ ਵੀ ਚੜ੍ਹਿਆ ਮਾਰ ਧੌਂਸਾ ਖਾਂ ਹਮੀਦ ਨੇ ਫੌਜ ਚੜ੍ਹਾਈ ਭਾਰੀ
ਸਰ ਬਲੰਦ ਖਾਂ ਸੂਬੇ ਮੁਲਤਾਨ ਵਾਲੇ ਫੌਜ ਚਾਰ ਚੁਫੇਰੇ ਖਿੰਡਾਈ ਭਾਰੀ
ਜੀਅਨ ਖਾਂ ਸਰਹੰਦ ਤੋਂ ਚੜ੍ਹ ਆਯਾ ਮਾਂਝੇ ਵਿਚ ਆ ਕਤਲ ਮਚਾਈ ਭਾਰੀ
ਗਿਲਜੇ ਲੈ ਜਹਾਨ ਖਾਂ ਆਣ ਪਹੁੰਚਾ ਓਸ ਜ਼ਾਲਮ ਤੇਗ ਚਲਾਈ ਭਾਰੀ
ਸਾਰੇ ਖਾਨ ਅਮੀਰ ਹੋ ਗਏ ਕਠੇ ਆਣ ਦੇਸ ਉਤੇ ਬਿਪਤਾ ਛਾਈ ਭਾਰੀ
ਪਕੜ ਧੜਕ ਲਗੀ ਹੋਣ ਵਿਚ ਪਿੰਡਾਂ ਪਰਜਾ ਮਾਰ ਹਥੋਂ ਕੁਰਲਾਈ ਭਾਰੀ
ਸਿੰਘ ਹਾਕਮਾਂ ਦਾ ਜ਼ੋਰ ਵੇਖ ਕਰਕੇ ਥਾਂ ਛਡ ਗਏ ਕਰ ਚਤੁਰਾਈ ਭਾਰੀ
ਕੁਝ ਮਾਲਵੇ ਤੇ ਕੁਝ ਵਲ ਝਲਾਂ ਤੇ ਪਹਾੜਾਂ ਦੀ ਓਟ ਤਕਾਈ ਭਾਰੀ
੧ਸਾਂਦਰ ਸਾਰ ਬੈਕੁੰਠ ਤੇ ਰਖ ਅਲਗੋਂ ਵਿਚ ਜਾ ਹਨੇਰੀ ਲੰਘਾਈ ਭਾਰੀ
ਫੌਜਾਂ ਫਿਰਦੀਆਂ ਲਭਦੀਆਂ ਖਾਲਸੇ ਨੂੰ ਕਈਂ ਥਾਂ ਹੋ ਗਈ ਲੜਾਈ ਭਾਰੀ
ਵੈਰੀ ਦਲਾਂ ਦੇ ਦਲ ਹੀ ਚੜ੍ਹ ਆਏ ਇਕੋ ਵਾਰ ਹੀ ਬਿਪਤਾ ਛਾਈ ਭਾਰੀ
ਰੌਲਾ ਦੇਸ ਵਿਚ ਪਿਆ ਕਰਤਾਰ ਸਿੰਘਾ ਮਿੱਟੀ ਹਾਕਮਾਂ ਮਾਰ ਉਡਾਈ ਭਾਰੀ

### ਸਿੰਘਾਂ ਨੂੰ ਬਿਪਤਾਂ

ਸਿੰਘ ਛਡਕੇ ਦੇਸ ਨੂੰ ਨਿਕਲ ਗਏ ਦੁਖ ਬਣੇ ਪ੍ਰਵਾਰਾਂ ਨੂੰ ਆਇ ਡਾਢੇ
ਬਚੇ ਬੱਕੀਆਂ ਔਰਤਾਂ ਫੜ ਕਰਕੇ ਦੁਖ ਜ਼ਾਲਮਾਂ ਦੇਇ ਸਤਾਇ ਡਾਢੇ
ਘਰ ਘਾਟ ਹੋ ਗਏ ਬਰਬਾਦ ਸਾਰੇ ਦਿਨ ਸਖਤੀ ਦੇ ਦੇਖੋ ਆਇ ਡਾਢੇ

---

*ਇਹ ਉਹ ਨੂਰਦੀਨ ਹੈ ਜੋ ਸਿੰਘਾਂ ਪਾਸ਼ੋਂ ਹਾਰ ਖਾਕੇ ਸਿਆਲਕੋਟ ਤੋਂ ਪਹਾੜਾਂ ਨੂੰ ਨੱਠ ਗਿਆ ਸੀ।

੧ਪਾਂਡਵਾ ਦੇ ਵੇਲੇ ਏਸ ਉਜਾੜ ਵਿਚ ਪਾਂਡਵ ਰਿਖੀ ਰਹਿੰਦਾ ਸੀ ਜਿਸਦੇ ਨਾਮ ਤੇ ਏਸ ਜੰਗਲ ਨੂੰ ਲੋਕ ਸਾਡਲ ਬਾਰ ਆਖਣ ਲਗ ਪਏ ਜੋ ਵਿਗੜਕੇ ਸਾਦਲ ਬਾਰ ਹੋ ਗਿਆ।

ਪੱਤਾ ਪੱਤਾ ਹੋਇਆ ਮਾਰੂ ਖਾਲਸੇ ਦਾ ਜ਼ੋਰ ਹਾਕਮਾਂ ਆਣ ਜਤਾਇ ਡਾਢੇ
ਕਿਤੇ ਠ ਹਰਨਾ ਮਿਲਦਾ ਪੰਥਨੂੰ ਨਾ ਬਦਲ ਸਖਤੀਆਂ ਦੇਗਿਰਦ ਛਾਇ ਡਾਢੇ
ਫਿਰਦੇ ਜੰਗਲਾਂ ਵਿਚ ਦੁਖੀ ਹੋਏ ਭਾਰੇ ਮਿਲਦਾ ਅੰਨ ਨਾ ਦੁਖ ਉਠਾਇ ਡਾਢੇ
ਭੁੰਝੇ ਸੌਣਾ ਤੇ ਭੁਖ ਤਰੇਹ ਜਰਨੀ ਮੀਂਹ ਧੁਪ ਤੇ ਪਾਲੇ ਸਤਾਇ ਡਾਢੇ
ਸਾਗ ਪਤ ਅਲੂਣਾ ਕਾ ਸਬਰ ਕਰਨਾ ਧਰਮੀ ਬੀਰਾਂ ਨੇ ਦੁਖ ਸਹਾਇ ਡਾਢੇ
ਛੁਟੇ ਘਰ ਤੇ ਬਾਰ ਪ੍ਰਵਾਰ ਸਾਰੇ ਫਿਕਰ ਪਿਛਲਿਆਂ ਦੇ ਪੈ ਦਬਾਇ ਡਾਢੇ
ਡਿਗਾਹੌਂ ਸਲਾ ਨਹੀਂ ਕਰਤਾਰ ਸਿੰਘਾ ਸਖਤ ਦਿਲ ਕਰਤਾਰ ਬਣਾਇ ਡਾਢੇ

ਤਥਾ

ਰਿਹਾ ਦੁਖਾ ਦਾ ਅੰਤ ਹਿਸਾਬ ਕੋਈ ਨਾ ਸਿੰਘ ਜੰਗਲੀਂ ਕਸ਼ਟ ਉਠਾਇ ਰਹੇ
ਅੰਨ ਦਾਣਾ ਨਾ ਖਾਣ ਨੂੰ ਕਿਤੇ ਮਿਲਦਾ ਸਾਗ ਪਤ ਖਾਂ ਝਟ ਲੰਘਾਇ ਰਹੇ
ਪਾਟ ਕਪੜੇ ਪੈਰਾਂ ਤੋਂ ਫਿਰਨ ਨੰਗੇ ਮਾਰ ਗਾਤੀਆਂ ਵਕਤ ਟਪਾਇ ਰਹੇ
ਕੇਸਾਂਨ੍ਹਾਤੀਆਂ ਮੁਦਤਾਂ ਗੁਜ਼ਰ ਗਈਆਂ ਠੰਗੇ ਪਾਣੀ ਦੇ ਤਾਈਂ ਤਰਸਾਇ ਰਹੇ
ਛੱਪੜਟੋਭਿਆਂ ਦੇ ਕਦੇ ਮਿਲਣ ਪਾਣੀ ਭੁਖ ਪਿਆਸ ਥੀਂ ਬਦਨ ਸੁਕਾਇ ਰਹੇ
ਤੇਲ ਘਿਓ ਤੇ ਦੁਧ ਹੋ ਗਿਆ ਗਿਆ ਸੁਪਨਾ ਡੇਰੇ ਬੇਰ ਤੇ ਸੰਗਰੀ ਰਹੇ
ਭੁੰਜੇ ਸੌਂਦਿਆਂ ਦੇ ਪਿੰਡੇ ਗਏ ਛਿੱਲੇ ਕੰਡੇ ਬਦਨ ਦੇ ਵਿਚ ਚੁਬਾਇ ਰਹੇ
ਮੁਦਾ ਗੱਲ ਕੀਹ ਗਿਣ ਏਥੇ 'ਧੰਨ ਸਿਖ ਉਹ, ਸਿਖੀ ਨਿਬਾਹਿ ਰਹੇ
ਹੋਰ ਮਜ਼ਹਬ ਹੁੰਦੇ ਝਟ ਡੋਲ ਜਾਂਦੇ ਸਿੰਘ ਦੁਖ ਵਿਚ ਸੁਖ ਮਨਾਇ ਰਹੇ
ਕਿਸ ਸਮੇਂ ਦੀ ਝਾਕ ਕਰਤਾਰ ਸਿੰਘਾਂ ਜਿਤ ਵਾਸਤੇ ਜੋਧ ਕਮਾਇ ਰਹੇ

ਵਾਕ ਕਵੀ

ਓਸ ਵਕਤ ਵਲੇ ਨਿਗ੍ਹਾਂ ਮਾਰੀਏ ਜੀ ਦਿਲ ਕੰਬਦਾ ਵਕਤ ਚਿਤਾਰ ਭਾਈ
ਸਾਰੀ ਬਾਦਸ਼ਾਹੀ ਪਿਛੇ ਲੱਗੀ ਹੋਈ ਮੁਸਲਮਾਨਾਂ ਦੀ ਤਾਕਤ ਭਾਰ ਭਾਈ
ਦਿੱਲੀ ਕਾਬਲ ਹੋ ਅਮੀਰ ਸਾਰੇ ਪਏ ਪੰਥ ਪਿਛੇ ਰੱਖ ਧਾਰ ਭਾਈ
ਸਿੰਘ ਥੋੜੇ ਮੁਸੀਬਤਾਂ ਅੰਤ ਕੋਈ ਨਾ ਦੇਸ ਵਿਚ ਨਾ ਕੋਈ ਮੱਦਦਗਾਰ ਭਾਈ
ਹਿੰਦੂ ਔਖੇ ਵੇਲੇ ਪੈਰੀ ਆਨ ਪੈਂਦੇ ਕੰਮ ਕੱਢ ਲੈਂਦੇ ਹੁਸ਼ਿਆਰ ਭਾਈ
ਪਿਛੋਂ ਬਣ ਵੈਰੀ ਵਡੇ ਖਾਲਸੇ ਦੇ ਦੁਖ ਦੇਂਵਦੇ ਬੇਸੁਮਾਰ ਭਾਈ

ਮੁਸਲਮਾਨਾਂ ਨਾਲੋਂ ਹਿੰਦੂ ਪੰਥ ਦੇ ਜੀ ਵੈਰੀ ਵਧ ਸਗੋਂ ਹਿਸੇ ਚਾਰ ਭਾਈ
ਪਿੰਡਾਂ ਵਿਚੋਂ ਚੜ੍ਹਾਉਂਦੇ ਬਣ ਮੁਖਬਰ ਭੇਦ ਰਹਿਣ ਦੇਂਦੇ ਸਰਕਾਰ ਭਾਈ
ਇਹ ਛੁਰੀ ਜਬਾਨ ਦੀ ਨਾਲ ਮਾਰਨ ਵੈਰੀ ਮਾਰਦੇ ਨਾਲ ਤਲਵਾਰ ਭਾਈ
ਸਿੰਘ ਧਰਮ ਪਿਛੇ ਜਾਨਾਂ ਹੀਲ ਰਹੇ ਦੁਖ ਸਿਰੀਂ ਬੇਅੰਤ ਸਹਾਰ ਭਾਈ
ਆਏ ਦਿਨ ਹਜ਼ਾਰਾਂ ਸ਼ਹੀਦ ਹੁੰਦੇ ਤੇਗ ਵਿਚ ਮੈਦਾਨ ਦੇ ਮਾਰ ਭਾਈ
ਵਿਚ ਜੰਗਲਾਂ ਦੁਖ ਉਠਾਇ ਰਹੇ ਸੁਖ ਹੋ ਗਏ ਮੂਲੋਂ ਉਡਾਰ ਭਾਈ
ਬਾਲ ਬੱਚਿਆਂ ਦੇ ਤਾਈਂ ਤਰਸ ਰਹੇ ਵਿਲਕ ਰਹੇ ਪਿਛੇ ਪਰਵਾਰ ਭਾਈ
ਬਚੇ ਬੱਚੀਆਂ ਵੈਰੀਆਂ ਹਥ ਆਏ ਜ਼ਾਲਮ ਦੇਂਦੇ ਬਹੁਤ ਆਜਾਰ ਭਾਈ
ਇਕ ਆਪਣਾ ਦੁਖ ਸੀ ਪੰਥ ਤਾਈਂ ਰੁਲਦੇ ਸਾਕ ਸਰਬੰਧ ਵਿਚਾਰ ਭਾਈ
ਮਾਂ ਬਾਪ ਬੁਢੇ ਨਾਰਾਂ ਪੁਤ ਧੀਆਂ ਪਿੰਡਾਂ ਵਿਚ ਪਿਛੇ ਦੁਖਿਆਰ ਭਾਈ
ਪੰਥ ਸਖਤ ਮੁਸੀਬਤਾਂ ਵਿਚ ਤਸਿਆ ਦੇਖ ਰਿਹਾ ਸਾਰਾ ਸੰਸਾਰ ਭਾਈ
ਖਤਮ ਅਜ ਕਿ ਕਲ ਕਰਤਾਰ ਸਿੰਘਾ ਪੰਥ ਹੋਇ ਕਹਿੰਦੇ ਨਰ ਨਾਰ ਭਾਈ

ਤਥਾ

ਸਿੱਖੀ ਅੱਤ ਬਾਰੀਕ ਗੁਰਦਾਸ ਲਿਖੀ ਖੰਡੇ ਧਾਰ ਤਿਖੀ ਲੌ ਪਛਾਨ ਸਿੰਘੋ
ਦਰਜਾ ਸਿਖੀ ਦਾ ਲਿਖਿਆ ਬਹੁਤ ਉਚਾ ਔਖਾ ਏਸਦਾ ਪੂਰਾ ਨਭਾਨ ਸਿੰਘੋ
ਦਾਰੂ ਏਸ ਦੇ ਵਿਚ ਹੈ ਦੁਖ ਸਦਾ ਸੁਖ ਰੋਗ ਦਾ ਘਰ ਸੁਜਾਨ ਸਿੰਘੋ
ਸੁਖਾਂ ਵਿਚ ਏ ਸਿਖੀ ਨਿਭਾ ਹੋਵੇ ਉਚਾ ਹੋਵੇ ਦਰਜਾ ਲਿਹੁ ਜਾਨ ਸਿੰਘੋ
ਦੌਲਤ ਦੁਨੀਆਂ ਦਾ ਰੰਗ ਹੈ ਗਾਹੜਾ ਫਸ ਜਾਂਵਦੇ ਸਭ ਇਨਸਾਨ ਸਿੰਘੋ
ਮਾਯਾ ਨਾਗਣੀ ਮਾਰਦੀ ਡੰਗ ਸਭ ਨੂੰ ਹੋ ਜਾਂਵਦੀ ਅਕਲ ਹੈਰਾਨ ਸਿੰਘੋ
ਖਾਲੀ ਰਹਿ ਜਾਂਦੇ ਰੱਬੀ ਬਰਕਤਾਂ ਤੋਂ ਮਗਰੂਰ ਹੋ ਕੇ ਧਨਵਾਨ ਸਿੰਘੋ
ਤੰਗ ਤੁਰਸੀ ਘਰ ਗਰੀਬੀ ਦਾ ਏ ਰਹਿੰਦੀ ਦੁਖਾਂ ਦੀ ਸਦਾ ਸਯਾਨ ਸਿੰਘੋ
ਰਬੀ ਬਰਕਤਾਂ ਰਹਿੰਦੀਆਂ ਥਾਂ ਨੀਵੀਂ ਵੇਖ ਕਰ ਕੇ ਜਰਾ ਧਯਾਨ ਸਿੰਘੋ
ਹਿਰਦਾ ਸਿਖ ਦਾ ਸਦਾ ਹੀ ਰਹੇ ਨੀਵਾਂ ਮੇਹਰ ਕਰਦਾ ਰਹੇ ਭਗਵਾਨ ਸਿੰਘੋ
ਟਿਬੇ ਮੀਂਹ ਪਿਆਂ ਖਾਲੀ ਰਹਿ ਜਾਂਦੇ ਜਮਾਂ ਪਾਣੀ ਹੁੰਦਾ ਨੀਵੇਂ ਥਾਨ ਸਿੰਘੋ
ਖੰਡੇ ਧਾਰ ਸਿਖੀ ਗਲੀ ਅਤ ਭੀੜੀ ਔਖਾ ਇਸਦਾ ਹੈ ਇਮਤਿਹਾਨ ਸਿੰਘੋ

ਗੁਰੂ ਅੰਗਦ ਤੇ ਅਮਰਦਾਸ ਵਲੇ ਨਿਗਾਹ ਕਰਕੇ ਵੇਖੋ ਨਿਸ਼ਾਨ ਸਿੰਘੋ
ਘਾਲਾਂ ਘਾਲੀਆਂ ਕਿਤਨੀਆਂ ਮਹਾਂਪੁਰਖਾਂ ਛਡ ਮਾਨ ਗੁਮਾਨ ਤਰਾਨ ਸਿੰਘੋ
ਬਹਿਲੋ ਮੰਝ ਪੈੜਾ ਬੁਢਾ ਭਾਈਭਗਤੂ ਪੰਜਾਂਪਿਆਰਿਆਂ ਦੀ ਚੋਣ ਠਾਨ ਸਿੰਘੋ
ਲੰਘੇ ਸਾਰੇ ਇਸ ਤੇਗ ਦੀ ਧਾਰ ਉਤੋਂ ਪਾਏ ਜਗ ਅੰਦਰ ਵਡੇ ਸ਼ਾਨ ਸਿੰਘੋ
ਗੁਰੂ ਘਰ ਦੇ ਹਰ ਬੇਅੰਤ ਸਿਖਾਂ ਘਾਲਾਂ ਘਾਲੀਆਂ ਬਾਹਰ ਬਿਆਨ ਸਿੰਘੋ
ਮਨੀ ਸਿੰਘ ਤਾਰੂ ਸਿੰਘ ਤਾਰਾ ਸਿੰਘ ਨੇ ਤੇ ਸੁਬੇਗ ਸਿੰਘ ਆਦਿ ਮਹਾਨ ਸਿੰਘੋ
ਨਾਮ ਰੋਸ਼ਨ ਵਿਚ ਜਹਾਨ ਰਹੇ ਦੇਹਾਂ ਛਪ ਹੋਈਆਂ ਬੇਨਿਸ਼ਾਨ ਸਿੰਘੋ
ਦੁਖਾਂ ਪਿਛੋਂ ਨੇ ਸੁਖ ਕਰਤਾਰ ਸਿੰਘਾ ਗਲ ਕਹਿਣ ਸਦਾ ਬੁਧੀਵਾਨ ਸਿੰਘੋ

ਤਥਾ

ਘਾਲਾਂਘਾਲੀਆਂ ਪੰਥ ਨੇ ਸਖਤੀਆਂ ਜੋ ਸਿਟਾ ਉਸੇਦਾ ਹੀ ਇਹ ਵਿਚਾਰ ਦੇਖੋ
ਝਲੇ ਦੁਖ ਜੋ ਉਹਨਾਂ ਬਹਾਦਰਾਂ ਨੇ ਵਡੇ ਹੌਂਸਲੇ ਤੇ ਹਠ ਧਾਰ ਦੇਖੋ
ਦੇਂਦੇ ਰਹੇ ਬੇਅੰਤ ਕੁਰਬਾਨੀਆਂ ਜੋ ਤਨ ਮਨ ਸਭ ਗੁਰਾਂ ਤੋਂ ਵਾਰ ਦੇਖੋ
ਵੈਰੀ ਮਾਰਦੇ ਮਾਰਦੇ ਆਪ ਮਰ ਗਏ ਪੰਥ ਵਧਿਆ ਵਿਚ ਸੰਸਾਰ ਦੇਖੋ
ਦਿੱਲੀ ਤਖਤ ਲਾਹੌਰ ਦੇ ਨਾਲ ਕਾਬਲ ਅੰਤ ਬੈਠ ਗਏ ਹੋ ਖਵਾਰ ਦੇਖੋ
ਸਿੰਘ ਸਣੇ ਪੰਜਾਬ ਦੇ ਬਾਦਸ਼ਾਹ ਜੀ ਹੰਨੇ ਹੰਨੇ ਹੋਏ ਸਰਦਾਰ ਦੇਖੋ
ਵੈਰੀ ਬੇ-ਨਿਸ਼ਾਨ ਹੋ ਮਿਟ ਗਏ ਸਿੰਘ ਬਚ ਗਏ ਜੋਰ ਤਲਵਾਰ ਦੇਖੋ
ਉਹ ਦੁਖ ਹੋਇਆ ਦਾਰੂ ਖਾਲਸੇ ਦਾ ਰੋਗ ਕਟ ਕਢੇ ਸਾਰੇ ਬਹਾਰ ਦੇਖੋ
ਜੋਰ ਏਕੇ ਇਤਫਾਕ ਦੇ ਸਿਦਕ ਸਿਖੀ ਸਿੰਘ ਅੰਤ ਹੋਏ ਤਾਜਦਾਰ ਦੇਖੋ
ਲੈਕੇ ਜਮਨਾ ਤੋਂ ਸਾਰੇ ਦੇਸ ਅੰਦਰ ਘੋੜਾ ਫੇਰਿਆ ਵਿਚ ਕੰਧਾਰ ਦੇਖੋ
ਆਯਾ ਸੁਖ ਜਦ ਰਾਜ ਦਰਬਾਰ ਵਾਲਾ ਪਾਯਾ ਆਣ ਕੁਬਾਹਿਤਾਂ ਭਾਰ ਦੇਖੋ
ਫੁਟ ਈਰਖਾ ਪੰਥ ਦੇ ਵਿਚ ਵਈ ਵਧੇ ਆਣ ਕੇ ਵਿਸ਼ੇ ਵਿਕਾਰ ਦੇਖੋ
ਮਾਯਾ ਮੋਹਣੀ ਨੇ ਫਾਹੀਆਂ ਲਾ ਲਈਆਂ ਸਾਰੇ ਫਸਾ ਜੁਮੇਵਾਰ ਦੇਖੋ
ਐਸ਼ਾਂਇਸ਼ਰਤਾਂ ਵਿਚ ਸੁਦਾਰ ਫਸਗਏ ਸਿਖੀ ਸਿਦਕ ਨੂੰ ਦਿਤਾ ਵਿਸਾਰ ਦੇਖੋ
ਪਏ ਫੇਰ ਤਬਾਹੀ ਆ ਸਿਰ ਉਤੇ ਨਸ਼ਟ ਹੋਯਾ ਲਾਹੌਰ ੦ਦਰਬਾਰ ਦੇਖੋ

੦ਲਾਹੌਰ ਦਰਬਾਰ ਦਾ ਪੂਰਾ ੨ ਹਾਲ ਛੇਵੇ ਹਿਸੇ ਦਰਬਾਰ ਖਾਲਸਾ ਵਿਚ ਪੜੋ।

ਪੰਥ ਰਾਜ ਤੋਂ ਸੁਟ ਗੁਲਾਮ ਕੀਤਾ ਉਹਨਾਂ ਸੁਖਾਂ ਨੇ ਜਾਲ ਪਸਾਰ ਦੇਖੋ
ਗਈਆਂ ਸਭ ਆਜਾਦੀਆਂ ਪੰਥ ਦੀਆਂ ਹੋ ਕੰਗਾਲ ਬੈਠਾ ਬਾਜੀ ਹਾਰ ਦੇਖੋ
ਕੱਢੋ ਏਸਦਾ ਸਿੱਟਾ ਕਰਤਾਰ ਸਿੰਘਾ ਮੇਰੀ ਰਮਜ ਦੇ ਤਾਈਂ ਵਿਚਾਰ ਦੇਖੋ

ਸਿੰਘਾ ਦਿਆਂ ਪਰਵਾਰਾਂ ਉਤੇ ਹਾਕਮਾਂ ਦੇ ਜੁਲਮ

ਸਿੰਘ ਨਿਕਲ ਗਏ ਪਿੰਡ ਛਡ ਸਾਰੇ ਪਿਛੇ ਹਾਕਮਾਂ ਜੁਲਮ ਕਮਾਇ ਬਹੁਤੇ
ਬੱਚੇ ਬੱਚੀਆਂ ਔਰਤਾਂ ਫੜ ਕਰਕੇ ਦੁਖ ਉਹਨਾਂ ਦੇ ਤਾਈਂ ਪੁਚਾਇ ਬਹੁਤੇ
ਬੁਢੇ ਅਤੇ ਕਮਜੋਰ ਜੋ ਸਿੰਘ ਲਭੇ ਘਾਟ ਤੇਗ ਦੇ ਪਾਰ ਬੁਲਾਇ ਬਹੁਤੇ
ਫੜ ਸਾਕ ਸਰਬੰਧ ਭੀ ਜਾਲਮਾਂ ਨੇ ਲਾ ਤੁਹਮਤਾਂ ਮਾਰ ਮੁਕਾਇ ਬਹੁਤੇ
ਬਚੇ ਲੈ ਕੇ ਜੰਗਲੀਂ ਜਾ ਛਪੀਆਂ ਦੁਖ ਮਾਵਾਂ ਨੇ ਤਦੋਂ ਉਠਾਇ ਬਹੁਤੇ
ਮੁਦਾ ਗਲ ਕੀਹ ਜੋਰ ਪੈ ਗਿਆ ਭਾਰਾ ਆਣ ਚੰਮ ਦੇ ਕੰਮ ਚਲਾਇ ਬਹੁਤੇ
ਕਰਬਲਾਹਟ ਪਿਆ ਵਿਚ ਦੇਸ ਸਾਰੇ ਫੌਜਾਂ ਲੁਟਕੇ ਲੋਕ ਰੁਵਾਇ ਬਹੁਤੇ
ਦੇਸਹੋਯਾ ਬਰਬਾਦ ਕਰਤਾਰ ਸਿੰਘਾਂ ਪਿੰਡ ਥਿਹਾਂ ਦੀ ਸ਼ਕਲ ਬਣਾਇ ਬਹੁਤੇ

ਬਖਸ਼ੀ ਜਹਾਨ ਖਾਂ ਨੇ ਸ੍ਰੀ ਅੰਮ੍ਰਿਤਸਰ ਜੀ ਦੀ ਬੇਅਦਬੀ ਕਰਨੀ

ਸਿੰਘ ਦੇਸ ਵਿਚੋਂ ਦੂਰ ਚਲੇ ਗਏ ਲਗੇ ਹੂਏ ਹੋ ਜੁਲਮ ਕਮਾਨ ਪਾਪੀ
ਫੌਜਾਂ ਦੇਸ ਅੰਦਰ ਸਾਰੇ ਫਿਰ ਰਹੀਆਂ ਲਗੇ ਰਈਯਤਾਂ ਤਾਈਂ ਸਤਾਨ ਪਾਪੀ
ਸੂਬੇ ਫਿਰਦੇ ਲੁਟਦੇ ਦੇਸ ਤਾਈਂ ਕਿਤੇ ਗਿਲਜ਼ੇ ਕਿਤੇ ਪਠਾਨ ਪਾਪੀ
ਲੋਕ ਭਾਜੜਾਂ ਕਰਕੇ ਨਠ ਗਏ ਕਰਨ ਪਿੰਡਾਂ ਦੇ ਪਿੰਡ ਵੈਰਾਨ ਪਾਪੀ
ਹਿੰਦੂ ਸ਼ਾਮਤਾਂ ਦੇ ਮੂੰਹ ਆਇ ਸਾਰੇ ਨੂੰਹਾਂ ਧੀਆਂ ਫੜ ਪਤਾ ਗਵਾਨ ਪਾਪੀ
ਅੰਮ੍ਰਿਤਸਰ ਜਹਾਨ ਖਾਂ ਆਏ ਬੈਠਾ ਲਗਾ ਹੋਰ ਹੀ ਜੁਲਮ ਕਮਾਨ ਪਾਪੀ
ਵਡਾ ਸਿੰਘਾ ਦਾ ਹੈ ਅਸਥਾਨ ਇਹੋ ਮਲ ਬੈਠ ਗਿਆ ਬੇਈਮਾਨ ਪਾਪੀ
ਲਗਾ ਕਰਨ ਬੇ-ਅਦਬੀ ਹਰੀ ਮੰਦਰ ਓਹ ਕਾਬਲੀ ਮੂੜ ਸੈਤਾਨ ਪਾਪੀ
ਮਿਟੀ ਤਾਲ ਦੇ ਵਿਚ ਭਗਵਾਨ ਲਗਾ ਮੰਦਰ ਢਾਹਕੇ ਲਗਾ ਗਵਾਨ ਪਾਪੀ
ਹੋਈ ਮਾਲਵੇ ਖਬਰ ਕਰਤਾਰ ਸਿੰਘਾ ਵੇਖੋ ਕੀਤੀਆਂ ਦੇ ਫਲ ਪਾਨ ਪਾਪੀ

ਬਾਬਾ ਦੀਪ ਸਿੰਘ ਜੀ ਨੇ ਦਮਦਮੇ ਤੋਂ ਚੜ੍ਹਾਈ ਕਰਨੀ

ਜਥੇ ਸਿੰਘਾ ਦੇ ਖਿਲਰੇ ਦੇਸ ਅੰਦਰ ਏਧਰ ਵੈਰੀਆਂ ਦਾ ਲਗਾ ਦਾਵ ਭਾਈ
ਪਹੁੰਚੀ ਦਮਦਮੇ ਖਬਰ ਇਹ ਜਾ ਝਬਦੇ ਪਾਸ ਮਿਸਲ ਸਹੀਦਾਂ ਸੁਣਾ ਭਾਈ

ਹੋ ਰਹੀ ਬੇ-ਅਦਬੀ ਹਰੀ ਮੰਦਰ ਪਹੁੰਚੇ ਝਬ ਦੇ ਲਵੋ ਬਚਾ ਭਾਈ
ਜੋਸ਼ ਚੜ੍ਹਿਆ ਸੁ ਸੁਣਕੇ ਖਾਲਸੇ ਨੂੰ ਗਈ ਖਬਰ ਕਲੇਜੇ ਨੂੰ ਖਾ ਭਾਈ
ਦੀਪ ਸਿੰਘ ਸ਼ਹੀਦ ਤਿਆਰ ਹੋਇਆ ਫਤਹ ਖਾਲਸੇ ਤਾਈਂ ਬੁਲਾ ਭਾਈ
ਨਥਾ ਸਿੰਘ ਨੂੰ ਦਮਦਮੇ ਰਹਿਣ ਦਿਤਾ ਸੇਵਾ ਗੁਰੂ ਅਸਥਾਨ ਸੌਂਪਾ ਭਾਈ
ਜਥਾਂ ਆਪਣਾ ਲੈ ਤਿਆਰ ਹੋਇਆ ਯੋਧਾ ਮੁਛਾਂ ਨੂੰ ਤਾਅ ਚੜ੍ਹਾ ਭਾਈ
ਦੂਰ ਨੇੜੇ ਜੋ ਜਥੇ ਕਰਤਾਰ ਸਿੰਘਾ ਲਏ ਤੁਰਤ ਹੀ ਸਾਰੇ ਬੁਲਾ ਭਾਈ

ਜਥੇ

ਜਗੇ ਝਹਮਣੀ ਤੇ ਹੋਰ ਨੇਹੀਆਂ ਵਾਲੇ ਪਿੰਡ ਵਿਝੁਕੇ ਖਬਰ ਪੁਚਾਈ ਝਬਦੇ
ਜੇਹੜੇਸਿੰਘਮਿਲਦੇਨਾਲ ਲਈ ਆਉਂਦੇ ਲੱਖੀ ਜੰਗਲ ਛਾਉਣੀ ਪਾਈ ਝਬਦੇ
ਗੁਰੂ ਚੌਂਤਰੇ ਫੂਲ ਮਰ੍ਹਾਜ ਭੁਚੋ ਸੁਨ ਸਿੰਘਾ ਨੇ ਕਰ ਲਈ ਭਾਈ ਝਬਦੇ
ਕੱਟ ਮੰਜਲਾਂ ਆਉਂਦੇ ਸਾਰੇ ਵਾਗ ਕਾਹਲੀ ਦੇ ਨਾਲ ਉਠਾਈ ਝਬਦੇ
ਪੱਤਣ ਹਰੀਕੇ ਲੰਘ ਆ ਵੜੇ ਮਾਝੇ ਤਰਨਤਾਰਨ ਆ ਫਤਹ ਗਜਾਈ ਝਬਦੇ
ਸਿੰਘ ਪੰਜ ਹਜਾਰ ਕਰਤਾਰ ਸਿੰਘਾ ਦੀਪ ਜੀ ਕੀਤੀ ਚੜ੍ਹਾਈ ਝਬਦੇ

# ਬਾਬਾ ਦੀਪ ਸਿੰਘ ਜੀ ਦੀ ਸ਼ਹੀਦੀ

ਤਰਨ ਤਾਰਨ ਦੇ ਸਿੰਘਾਂ ਦੀ ਸ਼ਹੀਦੀ

ਲੱਗਾ ਭਾਰਾ ਦੀਵਾਨ ਸੀ ਖਾਲਸੇ ਦਾ ਬੈਠੇ ਸੂਰਮੇ ਸਿੰਘ ਸੁਜਾਨ ਵੀਰੋ
ਮੁਛਾਂ ਟੇਡੀਆਂ ਤੇ ਸਿਧੇ ਸਾਫ ਦਾਹੜੇ ਬਾਂਕੇ ਬੀਰ ਯੋਧੇ ਬਲਵਾਨ ਵੀਰੋ
ਬੀਰ ਰਸ ਦੇ ਪੁਤਲੇ ਧਰਮ ਰਾਖੇ ਚੇਹਰ ਨੂਰ ਭਰੇ ਭਗਵਾਨ ਵੀਰੋ
ਬੈਠੇ ਸਾਰ ਸਨੱਧ ਤੇ ਬੱਧ ਹੋਏ ਅਖੀਂ ਲਾਲੀਆਂ ਮਰਦ ਮੈਦਾਨ ਵੀਰੋ
ਓਸ ਭਰੇ ਦੀਵਾਨ ਦੇ ਵਿਚ ਕਹਿਆ ਦੀਪ ਸਿੰਘ ਨੇ ਧਰੋ ਧਿਆਨ ਵੀਰੋ
ਸੁਣੋ ਭਾਰੀ ਬੇ-ਅਦਬੀ ਹਰੀ ਮੰਦਰ ਕਰ ਰਹੇ ਪਾਪੀ ਮੁਸਲਮਾਨ ਵੀਰੋ
ਤਖਤ ਖਾਲਸੇ ਦਾ ਮਾਨ ਯੋਗ ਵਡਾ ਸਾਨਦਾਰ ਜੋ ਵਿਚ ਜਹਾਨ ਵੀਰੋ
ਹੈ ਜਿੰਦਗੀ ਖਾਲਸਾ ਪੰਥ ਦੀ ਓਹ ਸੋਮਾ ਸਿੱਖੀ ਦਾ ਲਿਓ ਪਕਾਨ ਵੀਰੋ
ਅਮਰਦਾਸ ਗੁਰੂ ਰਾਮਦਾਸ ਸਾਹਿਬ ਸ੍ਰੀ ਅਰਜਨ ਦੇਵ ਮਹਾਨ ਵੀਰੋ
ਏਸ ਤਾਲ ਦੀ ਉਪਮਾ ਬਹੁਤ ਕੀਤੀ ਹਰੀਮੰਦਰ ਹਰੀ ਦਾ ਥਾਨ ਵੀਰੋ

ਹਥੀਂ ਕਾਰ ਕਢੀ ਜਿਥੇ ਸਤਿਗੁਰਾਂ ਨੇ ਚੁਕੀ ਟੋਕਰੀ ਆਪ ਭਗਵਾਨ ਵੀਰੋ
ਕਾਗ ਬਗਲੇ ਜਿਸ ਥਾਂ ਹੰਸ ਹੋਏ ਸਚੇ ਅੰਮ੍ਰਿਤ ਦੀ ਸਚੀ ਖਾਨ ਵੀਰੋ
ਘਾਲਾਂ ਘਾਲੀਆਂ ਸਿਖਾਂ ਨੇ ਬਹੁਤ ਜਿਥੇ ਹਿਰਦੇ ਰਖ ਪਰੇਮ ਨਿਸ਼ਾਨ ਵੀਰੋ
ਅਜ ਓਸ ਮੰਦਰ ਜਾਲਮ ਪਏ ਢਾਹੁੰਦੇ ਪਾਪੀ ਹਾਕਮ ਸ਼ਕਲ ਸੈਤਾਨ ਵੀਰੋ
ਏਸ ਥਾਨ ਦੀ ਆਨ ਤੇ ਸ਼ਾਨ ਬਦਲੇ ਮਨੀ ਸਿੰਘ ਜੀ ਨੇ ਦਿਤੀ ਜਾਨ ਵੀਰੋ
ਸੁਖਾ ਸਿੰਘ ਮਹਿਤਾਬ ਸਿੰਘ ਚਲ ਦੂਰੋਂ ਮਸਾ ਮਾਰਿਆ ਸੀ ਬੇਈਮਾਨ ਵੀਰੋ
ਸਾਡੇ ਜੀਉਂਦਿਆਂ ਸ੍ਰੀ ਦਰਬਾਰ ਸਾਹਿਬ ਜੇਕਰਹੋਵੇ ਬੇਅਦਬੀ ਆਨ ਵੀਰੋ
ਧਿਰਕਾਰ ਸਮਝੋ ਸਾਡੀ ਜਿੰਦਗੀ ਨੂੰ ਲੋਕ ਸੁਣਕੇ ਲਾਹਣਤਾਂ ਪਾਨ ਵੀਰੋ
ਏਸ ਜਿੰਦਗੀ ਤੋਂ ਮਰ ਜਾਣਾ ਚੰਗਾ ਹੋ ਬੇਅਦਬੀ ਰਹੀ ਗੁਰ ਥਾਨ ਵੀਰੋ
ਹੋ ਜਾਓ ਤਿਆਰ ਕਰਤਾਰ ਸਿੰਘਾ ਕਰੋ ਧਰਮ ਬਦਲੇ ਘਮਸਾਨ ਵੀਰੋ

ਬਾਬਾ ਜੀ ਤੇ ਸਿੰਘਾਂ ਜੀ ਨੇ ਤਿਆਰ ਹੋ ਕੇ ਅਰਦਾਸਾ ਸੋਧਣਾ

ਇਹ ਆਖਕੇ ਬਾਬਾ ਤਿਆਰ ਹੋਯਾ ਸਾਥੀ ਸਾਰੇ ਹੀ ਕਮਰਾਂ ਕਸਾਨ ਲਗੇ
ਸਤਿਗੁਰਾਂ ਹਜੂਰ ਅਰਦਾਸ ਸੋਧੀ ਸਾਰੇ ਬੇਨਤੀ ਕਰ ਸੁਨਾਣ ਲਗੇ
ਸਚੇ ਪਾਤਿਸ਼ਾਹ ਤੂੰ ਅੰਗ ਸੰਗ ਰਹੀ ਧਰਮ ਯੁਧ ਉਤੇ ਅਸੀਂ ਜਾਨ ਲਗੇ
ਬਲ ਬਖਸ਼ੀਂ ਸਾਡੀਆਂ ਭੁਜਾਂ ਅੰਦਰ ਮਥਾ ਵੈਰੀਆਂ ਦੇ ਨਾਲ ਲਾਨ ਲਗੇ
ਗੁਰੂ ਘਰ ਬੇਅਦਬੀ ਜਰੀ ਦੀ ਨਹੀਂ ਧਰਮ ਵਾਸਤੇ ਤੇਗ ਉਠਾਨ ਲਗੇ
ਜੁਲਮ ਜਾਲਮਾਂ ਚੜ੍ਹੇ ਹਨੇਰ ਭਾਰੇ ਜਾ ਮੁਕਾਬਲਾ ਹਾਂ ਅਸੀਂ ਪਾਨ ਲਗੇ
ਕਰੀਂ ਹਰ ਮੈਦਾਨ ਤੂੰ ਫਤਹ ਸਾਡੀ ਅਸੀਂ ਜੁਲਮ ਅਗੇ ਹਿਕਾਂ ਡਾਹਨ ਲਗੇ
ਤੇਰੀ ਰਖਕੇ ਆਸ ਕਰਤਾਰ ਸਿੰਘਾ ਡਾਢਾਂ ਧਰਮ ਦਾ ਕਰਨ ਘਮਸਾਨ ਲਗੇ

ਤਥਾ

ਕਲਗੀਧਰ ਪਿਤਾ ਅੰਗ ਸੰਗ ਰਹਿ ਕੇ ਸਾਡੇ ਕੀਤੇ ਪ੍ਰਣ ਨਿਭਾ ਦੇਵੀਂ
ਤੇਰੀ ਆਗਿਆ ਪਾਕੇ ਚਲਦੇ ਹਾਂ ਸਾਡੀ ਪਿਠ ਤੇ ਹਥ ਰਖਾ ਦੇਵੀਂ
ਹੋਵੇ ਪੰਥ ਦੀ ਹਰ ਮੈਦਾਨ ਫਤਹ ਦੋਖੀ ਦੁਸ਼ਮਨਾ ਤਾਈਂ ਹਰਾ ਦੇਵੀਂ
ਅਸੀਂ ਧਰਮ ਤੇ ਹੋ ਸ਼ਹੀਦ ਮਰੀਏ ਸਾਡੇ ਹੌਂਸਲੇ ਭਾਰੇ ਵਧਾ ਦੇਵੀਂ
ਬਣ ਕਾਇਰ ਪਿਛ੍ਹਾਂ ਨੂੰ ਪਰਤੀਏ ਨਾ ਡਰ ਮੋਹ ਸਭ ਦਿਲੋਂ ਗਵਾ ਦੇਵੀਂ

ਹਰੀਮੰਦਰ ਕਰ ਆਜ਼ਾਦ ਲਈਏ ਆਸ ਪੂਰੀ ਇਹ ਸਾਡੀ ਕਰਾ ਦੇਵੀਂ
ਮਥੇ ਸਾਹਮਣੇ ਵਿਚ ਮੈਦਾਨ ਦੇ ਜੀ ਦੇਹ ਲਗੇ ਤਾਂ ਸਾਡੀ ਲਗਾ ਦੇਵੀਂ
ਹੁੰਦੀ ਜਾਨ ਨਾ ਹਟੀਏ ਪੈਰ ਪਿਛੇ ਬੁਜ਼ਦਿਲੀ ਤੋਂ ਆਪ ਬਚਾ ਦੇਵੀਂ
ਸਾਨੂੰ ਸ਼ੌਕ ਸ਼ਹੀਦੀਆਂ ਪਾਣ ਦਾ ਏ ਧਰਮ ਜੰਗ ਦਾ ਰੰਗ ਚੜ੍ਹਾ ਦੇਵੀਂ
ਬਲ ਬਖਸ਼ ਸਾਨੂੰ ਕਰਤਾਰ ਸਿੰਘਾਂ ਸਫਾ ਜ਼ੁਲਮ ਦੀ ਸਾਰੀ ਉਠਾ ਦੇਵੀਂ

ਬਾਬਾ ਦੀਪ ਸਿੰਘ ਜੀ ਨੇ ਮੈਦਾਨ ਵਿਚ ਲੀਕ ਖਿਚਕੇ ਸਿੰਘਾਂ ਨਾਲ ਇਹ ਬਚਨ ਕਰਨੇ

ਨਿਕਲ ਵਿਚ ਮੈਦਾਨ ਦੇ ਖੜੇ ਹੋਕੇ ਲੰਮੀ ਸਿੰਘ ਜੀ ਲੀਕ ਖਿਚਾਇ ਅਗੇ
ਕਹਿੰਦੇ ਧਰਮ ਤੇ ਜਿਹ ਸ਼ਹੀਦ ਹੋਣਾ ਪੈਰ ਓਹੋ ਹੀ ਏਸ ਤੋਂ ਪਾਇ ਅਗੇ
ਦੇਸ ਧਰਮ ਦੇ ਨਾਲਪਯਾਰ ਜਿਹਨੂੰ ਉਹ ਨਿਕਲ ਮੈਦਾਨ ਵਿਚ ਆਇ ਅਗੇ
ਪਯਾਰੀ ਪੰਥ ਦੀ ਆਨ ਸ਼ਾਨ ਜਿਸਨੂੰ ਸੀਸ ਤਲੀ ਉਤੇ ਰਖ ਧਾਇ ਅਗੇ
ਜਿਸ ਮੌਤ ਤੋਂ ਡਰਕੇ ਭਜਣਾ ਏਂ ਉਹ ਮੂੰਹ ਨਾ ਆ ਦਿਖਾਇ ਅਗੇ
ਏਥੇ ਥਾਉ ਕਿਨਾਰਾਂ ਉਹ ਕਰ ਜਾਵੇ ਐਵੇਂ ਵਕਤ ਨਾ ਜਾ ਗਵਾਇ ਅਗੇ
ਗੀਦੀ ਬਣਕੇ ਜਿਸਨੇ ਝੂ ਨਾ ਹੋਏ ਮੁੜੇ ਏਥੋਂ ਨਾ ਲੋਕ ਹਸਾਇ ਅਗੇ
ਮਰਨਾ ਜਿਹਨੂੰ ਕਬੂਲ ਕਰਤਾਰ ਸਿੰਘਾ ਉਹ ਏਸ ਲੀਕੋਂ ਲੰਘ ਜਾਇ ਅਗੇ

ਤਥਾ

ਗੁਰੂ ਧਾਮ ਅਜ਼ਾਦ ਕਰਾ ਲਿਆ ਜਾਂ ਯਾਂ ਹੋਏ ਸ਼ਹੀਦ ਮੈਦਾਨ ਅੰਦਰ
ਅਜ ਦੋਹਾਂ ਵਿਚੋਂ ਇਕੋ ਹੋਏਗੀ ਜੀ ਸੁਣੀ ਜਾਏਗੀ ਸਾਰੇ ਜਹਾਨ ਅੰਦਰ
ਮੁੜਨਾ ਖਾਲਸਾ ਜੀ ਅਜ ਪਿਛ੍ਹਾ ਨਾਹੀਂ ਜਦ ਤਕਰਹਿਸੀਸਾਡੇ ਜਾਨ ਅੰਦਰ
ਫਤਹ ਪਾਈ ਤਾਂ ਖੁਸ਼ੀਆਂ ਗੁਰੂ ਦੀਆਂ ਜੂਝ ਗਏ ਜੇ ਪਏ ਘਮਸਾਨ ਅੰਦਰ
ਸਤਿਗੁਰਾਂ ਦੀ ਪੁਰੀ ਨਿਵਾਸ ਹੋਸੀ ਜਸ ਰਹੇਗਾ ਜ਼ਿਮੀਂ ਅਸਮਾਨ ਅੰਦਰ
ਅਜ ਇਟ ਤੋਂ ਟਿਕ ਕਰ ਦੇਵਣੀ ਏਂ ਚਲ ਪਹੁੰਚਣਾ ਗੁਰੂ ਅਸਥਾਨ ਅੰਦਰ
ਯਾਂ ਪੰਥ ਰਿਹਾ ਯਾਂ ਰਹੇ ਜ਼ੁਲਮ ਚਲ ਪਹੁੰਚਣਾ ਗੁਰੂ ਅਸਥਾਨ ਅੰਦਰ
ਆਓਨਿਤਰੋਅਗਾਂ ਕਰਤਾਰ ਸਿੰਘਾਂ ਗੁਰੂ ਵੱਸਦਾ ਜਿਨਾਂ ਦੇ ਧਿਆਨ ਅੰਦਰ

ਵਾਕ ਕਵੀ

ਭਲਾ ਸਿੰਘ ਕੇਹੜਾ ਮੌਤੋਂ ਡਰੇ ਜੇਹੜਾਂ ਇਕੋ ਵਾਰ ਸਭ ਫਤਹ ਗਜਾ ਆਏ

ਅੰਮ੍ਰਿਤ ਛਕਿਆ ਸਭਨਾਂ ਇਕੋ ਹੀ ਸੀ ਲੀਕੋਂ ਪਾਰ ਸਭ ਖੁਸ਼ੀ ਮਨਾ ਆਏ
ਜਿੰਦ ਜਾਨ ਜਿਨ੍ਹਾਂ ਘੋਲੀ ਗੁਰਾਂ ਤੋਂ ਸੀ ਸੀਸ ਤਲੀਆਂ ਉਤੇ ਟਿਕਾ ਆਏ
ਸ਼ਮਾਂ ਵੇਖ ਪਤੰਗੇ ਕਦ ਮੁੜਨ ਭਲਾ ਸੜਨ ਵਾਸਤੇ ਖੰਭ ਫੈਲਾ ਆਏ
ਗੁਰੂ ਨਾਮ ਦੇ ਆਸ਼ਕ ਬਲੀ ਯੋਧੇ ਜੂਝਨ ਵਾਸਤੇ ਰਖ ਕੇ ਚਾ ਆਏ
ਪੂਰੇ ਪੰਜ ਹਜ਼ਾਰ ਕਰਤਾਰ ਸਿੰਘਾਂ ਦੇਇ ਸੂਰਮੇ ਮੁਛਾਂ ਨੂੰ ਤਾ ਆਏ

ਸਿੰਘਾਂ ਦੀ ਚੜ੍ਹਾਈ

ਬਾਬੇ ਦੀਪ ਸਿੰਘ ਤਾਈਂ ਬਣਾ ਲਾੜਾ ਸਿੰਘ ਸਾਰੇ ਹੀ ਫਤਹ ਗਜਾ ਚਲੇ
ਗੁਰੂ ਧਾਮ ਅਜ਼ਾਦ ਕਰਾਣ ਖਾਤਰ ਉਤੇ ਤਲੀਆਂ ਸੀਸ ਟਿਕਾ ਚਲੇ
ਅੱਖੀਂ ਲਾਲ ਮੁਛਹਰਿਆਂ ਤਾਂ ਦੇਂਦੇ ਸਜ ਧਜ ਦੇ ਨਾਲ ਸੁਹਾ ਚਲੇ
ਮਸਤ ਹੋਏ ਸਾਰੇ ਬੀਰ ਰਸ ਅੰਦਰ ਮੋਹ ਮਮਤਾ ਸਭ ਮੁਕਾ ਚਲੇ
ਜੰਞ ਬਣ ਚੜ੍ਹੀ ਤਰਨ ਤਾਰਨੋਂ ਜੀ ਦਿਲੋਂ ਧਰ ਅਜ਼ਾਦੀ ਦਾ ਚਾ ਚਲੇ
ਛਡ ਸਿੱਖੀ ਨਿਸਾਨ ਕਰਤਾਰ ਸਿੰਘਾ ਸਾਰੇ ਅੰਮ੍ਰਿਤਸਰ ਦੇ ਦਾ ਚਲੇ

ਜਹਾਨ ਖਾਨ ਦੀ ਚੜ੍ਹਾਈ

ਦਲ ਸਿੰਘਾਂ ਦੀ ਚੜ੍ਹਯਾ ਆਇ ਰਿਹਾ ਪਾਈ ਖਾਨ ਜਹਾਨ ਨੇ ਸਾਰ ਜਲਦੀ
ਫੌਜ ਗਿਲਜਿਆਂ ਦੀ ਜਿੰਨੀ ਪਾਸ ਹੈਸੀ ਝਟਪਟ ਲੈਕੇ ਹੋਏ ਤਿਆਰ ਜਲਦੀ
ਬੜੇ ਬੜੇ ਸੂਦਾਰ ਲੜਾਕੇ ਜਿਹਨੇ ਫੌਜਾਂ ਲੈਕੇ ਹੋਏ ਅਸਵਾਰ ਜਲਦੀ
ਲੈਕੇ ਫੌਜ ਦੁਰਾਨੀ ਗਿਲਜਿਆਂ ਦੀ ਖਾਨ ਚੜ੍ਹਪਿਆ ਧੌਂਸਾ ਮਾਰ ਜਲਦੀ
ਚਾਰ ਕੋਹ ਅਗੇ ਸੁਧਾ ਸਰੋਂ ਜਾਕੇ ਬੈਠਾਂ ਮੋਰਚੇ ਮਲ ਹੁਸ਼ਿਆਰ ਜਲਦੀ
ਗੋਹਲਵੜ ਦੇ ਪਾਸ ਕਰਤਾਰਸਿੰਘਾ ਆ ਪਹੁੰਚ ਗਏ ਸਿੰਘ ਸਰਦਾਰ ਜਲਦੀ

ਭਾਰੀ ਜੰਗ

ਏਧਰ ਲਾਡਲੇ ਗੁਰੂ ਗੋਬਿੰਦ ਸਿੰਘ ਦੇ ਅਗੇ ਝੂਲਦੇ ਸਿਖੀ ਨਿਸ਼ਾਨ ਆਏ
ਸੋਹਣੇ ਸੂਰਮੇ ਪੰਜ ਹਜ਼ਾਰ ਸਾਰ ਉਤੇ ਧਰਮ ਦੇ ਹੋਣ ਕੁਰਬਾਨ ਆਏ
ਓਧਰ ਗਿਲਜੇ ਬੀਰ ਦੁਰਾਨੀਆਂ ਦੇ ਦੀਨ ਮਜ਼੍ਹਬ ਦਾ ਜੰਗ ਮਚਾਨ ਆਏ
ਦੋਵੇਂ ਦਲ ਜੁਟੇ ਗੋਹਲਵੜ ਨੇੜੇ ਆਪੋ ਆਪਣੇ ਜ਼ੋਹਰ ਦਿਖਾਨ ਆਏ
ਏਧਰ ਦੀਪਸਿੰਘ ਦਲਾਂ ਦਾ ਹੋਯਾ ਮੋਹਰੀ ਸਿੰਘ ਸੂਰਮੇ ਕਰਨ ਘਮਸਾਨ ਆਏ

ਓਧਰ ਖਾਨ ਜਹਾਨ ਕਰਤਾਰ ਸਿੰਘਾ ਜੁਟੇ ਬੀਰ ਓਹ ਵਿਚ ਮੈਦਾਨ ਆਏ

ਤਥਾ

ਦੋਹਾਂ ਪਾਸਿਆਂ ਤੋਂ ਜੁਟੇ ਸੂਰਮੇ ਆ ਵਿਚ ਕੋਹਾਂ ਦੇ ਪਿਆ ਮੈਦਾਨ ਭਾਈ
ਇਕ ਤਰਫ ਲੜਦੇ ਸਿੰਘ ਸੂਰਮੇ ਸਨ ਦੂਜੀ ਤਰਫ ਗਿਲਜੇ ਤੇ ਦੁਰਾਨ ਭਾਈ
ਕੌਮਾਂ ਦੋਵੇਂ ਹੀ ਬਹੁਤ ਲੜਾਕੀਆਂ ਸਨ ਵਿਚ ਗੱਡਿਆ ਧਰਮ ਨਿਸ਼ਾਨ ਭਾਈ
ਦੀਨ ਮਜ਼੍ਹਬ ਦਾ ਮੱਚਯਾ ਜੰਗ ਭਾਰਾ ਲੱਗੇ ਸੂਰਮੇ ਅਗ ਬਰਸਾਨ ਭਾਈ
ਤੜਾ ਤੜ ਕੜਾ ਕੜ ਹੋਣ ਲਗੀ ਕਾਲ ਨਚਿਆ ਸਿਰਾਂ ਤੇ ਆ ਭਾਈ
ਤੀਰਾਂ ਗੋਲੀਆਂ ਦਾ ਮੀਂਹ ਵਰ੍ਹਨ ਲਗਾਂਦੜਾਦੜ ਡਿਗ ਰਹੇ ਜਵਾਨ ਭਾਈ
ਸਿੰਘਕਹਿਣ ਅਕਾਲ ਅਕਾਲ ਉਚੀਨਾਹਰੇ ਐਲੀ ਦੇਵਨ ਮੁਸਲਮਾਨ ਭਾਈ
ਦੀਪ ਸਿੰਘਦਯਾਲ ਸਿੰਘ ਰਾਮ ਸਿੰਘ ਜੀ ਹੀਰਾ ਸਿੰਘਾ ਮੁਦਾਰ ਪਛਾਨ ਭਾਈ
ਸ਼ਾਮ ਸਿੰਘ ਅਤੇ ਬੀਰ ਸਿੰਘ ਯੋਧਾ ਹਰੀ ਸਿੰਘ ਵਡਾ ਬਲਵਾਨ ਭਾਈ
ਕੌਰਸਿੰਘਕਸ਼ੇਰਾਸਿੰਘ ਆਦਿ ਆਇ ਅੱਘੜ ਸਿੰਘ ਬਸੰਤ ਸਿੰਘ ਜਾਨ ਭਾਈ
ਓਧਰ ਸਾਬ ਅਲੀ ਮੀਰਜਾਨ ਖਾਂ ਸੀ ਮੋਹਰੀ ਸਭ ਦਾ ਖਾਨ ਜਹਾਨ ਭਾਈ
ਅਮਨ ਖਾਂ ਅਯੂਬ ਯਾਕੂਬ ਖਾਂ ਸਨ ਹੋਰ ਕਈ ਹੈਸਨ ਮੁਸਲਮਾਨ ਭਾਈ
ਫੌਜਾਂ ਰਹੇ ਲੜਾ ਭਿੜਾ ਸਾਰੇ ਲਹਿ ਗਏ ਪਲਾਂ ਵਿਚ ਘਾਨ ਭਾਈ
ਸਿੰਘ ਜੋਰ ਦੇਂਦੇ ਸੁਧਾਂਸਰ ਵਲੇ ਮੁਸਲਮਾਨ ਪਿਛ੍ਹਾਂ ਧਕਾਨ ਭਾਈ
ਭਾਰਾ ਮੱਚਿਆ ਜੰਗ ਕਰਤਾਰ ਸਿੰਘਾਂ ਦੋਹਾਂ ਧਿਰਾਂ ਦੇ ਹੋਇ ਨੁਕਸਾਨ ਭਾਈ

ਤਥਾ

ਪਰੇ ਬੰਨ੍ਹ ਖੇਤਾਂ ਵਿਚ ਲੜ ਰਹੇ ਤੇਗਾਂ ਚਲਦੀਆਂ ਖੂਬ ਲਿਸਕਾਰ ਪੈ ਰਹੇ
ਕਿਤੇ ਪੈਦਲ ਪੈਦਲਾਂ ਨਾਲ ਅੜੇ ਕਿਧਰੇ ਚਕ ਵਾਜਾਂ ਅਸਵਾਰ ਪੈ ਰਹੇ
ਕਿਤੇ ਗੋਲੀਆਂ ਦੀ ਕੜਾਕੜ ਹੋਵੇ ਕਿਤੇ ਤੀਰ ਤਿਖੇ ਸੜਾਸੜ ਪੈ ਰਹੇ
ਦਬੀ ਸਿੰਘਾਂ ਨੂੰ ਆਵੰਦੇ ਖਾਨ ਕਿਧਰੇ ਕਿਤੇ ਖਾਨਾਂ ਦੇ ਮਰ ਸਥਾਰ ਪੈ ਰਹੇ
ਕਿਤੇ ਖਾਲਸੇ ਦਾ ਭਾਰਾ ਜੋਰਪਿਆ ਕਿਤੇ ਗਿਲਜੇਆ ਨਾਹਰੇ ਮਾਰ ਪੈ ਰਹੇ
ਸੈ ਸੂਰਮੇ ਕੇਲਿਆਂ ਵਾਂਗ ਢਠੇ ਹੋ ਜ਼ਖਮੀ ਪੈਰ ਪਸਾਰ ਪੈ ਰਹੇ
ਕਿਤੇ ਤੜਫਦੇ ਘਾਇਲ ਜ਼ਮੀਨ ਉਤੇ ਕਿਤੇ ਗਸ਼ ਖਾਂ ਹੋਸ਼ ਵਿਸਾਰ ਪੈ ਰਹੇ

ਆਪੋ ਆਪਣੇ ਦਾਉ ਕਰਤਾਰ ਸਿੰਘਾ ਤੱਕ ਦੋਹੀਂ ਸਰਦਾਰ ਪੈ ਰਹੇ

ਤਥਾ

ਤੀਰ ਗੋਲੀਆਂ ਪਹਿਰ ਕੁ ਚਲੀਆਂ ਜੀ ਦੋਹਾਂ ਧਿਰਾਂ ਦੇ ਬੜੇ ਨੁਕਸਾਨ ਹੋਏ
ਥੋੜੇ ਸਿੰਘ ਤੇ ਬਹੁਤੇ ਮੁਸਲਮਾਨ ਹੈਸਨ ਸਿੰਘ ਬਹੁਤ ਸ਼ਹੀਦ ਮੈਦਾਨ ਹੋਏ
ਪੇਸ਼ ਜਾਵੰਦੀ ਸਿੰਘ ਦੀ ਮੂਲ ਕੋਈ ਨਾ ਵਾਧੇ ਵਿਚ ਆਕੇ ਮੁਸਲਮਾਨ ਹੋਏ
ਬਹੁਤੇ ਮੋਰਚੇ ਛਡਕੇ ਸਿੰਘ ਹਟੇ ਮੁਸਲਮਾਨ ਤੇਜ਼ੀ ਵਿਚ ਆਨ ਹੋਏ
ਡਿੱਠਾ ਇਹ ਸਰਦਾਰ ਨੇ ਹਾਲ ਸਾਰਾ ਅਗੇ ਜੰਗ ਦਾ ਰੰਗ ਪਛਾਨ ਹੋਏ
ਤੇਗਾਂ ਧੂਹ ਲਈਆਂ ਕਰਤਾਰ ਸਿੰਘਾ ਮੋਹਰੀ ਦਲਾਂ ਦੇ ਸਿੰਘ ਬਲਵਾਨ ਹੋਏ

ਤੇਗ ਦਾ ਜੰਗ

ਸਤਿ ਸ੍ਰੀ ਅਕਾਲ ਗਜਾ ਕਰਕੇ ਸਿੰਘਾਂ ਤੇਗਾਂ ਦੀ ਵਾਢ ਮਚਾ ਦਿਤੀ
ਵਾਂਗ ਬਿਜਲੀ ਦੇਤੇ ਲਿਸ਼ਕ ਪਈਆਂ ਸ਼ਕਲ ਜੰਗ ਤੁਰਤ ਬਦਲਾਂ ਦਿਤੀ
ਘੋੜੇ ਛੋੜ ਸਰਦਾਰਾਂ ਨੇ ਹੋ ਅਗੇ ਭਾਰੀ ਵਾਢ ਤਲਵਾਰ ਦੀ ਪਾ ਦਿਤੀ
ਸਿੰਘ ਗਏ ਅਕਾਲ ਅਕਾਲ ਕਹਿਕੇ ਫੌਜ ਵੈਰੀ ਦੀ ਮਾਰ ਵਿਛਾ ਦਿਤੀ
ਕਾਲ ਜੀਭ ਵਾਂਗੂ ਤੇਗਾਂ ਫਿਰ ਗਈਆਂ ਹਿੰਮਤ ਵੈਰੀ ਦੀ ਸਾਰੀ ਦਬਾ ਦਿਤੀ
ਤੋਬਾ ਤੋਬਾ ਕਰਕੇ ਗਿਲਜੇ ਹਟਣ ਲਗੇ ਸਿੰਘਾਂ ਪੈਰਾਂ ਤੋਂ ਫੌਜ ਹਿਲਾ ਦਿਤੀ
ਦੋਂਹ ਘੜੀਆਂ ਦੇ ਵਿਚ ਘਾਣ ਲਥੇ ਸੂਹੀ ਧਰਤ ਨੂੰ ਚੁਨੀ ਪਹਿਨਾ ਦਿਤੀ
ਲਹੂ ਮਿਝ ਦਾ ਮਚਯਾ ਘਾਣ ਭਾਰਾ ਹੋਲੀ ਖਾਲਸੇ ਖੇਡ ਦਿਖਾ ਦਿਤੀ
ਵੈਰੀ ਆਪਣੇ ਤੋਂ ਪੰਜ ਹਿਸੇ ਇਕ ਵਾਰ ਤਾਂ ਸੁਧ ਭੁਲਾ ਦਿਤੀ
ਲਾਹੇ ਮਾਰ ਸਥਾਰ ਕਰਤਾਰ ਸਿੰਘਾ ਤੋਬਾ ਤੋਬਾ ਵੈਰੀ ਨੂੰ ਕਰਾ ਦਿਤੀ

ਜਹਾਨ ਖਾਂ ਨੇ ਫੌਜਾਂ ਘੇਰਕੇ ਲੈਰ ਡਾਹਣੀਆਂ

ਫੌਜ ਹਟਦੀ ਸੀ ਪੈਰੋ ਪੈਰ ਪਿਛੇ ਵੇਖ ਵਧਿਆ ਖਾਨ ਜਹਾਨ ਅਗੇ
ਫੌਜਾਂ ਯਕੂਬ ਅਯੂਬ ਜਮਾਲ ਖਾਂ ਨੂੰ ਲੈਕੇ ਵਧਿਆ ਖਾਨ ਅਮਾਨ ਅਗੇ
ਫੌਜਾਂ ਘੇਰ ਪਿਛਾਂਹ ਹੈ ਮੋੜੀਆਂ ਜੀ ਤਾਹਨੇ ਮਾਰ ਕਰ ਤੇਜ਼ ਜਬਾਨ ਅਗੇ
ਮੈਦਾਨੋ ਭਜਕੇ ਜਾਓਗੇ ਤਾਂ ਕਿਹੜੇ ? ਕਿਹੜਾ ਕਾਬਲੋ ਜੋ ਉਰੇ ਥਾਨ ਅਗੇ
ਕਾਬਲੋ ਕੌਮ ਪਠਾਨ ਦੀ ਸ਼ਰਮ ਤਾਈਂ ਤੇਗਾਂ ਧੂਹਕੇ ਵਧੋ ਮੈਦਾਨ ਅਗੇ

ਗਾਜ਼ੀ ਮਰਦੇ ਪਾਜ਼ੀ ਨ ਬਣ ਮਰਿਓ ! ਕਟਮਰੋ ਹੁਣ ਕੌਮ ਦੀ ਆਨ ਅਗੇ
ਗੋਸ਼ਤ ਖੋਰ ਜਵਾਨ ਪਠਾਨ ਤੁਸੀਂ ਜੱਟ ਬੂਟ ਆ ਵੜੇ ਪਛਾਨ ਅਗੇ
ਦੀਨ ਮਜ਼ਬ ਦਾ ਮਚਿਆ ਜੰਗ ਆਕੇ ਹੋਵੇ ਨਿਕਲ ਮੈਦਾਨ ਕੁਰਬਾਨ ਅਗੇ
'ਪਿਛਾਂ ਹਟੇ ਸੋ ਮਰੇਗਾ ਹੋ ਕਾਫਰ, ਸਾਰੇ ਹਲਾ ਕਰ ਵਧੋ ਜਵਾਨ ਅਗੇ
ਫੌਜਾਂ ਮੁੜੀਆਂ ਪਿਛਾਂ ਕਰਤਾਰ ਸਿੰਘਾ ਦੀਪ ਸਿੰਘ ਅੜਿਆ ਤੁਰਤ ਆਨ ਅਗੇ

ਭਾਰੀ ਜੰਗ

ਦੀਪ ਸਿੰਘ ਅੜਿਆ ਜਿਸ ਤਰਫ ਆਕੇ ਖਾਂ ਯਕੂਬ ਅਗੋ ਲਲਕਾਰ ਆਯਾ
ਜੁਟੇ ਸੂਰਮੇ ਭਰੇ ਕਰੋਧ ਅੰਦਰ ਆਹਮੋ ਸਾਹਮਣੇ ਦੋਹਾਂ ਦਾ ਵਾਰ ਆਯਾ
ਘੋੜੇ ਦੋਹਾਂ ਦੇ ਜ਼ਖਮੀ ਹੋ ਡਿਗੇ ਖਾਂ ਯਾਕੂਬ ਊਠ ਲੈ ਤਲਵਾਰ ਆਯਾ
ਦੀਪ ਸਿੰਘ ਦੇ ਹਥ ਸੀ ਗੁਰਜ ਭਾਰੀ ਮਾਰੀ ਸਿਰ ਤੇ ਵਾਰ ਉਹ ਭਾਰ ਆਯਾ
ਫਿਸ ਗਿਆ ਤਰਬੂਜ ਦੇ ਵਾਂਗ ਓਥੇ ਮੀਰਜਨ ਖਾਂ ਤੇਗ ਉਲਾਰ ਆਯਾ
ਗਿਲ ਸ਼ੇਰ ਸਿੰਘ ਪਾਸ ਹੀ ਵੇਖਦਾ ਸੀ ਸ਼ੇਰ ਮਰਦ ਅਕਾਲ ਉਚਾਰ ਆਯਾ
ਮੀਰ ਜਾਨ ਖਾਂ ਦੇ ਅਗੋ ਆਣ ਜੁਟਾ ਸ਼ੇਰ ਖਾਣ ਨੂੰ ਮੂੰਹ ਪਸਾਰ ਆਯਾ
ਪਟੇਬਾਜ਼ ਚੰਗੇ ਲੜੇ ਖਹਿ ਓਥੇ ਵਾਰ ਦੋਹਾਂ ਦਾ ਹੋ ਇਕ ਤਾਰ ਆਯਾ
ਡਿਗੇ ਦੋਵੇਂ ਹੀ ਸੂਰਮੇ ਵਿਚ ਰਣ ਦੇ ਜੀਊਂਦਾ ਕੋਈ ਭੀ ਨਾ ਵਿਚ ਹਾਰ ਆਯਾ
ਜੰਗ ਭੜਕਿਆ ਭਾਰ ਕਰਤਾਰ ਸਿੰਘਾ ਕਠਾ ਹੋਕੇ ਕਹਾਰ ਆਯਾ

ਤਥਾ

ਗਰਮ ਕੋਹਾਂ ਦੇ ਵਿਚ ਮੈਦਾਨ ਹੋਯਾ ਲਥੇ ਪਏ ਸਥਾਰ ਜਵਾਨ ਹਰ ਥਾਂ
ਖਟਾ ਖਟ ਤੇਗਾਂ ਰਹੀਆਂ ਖੜਕ ਉਤੇ ਜੁਟੇ ਸੂਰਮੇ ਕਸਬ ਦਿਖਾਨ ਹਰ ਥਾਂ
ਸ਼ੋਰ ਮਚਿਆ ਸਾਰੇ ਹੀ ਮਾਰ ਹੋਈ ਡਿਗੇ ਜਖਮੀ ਲਹੂ ਲੁਹਾਨ ਹਰ ਥਾਂ
ਸਰਫਾ ਮੌਤ ਦਾ ਰਿਹਾ ਨਾ ਦੋਹੀਂ ਤਰਫੀਂ ਭਾਰੀ ਮਚਰਿਹਾ ਘਮਸਾਨ ਹਰ ਥਾਂ
ਉਤੇ ਮੁਰਦਿਆਂ ਦੇ ਮੁਰਦੇ ਚੜ੍ਹ ਰਹੇ ਲਹੂ ਮਿਝ ਦੇ ਹੋ ਰਹੇ ਘਾਨ ਹਰ ਥਾਂ
ਕਾਵਾਂ ਕੁਤਿਆਂ ਨੇ ਪਾਯਾ ਬਹੁਤ ਰੌਲਾ ਚੀਲਾਂ ਗਿਲਝਾ ਮਾਸ ਉਡਾਨ ਹਰ ਥਾਂ
ਭੇੜ ਮਚਿਆ ਸਿੰਘਾਂ ਤੇ ਗਿਲਜਿਆਂ ਦਾ ਸਿੰਘ ਵਧ ਰਹੇ ਵਿਚ ਮੈਦਾਨ ਹਰ ਥਾਂ
ਦੋਹੀਂ ਪਾਸੀਂ ਸਰਦਾਰ ਕਰਤਾਰ ਸਿੰਘਾ ਆਪੋਆਪਣੀ ਫੌਜ ਲੜਾਨ ਹਰ ਥਾਂ

ਤਥਾ

ਜਦ ਸਿੰਘਾਂ ਨੇ ਤੇਗ ਦੀ ਮਾਰ ਮਾਰੀ ਗਿਲਜੇ ਪੈਰ ਪਿਛਾਂਹ ਹਟਾਨ ਲੱਗੇ
ਜ਼ੋਰ ਦੇ ਕੇ ਸਿੰਘ ਸਰਦਾਰ ਯੋਧੇ ਗੁਰ ਧਾਮ ਵਲ ਪੈਰ ਵਧਾਨ ਲੱਗੇ
ਚੱਪੇ ਚੱਪੇ ਉਤੇ ਤੇਗੀਂ ਉਤਰੇ ਆ ਹੋਣ ਸੂਰਮੇ ਲਹੂ ਲੁਹਾਨ ਲੱਗੇ
ਹਾਥੀ ਉਤੇ ਜਹਾਨ ਖਾਂ ਸੀ ਬੈਠਾ ਖਾਨ ਹੋਰ ਭੀ ਘੋੜ ਕੁਦਾਨ ਲੱਗੇ
ਮੋੜ ਮੋੜ ਫੌਜ ਤਾਂਈ ਦੇਇ ਤਾਹਨੇ ਤਕ ਡੱਕ ਸਿੰਘਾਂ ਅਗੇ ਡਾਹਨ ਲੱਗੇ
ਤੇਗ ਝਲਣੀ ਸਿੰਘਾਂ ਦੀ ਹੋਈ ਔਖੀ ਦਾ ਬਚਾ ਲੜਨੇ ਮੁਸਲਮਾਨ ਲੱਗੇ
ਜਿਧਰ ਨਜ਼ਰ ਪਵੇ ਲੋਥਾਂ ਰੁਲਣ ਪਈਆਂ ਤੇਗ ਮਾਰਕੇ ਜੰਗ ਮੁਕਾਨ ਲੱਗੇ
ਸਿੰਘ ਵਧਣ ਲਗੇ ਕਰਤਾਰ ਸਿੰਘਾ ਮੁਸਲਮਾਨ ਕੁਝ ਦਿਲ ਚੁਰਾਨ ਲੱਗੇ

ਬਾਬੇ ਦੀਪ ਸਿੰਘ ਜੀ ਨੇ ਸ਼ਹੀਦ ਹੋਣਾ

ਸਿੰਘ ਲੜਦੇ ਭਿੜਦੇ ਵਧ ਰਹੇ ਅੰਮ੍ਰਿਤਸਰ ਨੂੰ ਮੁਖ ਰਖਾ ਭਾਈ
ਕੋਹਾਂ ਵਿਚ ਧਰਤੀ ਸੂਹਾ ਰੰਗ ਹੋਈ ਦਿਤੇ ਮਾਰ ਸਥਾਰ ਵਿਛਾ ਭਾਈ
ਸਿੰਘ ਵਧਿਆਂ ਨੂੰ ਵੇਖ ਖਾਂ ਗੁਸਾ ਘੋੜਾ †ਸ਼ਾਹ ਜਮਾਲ ਵਧਾ ਭਾਈ
ਦੀਪ ਸਿੰਘ ਜੀ ਦੇ ਅਗੇ ਆਣ ਡਟਿਆ ਮੂੰਹ ਆਖਦਾ ਬੋਲ ਸੁਣਾ ਭਾਈ
ਸਿੰਘਾਂ ਵਿਚ ਤੂੰ ਸੁਣੀਦਾ ਸੂਰਮਾ ਹੈਂ ਕੁਝ ਕਰਕੇ ਹੱਥ ਦਿਖਾ ਭਾਈ
ਦੀਪ ਸਿੰਘ ਜੀ ਗਜਕੇ ਸ਼ੇਰ ਵਾਂਗੂ ਘੋੜਾ ਫਰਿਆ ਵਾਂਗ ਉਠਾ ਭਾਈ
ਖਾਨਾ ਕਰ ਲੈ ਵਾਰ ਨਾ ਦੇਰ ਲਾ ਤੂੰ ਦੇਵਾਂ ਹੁਣੇ ਹੀ ਤੈਨੂੰ ਮੁਕਾ ਭਾਈ
ਦੋਵੇਂ ਸੂਰਮੇ ਜੁਟ ਪਏ ਰੋਹ ਮੰਥੇ ਭਾਰੀ ਹਥ ਭੁਲੰਥੇ ਦਿਖਾ ਭਾਈ
ਵਾਰ ਦੋਹਾਂ ਵਿਚੋਂ ਕੋਈ ਖਾਵੰਦਾ ਨਾ ਘੋੜੇ ਫੇਰਦੇ ਅਖ ਮਿਲਾ ਭਾਈ
ਖਟਾ ਖਟ ਢਾਲਾਂ ਉਤੇ ਪੈਣ ਤੇਗਾਂ ਦੋਵੇਂ ਜਾਂਵਦੇ ਵਾਰ ਬਚਾ ਭਾਈ
ਘੋੜੇ ਦੋਹਾਂ ਦੇ ਜ਼ਖਮੀ ਹੋਇ ਡਿਗੇ ਪੈਦਲ ਲੜਨ ਲਗੇ ਗੁਸਾ ਖਾਂ ਭਾਈ
ਮਿਰਗਾਂ ਵਾਂਗ ਛਾਲਾਂ ਦੋਵੇਂ ਮਾਰ ਰਹੇ ਇਕ ਦੂਸਰੇ ਦੇ ਵਾਰ ਖੁੰਝਾ ਭਾਈ
ਰੀਝਾਂ ਲਾਹਕੇ ਦੋਹਾਂ ਨੇ ਜੰਗ ਕੀਤਾ ਅੰਤ ਸਮਾ ਗਿਆ ਆਖਰ ਆ ਭਾਈ
ਕਠਾ ਵਾਰ ਹੋਇਆ ਦੋਹਾ ਯੋਧਿਆਂ ਦਾ ਦਿਤੇ ਦੋਹਾਂ ਦੇ ਸਿਰ ਉਡਾ ਭਾਈ

---

†ਕਿਤੇ ਅਹਮਦ ਖਾਂ ਹੀ ਲਿਖਿਆ ਹੈ।

ਡਿਗ ਪਏ ਮੈਦਾਨ ਦੇ ਵਿਚ ਦੋਵੇਂ ਸੂਰਮੇ ਪੂਣੇ ਦੀ ਹਦ ਮੁਕਾ ਭਾਈ
ਇਕ ਸਿੰਘ ਨੇ ਪਾਸੋ ਕਰਤਾਰ ਸਿੰਘਾ ਕਹਿਆ ਬਾਬੇ ਜੀ ਤਾਈਂ ਸੁਣਾ ਭਾਈ

ਬਾਬੇ ਦੀਪ ਸਿੰਘ ਜੀ ਨੇ ਸੀਸ ਹਥ ਤੇ ਧਰਕੇ ਜੰਗ ਕਰਨਾ

ਇਕ ਸਿੰਘ ਨੇ ਆਖਿਆ ਸਿੰਘ ਸਾਹਿਬ ਬਚਨ ਆਪਣਾ ਤੋੜਨਿਭਾਈਏ ਜੀ
ਤੁਸਾਂ ਆਖਿਆ ਸੀ ਅਜ ਟੁਰਦਿਆਂ ਇਉਂ ਉਸ ਸੁਖਨ ਨੂੰ ਪੂਰਾਕਰਾਈਏ ਜੀ
ਅਜ ਅੰਮ੍ਰਿਤਸਰ ਜਾ ਪਹੁੰਚਣਾ ਏਂ ਸੀਸ ਗੁਰੂ ਚਰਣੀ ਜਾ ਚੜ੍ਹਾਈਏ ਜੀ
ਤੁਸੀਂ ਤਿੰਨ ਕੋਹ ਉਰੇ ਹੀ ਬੈਠ ਗਏ ਸੁਣ ਸਿੰਘ ਨੇ ਫਤਹ ਗਜਾਈਏ ਜੀ
ਸੀਸ ਚੁਕ ਖਬੇ ਹਥ ਰਖ ਲਿਆ ਕੀਤੀ ਵੈਰੀਆਂ ਦੇ ਵਲ ਧਾਈਏ ਜੀ
ਧੜ ਲੜਦਾ ਵੇਖ ਕਰਤਾਰ ਸਿੰਘਾ ਦਲਾਂ ਉਤੇ ਹੈਰਾਨਗੀ ਛਾਈਏ ਜੀ

ਸਿੰਘਾ ਨੇ ਪਿਛਾਂਹ ਹਟਣਾ

ਖਬੇ ਹਥ ਉਤੇ ਸੀਸ ਲਈ ਫਿਰਦੇ ਸਜੇ ਹਥੇਂ ਖੰਡਾ ਖੜਕਾਨ ਲਗੇ
ਵੇਖ ਦਲਾਂ ਦੇ ਵਿਚ ਪੁਕਾਰ ਪੈ ਗਈ ਕਰਾਮਾਤ ਪਾਸੋਂ ਡਰ ਖਾਨ ਲਗੇ
ਬਿਨਾਂ ਸਿਰ ਤੋਂ ਸਿੰਘ ਦਾ ਧੜ ਲੜਦਾ ਇਕ ਦੂਸਰੇ ਤਾਈਂ ਸੁਨਾਣ ਲਗੇ
ਪਿਆ ਕੁਦਰਤੀ ਆਣ ਦਬਾ ਭਾਰਾ ਪੈਰ ਪਿਛਾਂ ਨੂੰ ਆ ਖਿਸਕਾਨ ਲਗੇ
ਲੜਦੇਹਟਨਲਗੇ ਪਿਛਾਂ ਆਣਗਿਲਜੇ ਸਿੰਘ ਜੋਰ ਦੇਇ ਪਿਛੋਂ ਦਬਾਨ ਲਗੇ
ਅਗੇ ਗਿਲਜੇ ਤੇ ਪਿਛੇ ਸਿੰਘ ਲਗੇ ਬੁਰੀ ਵਾਢ ਤਲਵਾਰ ਦੀ ਪਾਨ ਲਗੇ
ਪੈਰ ਸੰਭਲੇ ਨਾ ਫੇਰ ਦੁਸ਼ਮਨਾ ਨੇ ਸਿੰਘ ਮਾਰ ਸਥਾਰ ਪਿਛਾਨ ਲਗੇ
ਤੇਗ ਚਲਦੀ ਆਈ ਕਰਤਾਰ ਸਿੰਘਾ ਪਿਛੇ ਸਿੰਘ ਤੇ ਅਗੇ ਪਠਾਨ ਲਗੇ

ਤਥਾ

ਹੋਯਾ ਜੰਗ ਵਾਰਾ ਇਹ ਭੀ ਘਲੂਘਾਰਾ ਮੌਤ ਦਲਾਂ ਦੇ ਤਾਂਈਂ ਖਪਾਯਾ ਸੀ
ਗੋਹਲਵੜ ਤੋਂ ਪੈਣ ਸਥਾਰ ਲਗੇ ਸੂਹਾ ਕਪੜਾ ਧਰਤ ਪਹਿਨਾਯਾ ਸੀ
ਹੋ ਗਏ ਸਰਦਾਰ ਸ਼ਹੀਦ ਬਹੁਤੇ ਉਤੇ ਧਰਮ ਦੇ ਦੋਹਾਂ ਨੂੰ ਲਾਯਾ ਸੀ
ਬਾਬੇ ਨੌਧ ਸਿੰਘ ਚਬੇ ਪਾਸ ਸਮਝੋ ਡੇਰਾ ਸੜਕ ਦੇ ਵਿਚ ਜਮਾਯਾ ਸੀ
ਹਰੀ ਸਿੰਘ ਅਤੇ ਬੀਰ ਸਿੰਘ ਯੋਧੇ ਮਾਰ ਵੈਰੀਆਂ ਨੂੰ ਜਿਨ੍ਹਾਂ ਘਾਯਾ ਸੀ
ਪਾਸ ਆ ਕਰਕੇ ਸੰਗਰਾਣੇ ਸਾਹਿਬ ਇਹਨਾਂ ਜਾਮ ਸ਼ਹੀਦੀ ਦਾ ਪਾਯਾ ਸੀ

ਹੋਰ ਸੈਂਕੜੇ ਸਿੰਘ ਸ਼ਹੀਦ ਹੋਏ ਮਾਰ ਵੈਰੀਆਂ ਤਾਈਂ ਮੁਕਾਯਾ ਸੀ
ਰਾਮਸਰ ਤੇ ਆਇ ਕਰਤਾਰ ਸਿੰਘਾ ਕਿਸੇ ਸਿੰਘ ਨੇ ਬਚਨ ਸੁਨਾਯਾ ਸੀ

ਰਾਮਦਾਸ ਦੇ ਪਾਸ ਬਾਬੇ ਦੀਪ ਸਿੰਘ ਜੀ ਨੇ ਬੈਠ ਜਾਣਾ

ਕਿਸੇ ਸਿੰਘ ਕਹਿਆ ਦੀਪ ਸਿੰਘ ਤਾਈਂ ਰਾਮਸਰ ਉਤੇ ਪਹੁੰਚੇ ਆ ਕਰਕੇ
ਦੀਪ ਸਿੰਘ ਜੀ ਬੈਠ ਗਏ ਥਾਂ ਓਸੇ ਸੀਸ ਗੋਦੀ ਦੇ ਵਿਚ ਟਿਕਾ ਕਰਕੇ
ਧੰਨ ਸਤਿਗੁਰੂ ਜੀ ਲਾਜ ਰੱਖ ਲਈ ਬਾਜੀ ਜਿਤ ਲਈ ਪ੍ਰਣ ਨਿਭਾ ਕਰਕੇ
ਧਰਮ ਵਾਸਤੇ ਸਿੰਘ ਸ਼ਹੀਦ ਹੋਯਾ ਸਿਰ ਧੜ ਸੰਦੀ ਬਾਜ਼ੀ ਲਾ ਕਰਕੇ
ਹੈ ਬਣਿਆਂ ਅਸਥਾਨ ਕਰਤਾਰ ਸਿੰਘਾ ਲੋਕ ਪੂਜਦੇ ਸੈਂਕੜੇ ਜਾ ਕਰਕੇ

ਰਾਮਸਰ ਤੇ ਸ੍ਰੀ ਦਰਬਾਰ ਸਾਹਿਬ ਦੇ ਵਿਚਕਾਰ ਘੋਰ ਜੰਗ

ਪੰਜਾਂ ਕੋਹਾਂ ਤੇ ਚਲਦੀ ਤੇਗ ਆਈ ਕਈ ਥਾਈਂ ਲਹਿ ਗਏ ਸਥਾਰ ਭਾਈ
ਸਿੰਘ ਦਬੀ ਆਉਂਦੇ ਸੁਧਾਸਰ ਵਲੇ ਭਾਰਾ ਮਚਿਆ ਸ਼ੋਰ ਕਕਾਰ ਭਾਈ
ਧਰਮ ਸਿੰਘ ਸ੍ਰਦਾਰ ਸ਼ਹੀਦ ਹੋਯਾ ਆ ਬਿਬੇਕਸਰ ਪਾਸ ਵਿਚਾਰ ਭਾਈ
ਜਿਥੇ ਹੁਣ ਹੈ ਕਟੜਾ ਰਾਮਗੜੀਆ ਰਾਮ ਸਿੰਘ ਡਿਗਾ ਜਥੇਦਾਰ ਭਾਈ
ਬੀਰ ਸਿੰਘ ਤੇ ਨਾਲ ਬਸੰਤ ਸਿੰਘ ਸੀ ਕੋਰ ਸਿੰਘ ਮੰਨਾ ਸਿੰਘ ਚਾਰ ਭਾਈ
ਪ੍ਰਾਗਦਾਸ ਦੇ ਚੌਕ ਦੇ ਪਾਸ ਜੂਝੇ ਬਨਿਆਂ ਥਾਨ ਉਥੇ ਯਾਦਗਾਰ ਭਾਈ
ਬੜੇ ਬੀਰ ਬਾਕੇ ਬਲੀ ਸੂਰਮੇ ਇਹ ਹੋ ਸ਼ਹੀਦ ਗਏ ਤੇਗਾਂ ਮਾਰ ਭਾਈ
ਅੰਤ ਗੁਰੂ ਕੇ ਬਾਗ ਕਰਤਾਰ ਸਿੰਘਾ ਜੋਰ ਪੈ ਗਿਆ ਜੰਗ ਦਾ ਭਾਰ ਭਾਈ

ਵਾਕ ਕਵੀ

ਸਿੰਘ ਲੜਦੇ ਮਰਦੇ ਮਾਰਦੇ ਜੀ ਨੇੜੇ ਆ ਗਏ ਗੁਰ ਅਸਥਾਨ ਵੀਰੋ
ਚੜੇ ਜੋਸ਼ ਸਿੰਘਾਂ ਤਾਈਂ ਆਣ ਭਾਰੇ ਨਜ਼ਰ ਪਿਆ ਆ ਗੁਰਾਂ ਥਾਨ ਵੀਰੋ
ਚੜੀਆਂਲਾਲੀਆਂ ਸਿੰਘਾਂਨੂੰ ਭਾਰੀਆਂਆ ਬਾਜੀ ਜਿਤ ਲਈ ਕਰਘਮਸਾਨ ਵੀਰੋ
ਨੇੜੇ ਆਣ ਪਹੁੰਚੇ ਗੁਰੂ ਧਾਮ ਦੇ ਹਾਂ ਵਧੇ ਹੌਂਸਲੇ ਸਿੰਘਾਂ ਦੇ ਆਨ ਵੀਰੋ
ਓਧਰ ਗਿਲਜੇ ਭੀ ਹਾਰ ਸਮਝ ਆਪਣੀ ਅਗਾ ਰੋਕ ਖੜੇ ਮੈਦਾਨ ਵੀਰੋ
ਫੌਜਾਂ ਅਫਸਰਾਂ ਨੇ ਡਾਹੀਆਂ ਘੇਰ ਕਰਕੇ ਪਏ ਭੌਂ ਕੇ ਫੇਰ ਦਰਾਨ ਵੀਰੋ
ਓਧਰਸਿੰਘਾਂਦਾਭੀ ਵਧਿਆ ਪੈਰ ਹੈਸੀ ਓਹਭੀ ਕੁਦਪਏ ਸ਼ੇਰਾਂ ਸਾਮਾਨ ਵੀਰੋ

ਐਲੀ ਐਲੀ ਅਕਾਲ ਅਕਾਲ ਹੋਯਾ ਗੂੰਜ ਉਠਿਆ ਫੇਰ ਅਸਮਾਨ ਵੀਰੋ
ਘੋੜੇ ਸਿੰਘਾਂ ਸਰਦਾਰਾਂ ਨੇ ਫੇਰ ਕਰਕੇ ਬੋਲਾ ਫੇਰਿਆ ਵਿਚ ਮੈਦਾਨ ਵੀਰੋ
ਕਹਿਆ ਖਾਲਸਾ ਜੀ ਤਕੜੇ ਹੋ ਜਾਵੋ ਬਾਜ਼ੀ ਜਿਤ ਲਈ ਸੁਜਾਨ ਵੀਰੋ
ਬਾਜਾਂ ਵਾਲਾ ਹੈ ਤੁਸਾਂ ਦੇ ਸਿਰਾਂ ਉਤੇ ਰਾਖਾ ਹਰ ਥਾਂ ਬਲੀ ਮਹਾਨ ਵੀਰੋ
ਅਜ ਓਸ ਦੀ ਆਨ ਸ਼ਾਨ ਉਤੇ ਸਿਧੇ ਮਥੇ ਹੋਵੋ ਕੁਰਬਾਨ ਵੀਰੋ
ਜੂਝ ਗਏ ਤੇ ਮਿਲੇਗੀ ਗੋਦ ਗੁਰ ਦੀ ਫਤਹ ਪਾਈ ਤੇ ਜਸ ਮਹਾਨ ਵੀਰੋ
ਦੋਹੀਂ ਪਾਸੀਂ ਹੈ ਜੇਤਵਾਂ ਗੁਣਾ ਸਾਡਾ ਵੈਰੀ ਹੋ ਰਹੇ ਨੇ ਪਰੇਸ਼ਾਨ ਵੀਰੋ
ਗੁਰੂ ਧਾਮ ਅਜਾਦ ਕਰਾ ਕਰਕੇ ਤੇਗਾਂ ਕਰਨ ਆਂ ਫੇਰ ਮਿਆਨ ਵੀਰੋ
ਜੰਗ ਅਜ ਦੇ ਤਈਂ ਕਰਤਾਰ ਸਿੰਘਾ ਯਾਦ ਕਰਨ ਸਦਾ ਮੁਸਲਮਾਨ ਵੀਰੋ

### ਗੁਰੂ ਕੇ ਬਾਗ ਵਿਚ ਜੰਗ ਦਾ ਜੋਰ

ਜਿਵੇਂ ਦਿਨ ਥੋੜ੍ਹਾ ਰਹਿੰਦਾ ਜਾਂਵਦਾ ਸੀ ਤਿਵੇਂ ਸਿੰਘ ਆ ਜੋਰ ਵਧਾਨ ਲਗੇ
ਬੰਨ੍ਹ ਤੁਮਲੇ ਵੈਰੀਆਂ ਨਾਲ ਜੁਟੇ ਤੇਗਾਂ ਢਾਲਾਂ ਦੇ ਉਤੇ ਖੜਕਾਨ ਲਗੇ
ਕਾਹਲੀਪਈ ਵਿਚ ਦਲਾਂ ਦੇ ਆਣ ਭਾਰੀ ਪਲੋਪਲੀ ਵਿਚ ਪੈਰ ਵਧਾਨ ਲਗੇ
ਸਤਿ ਸ੍ਰੀ ਅਕਾਲ, ਅਕਾਲ ਉਚੀ ਮਸਤ ਹੋ ਕੇ ਸਿੰਘ ਗਜਾਨ ਲਗੇ
ਸਾਬਰਅਲੀ ਆ ਸਿਪਾਹਸਾਲਾਰ ਅੜਯਾ ਮੁੜ ਗਿਲਜੇ ਜੋਰ ਦਿਖਾਨ ਲਗੇ
ਐਲੀ ਐਲੀ ਦੇ ਮਾਰਦੇ ਆਏ ਨਾਹਰੇ ਬੰਨ੍ਹ ਪੈਂਤੜੇ ਤੇਗਾਂ ਚਲਾਨ ਲਗੇ
ਕਟਾਵਢੀ ਹੋਈ ਦੋਹਾਂ ਪਾਸਿਆਂ ਥੀਂ ਕਾਹਲੇ ਪੈ ਕੇ ਲੇਖਾ ਮੁਕਾਨ ਲਗੇ
ਸੈ ਮਾਵਾਂ ਦੇ ਪੁਤ ਸ਼ਹੀਦ ਹੋਏ ਜਖਮੀ ਤੜਫਦੇ ਜਾਨਾਂ ਗਵਾਨ ਲਗੇ
ਕੜਾ ਕੜ ਸੜਾ ਸਾੜ ਹੋਣ ਲਗੀ ਦੜਾ ਦਾੜ ਆ ਡਿਗਣ ਜਵਾਨ ਲਗੇ
ਕਿਤੇ ਸਿਰ ਲਥੇ ਕਿਤੇ ਬਾਹਾਂ ਲਤਾਂ ਪਾਜੀ ਡਰ ਕੇ ਮੂੰਹ ਛੁਪਾਨ ਲਗੇ
ਸਮਾਂ ਬਣਿਆਂ ਡਾਢਾ ਡਰਾਵਣਾ ਉਹ ਖੰਡੇ ਢਾਲਾਂ ਤੇ ਗਾਜੀ ਖੜਕਾਨ ਲਗੇ
ਕਿਤੇ ਨੇਜੇ ਤੇ ਬਰਛੀਆਂ ਜੋਰ ਪਾਇਆ ਕਿਤੇ ਤੇਗਾਂ ਦੀ ਮਾਰ ਮਚਾਨ ਲਗੇ
ਹੋਏ ਸੂਰਮੇ ਲਹੂ ਲੁਹਾਨ ਸਾਰੇ ਖੇਲ ਹੋਲੀਆਂ ਰੰਗ ਉਡਾਨ ਲਗੇ
ਧਰਤੀ ਖੂਨ ਦੇ ਨਾਲ ਹੋ ਤਰ ਗਈ ਸੂਹੀ ਚੁੰਨੀ ਸੁਹਾਗ ਪਹਿਨਾਨ ਲਗੇ
ਸਾਬਰ ਅਲੀ ਅਗੇ ਹੀਰਾ ਸਿੰਘ ਅੜਿਆ ਦੋਵੇਂ ਸੂਰਮੇਂ ਵਾਰ ਬਚਾਨ ਲਗੇ

ਅੰਤ ਸਾਬਰ ਅਲੀ ਗਿਆ ਮਾਰਿਆ ਜੀ ਗਿਲਜੇ ਵੇਖ ਕਚੀਚੀਆਂ ਖਾਨ ਲਗੇ
ਸਿੰਘ ਪਏ ਅਰੜਾਇ ਕੇ ਕਰ ਹਲੇ ਖੇਤ ਵਢ ਕਿਰਸਾਨ ਵਿਛਾਨ ਲਗੇ
ਸਿੰਘ ਵਧਦੇ ਜਾਣ ਕਰਤਾਰ ਸਿੰਘਾ ਗਿਲਜੇ ਪੈਰ ਪਿਛਾਂਹ ਹਟਾਨ ਲਗੇ

ਤਥਾ

ਜੋਰ ਸਿੰਘਾਂ ਦਾ ਪਿਆ ਚੁਫੇਰਿਓਂ ਜਾਂ ਜਬਰਦਸਤ ਖਾਂ ਹੱਲਾ ਮਚਾਯਾ ਸੀ
ਕੱਦਾਵਾਰ ਜਵਾਨ ਬੇ ਹਦ ਹੈਸੀ ਘੋੜਾ ਕਢ ਮੈਦਾਨ ਨਚਾਯਾ ਸੀ
ਓਹਨੂੰ ਘੇਰਿਆ ਆਣ ਬਲਵੰਤ ਸਿੰਘ ਨੇ ਖੜਾ ਰਹਿ ਲਲਕਾਰ ਸੁਣਾਯਾ ਸੀ
ਪਟੇਬਾਜ ਦੋਵੇਂ ਚੰਗੇ ਸੂਰਮੇ ਸਨ ਜੁਟ ਪਏ ਅੱਖੀਂ ਖ਼ੂਨ ਛਾਯਾ ਸੀ
ਮਸਤ ਹਾਥੀਆਂ ਵਾਂਗ ਮੈਦਾਨ ਭਿੜੇ ਖੌਫ ਮਰਨ ਦਾ ਦੁਹਾਂ ਚੁਕਾਯਾ ਸੀ
ਚੰਗੇ ਜੰਗ ਦੇ ਫਨ ਦਿਖਾਏ ਦੋਹਾਂ ਵਾਹੁ ਵਾਹੁ ਵਾਲਾ ਬੋਲਾ ਆਯਾ ਸੀ
ਜਬਰਦਸਤ ਮੈਦਾਨ ਦੇ ਵਿਚ ਡਿਗਾ ਮਾਰ ਸਿੰਘ ਨੇ ਸੀਸ ਉਡਾਯਾ ਸੀ
ਮੌਤ ਵੇਖ ਭਰਾ ਦੀ ਦੁਖ ਲਗਾ ਰੁਸਤਮ ਖਾਂ ਲਲਕਾਰਦਾ ਆਯਾ ਸੀ
ਲੈ ਕੇ ਚੋਣਵੇਂ ਨਾਲ ਜਵਾਨ ਗਿਲਜੇ ਉਤੇ ਸਿੰਘਾਂ ਦੇ ਸਾਰ ਖੜਕਾਯਾ ਸੀ
ਅਗੋਂ ਸਿੰਘ ਭੀ ਸ਼ੇਰਾਂ ਦੇ ਵਾਂਗ ਪਏ ਸਰਫਾ ਮੌਤ ਦਾ ਉਕਾ ਚੁਕਾਯਾ ਸੀ
ਪਿਆ ਅਗੋਂ ਬਲਵੰਤ ਸਿੰਘ ਬੋਲ ਫਤਹ ਰੋਹ ਦਿਲਾਂ ਦੇ ਵਿਚ ਸਮਾਯਾ ਸੀ
ਦੋਵੇਂ ਸੂਰਮੇਂ ਵਿਚ ਮੈਦਾਨ ਡਿਗੇ ਕਰ ਹਕ ਅਦਾ ਦਿਖਾਯਾ ਸੀ
ਏਸੇ ਤਰਾਂ ਹੀ ਗੁਰੂ ਕੇ ਬਾਗ ਅੰਦਰ ਸਿੰਘਾਂ ਤੇਗਾਂ ਦੇ ਤਾਈਂ ਵਾਹਯਾ ਸੀ
ਸਿੰਘ ਵਧਦੇ ਅਗ੍ਹਾਂ ਕਰਤਾਰ ਸਿੰਘਾ ਆਣ ਗਿਲਜਿਆਂ ਹੌਂਸਲਾ ਢਾਹਯਾ ਸੀ

ਸਿੰਘਾਂ ਦੀ ਫਤਹ

ਚਲੀ ਬਾਗ ਦੇ ਵਿਚ ਆ ਤੇਗ ਭਾਰੀ ਸਿੰਘਾਂ ਮਾਰ ਕੇ ਵੈਰੀ ਖਪਾਇ ਬਹੁਤੇ
ਬੜੇ ਬੜੇ ਸਰਦਾਰ ਪਠਾਣ ਚੁਣਕੇ ਮਾਰ ਗਿਲਜੇ ਖਾਕ ਮਿਲਾਇ ਬਹੁਤੇ
ਅੰਤ ਛਡ ਕੇ ਵੈਰੀ ਮੈਦਾਨ ਨਠੇ ਹਾਥੀ ਜੰਗ ਦੇ ਵਿਚ ਮਰਵਾਇ ਬਹੁਤੇ
ਛਾਯਾ ਕੁਦਰਤੀ ਖੌਫ ਆ ਗਿਲਜਿਆਂ ਤੇ ਪਈ ਰਾਤ ਤੇ ਹੌਂਸਲੇ ਢਾਇ ਬਹੁਤੇ
ਛਡ ਗਏ ਮੈਦਾਨ ਲਾਹੌਰ ਵੰਨੇ ਮੂੰਹ ਕਰਕੇ ਘੋੜੇ ਦੁੜਾਇ ਬਹੁਤੇ
ਪਾਈ ਸਿੰਘਾਂ ਨੇ ਫਤਹ ਕਰਤਾਰ ਸਿੰਘਾ ਵਿਚ ਖੁਸ਼ੀ ਦੇ ਜੈਕਾਰੇ ਗਜਾਇ ਬਹੁਤੇ

ਵਾਕ ਕਵੀ

ਜੰਗ ਜਿਤ ਲਿਆ ਸਿੰਘਾਂ ਮਾਰ ਤੇਗਾਂ ਹਾਰੇ ਵਿਚ ਮੈਦਾਨ ਪਠਾਨ ਭਾਈ
ਬਹੁਤੇ ਅੱਧਿਓਂ ਸਿੰਘ ਸ਼ਹੀਦ ਹੋ ਗਏ ਵੈਰੀ ਚਾਰ ਹਿਸੇ ਮਾਰੇ ਜਾਨ ਭਾਈ
ਗੋਹਲਵੜ ਤੋਂ ਲੈ ਗੁਰੂ ਬਾਗ ਤੋੜੀ ਭਾਰੀ ਮਚਿਆ ਸੀ ਘਮਸਾਨ ਭਾਈ
ਕੋਹਾਂ ਵਿਚ ਲੋਥਾਂ ਪਈਆਂ ਰੁਲਦੀਆਂ ਸਨ ਕੌਣ ਗਿਣਤੀ ਕਰੇ ਪਛਾਨ ਭਾਈ
ਰੌਲਾ ਗਿਦੜਾਂ ਕੁਤਿਆਂ ਆਨ ਪਾਇਆ ਕਲਜੋਗਣਾਂ ਨਚੀਆਂ ਆਣ ਭਾਈ
ਬੜੇ ਬੜੇ ਸਰਦਾਰ ਸ਼ਹੀਦ ਹੋ ਗਏ ਦੋਹਾਂ ਧਿਰਾਂ ਦਾ ਹੋਯਾ ਨੁਕਸਾਨ ਭਾਈ
ਗੁਰੂ ਬਾਗ ਅੰਦਰ ਸਰਦਾਰ ਜੂਝੇ ਚੰਗੇ ਚੋਣਵੇਂ ਪੰਥ ਨਿਸ਼ਾਨ ਭਾਈ
ਹੀਰਾ ਸਿੰਘ ਗੰਡਾ ਸਿੰਘ, ਸਿੰਘ ਲਹਿਣਾ ਹੋਰ ਸਿੰਘ ਬਹੁਤੇ ਬਲਵਾਨ ਭਾਈ
ਰਣ ਸਿੰਘ ਗੰਡਾ ਸਿੰਘ ਭਾਗ ਸਿੰਘ ਸਜਣ ਸਿੰਘ ਬਹਾਦਰ ਸਿੰਘ ਮਾਨ ਭਾਈ
ਯੋਧੇ ਹੋਰ ਬਅੰਤ ਸ਼ਹੀਦ ਹੋਏ ਬਣਿਆਂ ਬਾਗ ਦੇ ਵਿਚ ਅਸਥਾਨ ਭਾਈ
ਸਾਕਾ ਦੀਪ ਸਿੰਘ ਦਾ ਕਹਿੰਦੇ ਸਿੰਘ ਇਸਨੂੰਭਾਰਾਜੰਗ ਹੋਯਾ ਹਠ ਠਾਨ ਭਾਈ
ਗੁਰੂ ਨਾਮ ਉਤੇ ਕਰਤਾਰ ਸਿੰਘਾ ਕੀਤਾ ਪੰਥ ਨੇ ਭਾਰਾ ਘਮਸਾਨ ਭਾਈ

ਸਿੰਘਾਂ ਦਾ ਡੇਰਾ

ਫੌਜ ਗਿਲਜਿਆਂ ਦੀ ਨੱਠੀ ਹਾਰ ਖਾ ਕੇ ਸਿੰਘ ਮੁੜੇ ਅਟਾਰੀ ਲੰਘਾ ਕੇ ਜੀ
ਸਾਂਭ ਵੈਰੀਆਂ ਦਾ ਅਸਬਾਬ ਸਾਰਾ ਅੰਮ੍ਰਿਤਸਰ ਆਏ ਫਤਹਿ ਪਾ ਕੇ ਜੀ
੦ਦਖਣ ਵਲ ਸਰੋਵਰੋਂ ਲਾ ਡੇਰੇ ਬੈਠੇ ਗੁਰਾਂ ਦਾ ਸ਼ੁਕਰ ਮਨਾ ਕੇ ਜੀ
ਜਖਮੀ ਢੂੰਡ ਕੇ ਸਭ ਸੰਭਾਲ ਲਏ ਤੇ ਸ਼ਹੀਦਾਂ ਨੂੰ ਕਠੇ ਕਰਾ ਕੇ ਜੀ
ਬਾਗ ਗੁਰੂ ਦੇ ਵਿਚ ਸਸਕਾਰ ਕੀਤਾ ਵਿਚ ਭਾਣੇ ਦੇ ਸ਼ੁਕਰ ਵਜਾ ਕੇ ਜੀ
ਗੁਰੂ ਧਾਮ ਅਜ਼ਾਦ ਕਰਾਇ ਲਿਆ ਸਿਰ ਧੜ ਸੰਦੀ ਬਾਜ਼ੀ ਲਾ ਕੇ ਜੀ
ਬਾਲ ਸਿੰਘ ਤਾਰਾ ਸਿੰਘ ਜਹੇ ਯੋਧੇ ਦਿਆਲ ਸਿੰਘ ਸਰਦਾਰ ਗਿਣਾ ਕੇ ਜੀ
ਰਹੇ ਅੰਮ੍ਰਿਤਸਰ ਕਰਤਾਰ ਸਿੰਘਾ ਕਢੇ ਗਿਲਜੇ ਤੇਗ ਚਲਾ ਕੇ ਜੀ

੦ਜਿਥੇ ਸਿੰਘਾਂ ਨੇ ਡੇਰੇ ਲਾ ਰਖੇ ਸਨ ਉਸ ਅਸਥਾਨ ਦਾ ਨਾਮ ਹੁਣ ਸ਼ਹੀਦ ਬੂੰਗਾ ਬਾਬਾ ਦੀਪ ਸਿੰਘ ਜੀ ਵਾਲਾ ਹੈ ਜੋ ਸਰੋਵਰ ਦੀ ਦੱਖਣ ਵਾਲੀ ਬਾਹੀ ਹੈ ।

ਹੋਰ ਸ਼ਹੀਦੀਆਂ

# ਬਾਬਾ ਗੁਰਬਖਸ਼ ਸਿੰਘ ਜੀ ਦੀ ਸ਼ਹੀਦੀ

ਤਰਨਤਾਰਨ ਆਯ ਜਦੋਂ ਦੀਪ ਸਿੰਘ ਜੰਗ ਗਿਲਜਿਆਂ ਨਾਲ ਮਚਾਨ ਸਮਝੋ
ਖਬਰਾਂ ਧੁਮੀਆਂ ਦੇਸ ਦੇ ਵਿਚ ਹੈਸਨ ਦੂਰ ਨੇੜਿਓਂ ਆਇ ਜਵਾਨ ਸਮਝੋ
ਮਿਸਲ ਖਾਸ ਸ਼ਹੀਦਾਂ ਦਾ ਨਾਮ ਜਿਸਦਾ ਅਨੰਦਪੁਰ ਸੀ ਤਦੋਂ ਸੁਜਾਨ ਸਮਝੋ
ਸੁਧਾਸਰ ਦਾ ਉਨਾਂ ਭੀ ਹਾਲ ਸੁਣਿਆਂ ਬੇਅਦਬੀ ਕਰਨ ਪਠਾਨ ਸਮਝੋ
ਦੀਪ ਸਿੰਘ ਆਯਾ ਦਮਦਮੇ ਵਲੋਂ ਗੁਰੂ ਧਾਮ ਆਜ਼ਾਦ ਕਰਾਨ ਸਮਝੋ
ਖੂਨ ਉਨਾਂ ਦਾ ਭੀ ਜੋਸ਼ ਮਾਰ ਆਯਾ ਮਿਸਲ ਹੋਈ ਤਿਆਰ ਮਹਾਨ ਸਮਝੋ
ਜਥੇਦਾਰ ਗੁਰਬਖਸ਼ ਸਿੰਘ ਵਿਚ ਉਨਾਂ† ਲੇਲਾਂ ਵਾਲਾ ਭਾਰੀ ਬਲਵਾਨ ਸਮਝੋ
ਸੁਧ ਸਿੰਘ ਦਕੋਹੇ*ਦਾ ਬਲੀ ਬਾਂਕਾ ਸਿੱਖੀ ਸਿਦਕ ਅੰਦਰ ਮਸਤਾਨ ਸਮਝੋ
ਤੀਜਾ ਨਾਲ ਦਰਗਾਹਾ ਸਿੰਘ ਮੁਖੀਆ ਸੀ ਸ਼ਾਹ ਜ਼ੋਰ ਤੇ ਮਰਦ ਮੈਦਾਨ ਸਮਝੋ
ਹੋ ਪਏ ਤਿਆਰ ਕਰਤਾਰ ਸਿੰਘਾ ਅੰਮ੍ਰਿਤਸਰ ਵਲੇ ਮੂੰਹ ਰਖਾਨ ਸਮਝੋ

### ਸ੍ਰੀ ਅਨੰਦਪੁਰੋਂ ਸਿੰਘਾਂ ਦੀ ਚੜ੍ਹਾਈ

ਸਿੰਘ ਚਾਰ ਹਜ਼ਾਰ ਕੁ ਨਾਲ ਲੈ ਕੇ ਬਾਬੇ ਅਨੰਦਪੁਰੋਂ ਚੜ੍ਹਾਈ ਕੀਤੀ
ਦੀਪ ਸਿੰਘ ਜੀ ਦੇ ਨਾਲ ਮਿਲਣ ਖਾਤਰਲੰਮਾ ਸਫਰਕਰਕੇਵਡੀ ਧਾਈ ਕੀਤੀ
ਮਾਰੋ ਮਾਰ ਕਰਦੇ ਸਿੰਘ ਚਲੇ ਆਉਂਦੇ ਮਤੇ ਰੋਹ ਵਿਚ ਕਦਮ ਉਠਾਈ ਕੀਤੀ
ਗੁਰੂ ਘਰ ਆਜ਼ਾਦ ਕਰਾਣ ਖਾਤਰ ਚਲੇ ਆਉਂਦੇ ਧੂੜ ਧੁਮਾਈ ਕੀਤੀ
ਏਧਰ ਦੀਪਸਿੰਘ ਜੀਤਰਨਤਾਰਨੋ ਚੜ੍ਹ ਜਾ ਪਹਿਲਾਂ ਹੀ ਭਾਰੀ ਲੜਾਈ ਕੀਤੀ
ਆਪੋ ਵਿਚ ਦੋਵੇਂ ਦਲ ਮਿਲੇ ਨਾ ਸਿਖੀ ਪਰੇਮ ਨੇ ਖਿਚ ਖਿਚਾਈ ਕੀਤੀ
ਦਿਨ ਦੂਸਰੇ ਆ ਸੁਧਾਸਰ ਪਹੁੰਚੇ ਗਲ ਸੁਣ ਭਾਰੀ ਪਛੁਤਾਈ ਕੀਤੀ
ਮਿਲ ਆਣਕੇ ਵੀਰਾਂ ਨੂੰ ਵੀਰ ਸਕੇ ਪੀੜ ਪੰਥ ਦੀ ਪੁਛ ਪੁਛਾਈ ਕੀਤੀ
ਜੰਗ ਸੁਣ ਕਰਕੇ ਦੀਪ ਸਿੰਘ ਜੀ ਦਾ ਬੜੀ ਖਾਲਸੇ ਨੇ ਵਡਿਆਈ ਕੀਤੀ
ਗੁਸਾ ਚੜ੍ਹਿਆ ਬਹੁਤ ਕਰਤਾਰ ਸਿੰਘਾ ਹੈਸੀ ਜ਼ਾਲਮਾਂ ਬੁਰੀ ਤਬਾਹੀ ਕੀਤੀ

†ਲਾਲ ਪਿੰਡ ਜ਼ਿਲਾ ਲਾਹੌਰ ਵਿਚ ਖੇਮਕਰਨ ਦੇ ਪਰਗਣੇ ਵਿਚ ਹੈ।
*ਇਹ ਦਕੋਹਾ ਅੰਮ੍ਰਿਤਸਰ ਜਿਲੇ ਵਿਚ ਹੈ।

ਲਾਹੌਰੋਂ ਫੌਜ ਦੀ ਚੜ੍ਹਾਈ

ਗਈ ਗਿਲਜ਼ਿਆਂ ਦੀ ਫੌਜ ਹਾਰ ਖਾਕੇ ਸੁਣ †ਸ਼ਾਹ ਤੈਮੂਰ ਪਛਤਾਂਵਦਾ ਏ
ਕਠੇ ਕਰ ਫੌਜੀ ਸੂਦਾਰ ਸਾਰੇ ਗਾਲਾਂ ਦੇਂਵਦਾ ਬਹੁਤ ਧਮਕਾਂਵਦਾ ਏ
ਤੁਸੀਂ ਸਿੰਘਾਂ ਤੋਂ ਖਾਕੇ ਹਾਰ ਆਏ ਚੰਗੀ ਤਰਾਂ ਬੇਸ਼ਰਮ ਕਰਾਂਵਦਾ ਏ
ਉਸੇ ਵਕਤ ਸੂਹੇ ਦਿਲੀ ਖਬਰ ਜਾ ਕੇ ਲੂਣ ਤਾਜ਼ਿਆਂ ਫਟਾਂ ਤੇ ਲਾਂਵਦਾ ਏ
ਅੰਮ੍ਰਿਤਸਰ ਹੋਏ ਸਿੰਘ ਬਹੁਤ ਕਠੇ ਉਤੇ ਚੜਣ ਲਾਹੌਰ ਸੁਣਾਂਵਦਾ ਏ
ਸੁਣਦੇ ਸਾਰ ਤੈਮੂਰ ਸ਼ਾਹ ਖਾ ਗੁਸਾ ਗਿਲਜ਼ਾ ਅਨ ਹਜ਼ਾਰ ਚੜ੍ਹਾਂਵਦਾ ਏ
ਖਾਂ ਜਹਾਨ ਤੇ ਸਰ ਬੁਲੰਦ ਖਾਂ ਨੂੰ ਦਾਰੂ ਸਿਕਾ ਬੇਅੰਤ ਦਿਵਾਂਵਦਾ ਏ
ਜ਼ਾਲਮ ਖਾਂ ਤੇ ਨਾਹਰ ਖਾਂ ਨਾਲ ਕੀਤੇ ਹੋਰ ਕਈ ਸਰਦਾਰ ਚਲਾਂਵਦਾ ਏ
ਅੰਮ੍ਰਿਤਸਰ ਤੋਂ ਸਿੰਘਾਂ ਨੂੰ ਧਕ ਕਢੋ ਨਾਲ ਜ਼ੋਰ ਸ਼ਾਹਜ਼ਾਦਾ ਸੁਣਾਂਵਦਾ ਏ
ਲੈਕੇ ਫੌਜ ਜਹਾਨ ਖਾਂ ਬਣ ਆਗੂ ਕਦਮ ਵਿਚ ਗੁਮਾਨ ਉਠਾਂਵਦਾ ਏ
ਏਧਰ ਸਿੰਘਾਂ ਨੂੰ ਭੀ ਹੋਈ ਖਬਰ ਸਾਰੀ ਵੈਰੀ ਲਾਹੌਰ ਤੋਂ ਆਂਵਦਾ ਏ
ਕਲ ਹੋਏਗਾ ਜੰਗ ਕਰਤਾਰ ਸਿੰਘਾ ਵੇਖ ਕੀਹ ਕਰਤਾਰ ਦਿਖਾਂਵਦਾ ਏ

ਸਿੰਘਾਂ ਦੇ ਤਿਆਰੇ

ਏਧਰ ਸਿੰਘ ਤਿਆਰੀਆਂ ਕਰਨ ਲਗੇ ਕਲ ਅਸਾਂ ਸ਼ਹੀਦੀਆਂ ਪਾਣੀਆਂ ਜੀ
ਇਨਾਂ ਜਾਲਮਾਂ ਨੇ ਜੁਲਮ ਅਤ ਕੀਤੇ ਖੂਬ ਲਜ਼ਤਾਂ ਕਲ ਚਖਾਣੀਆਂ ਜੀ
ਗੁਰੂ ਧਾਮ ਦੀ ਕਰਨ ਬੇਅਦਬੀ ਇਹ ਆਉਂਦੇ ਬੰਨਕੇ ਚੰਦਰੇ ਢਾਣੀਆਂ ਜੀ
ਭਾਂਬੜ ਦੁਖਾਂ ਦੇ ਬਲਦੇ ਵਿਚ ਹਿਰਦੇ ਅੱਗਾਂ ਖੂਨ ਪਾ ਸਭ ਬੁਜਾਣੀਆਂ ਜੀ
ਮਾਰ ਗਿਲਜ਼ਿਆਂ ਵਹਿਸ਼ੀਆਂਜਾਲਮਾਂਨੂੰ ਲਾਹ ਮੁੰਡੀਆਂ ਖਾਕ ਰੁਲਾਣੀਆ ਜੀ
ਥਾਉਂ ਥਾਂ ਸਭ ਸਿੰਘ ਤਿਆਰ ਹੋਏ ਤੇਗਾਂ ਵਿਚ ਮੈਦਾਨ ਚਲਾਣੀਆਂ ਜੀ
ਹਥ ਵੇਖਿਆਂ ਬਿਨਾਂ ਨ ਟਲਣਗੀਆਂ ਫੌਜਾਂ ਕਾਬਲੀ ਇਹ ਜਰਵਾਣੀਆਂ ਜੀ
ਮੰਦਰਢਾਹਿਆ ਤਾਲ ਬਰਬਾਦ ਕੀਤਾਸਾਥੋਂ ਜਰੀਆਂਕਿਸ ਤਰਾਂ ਜਾਣੀਆਂ ਜੀ
ਕਲ ਇਕ ਤੋਂ ਇਕ ਕਰ ਦੇਵਣੀਂ ਏਂ ਛੇੜਾਂ ਨਿਤਦੀਆਂ ਇਹ ਮੁਕਾਣੀਆਂ ਜੀ
ਸਿੰਘ ਹੋਇ ਤਿਆਰ ਕਰਤਾਰ ਸਿੰਘਾ ਤੇਗਾਂ ਵਿਚ ਮੈਦਾਨ ਖੜਕਾਣੀਆਂ ਜੀ

†ਸ਼ਾਹ ਤੈਮੂਰ ਅਹਿਮਦ ਸ਼ਾਹ ਅਬਦਾਲੀ ਦਾ ਪੁਤਰ ਸੀ।

ਤਥਾ

ਦਿਨ ਮੱਘਰ ਦੇ ਪੈਂਦੀ ਠੰਡ ਹੈਸੀ ਸਿੰਘ ਤੜਕੇ ਉਠ ਅਸ਼ਨਾਨ ਕਰਦੇ
ਮਥਾ ਟੇਕ ਸ੍ਰੀ ਹਰਿਮੰਦਰ ਸਾਹਿਬ ਬਾਣੀ ਪੜਦੇ ਭਜਨ ਭਗਵਾਨ ਕਰਦੇ
ਨਿਤਨੇਮ ਕਰ ਕੇ ਪਰਭਾਤ ਵੇਲੇ ਕਠੇ ਹੋਕੇ ਸਰਦਾਰ ਧਿਆਨ ਕਰਦੇ
ਜਥੇ ਵੰਡ ਦਿਤੇ ਵਖੋ ਵਖ ਸਾਰੇ ਦਾਰੂ ਸਿਖਾ ਤਿਆਰ ਸਮਾਨ ਕਰਦੇ
ਜੰਞ ਚੜਨੀਅਜਸ਼ਹੀਦਾਂ ਦੀ ਜੀ ਲਾੜਾ ਤਯਾਰ ਗੁਰਬਖਸ਼ ਸਿੰਘਆਨ ਕਰਦੇ
ਪਹਿਨ ਕਪੜੇ ਕੇਸਰੀ ਲਏ ਸਭਨਾਂ ਘੋੜੇ ਸਾਫ ਤਿਆਰ ਜਵਾਨ ਕਰਦੇ
ਗੁਰੂ ਚੱਕ ਤੋਂ ਨਿਕਲਕੇ ਬਾਹਰ ਖੜੇ ਸਿੰਘ ਪੰਜ ਹਜ਼ਾਰ ਬਿਵਾਨ ਕਰਦੇ
ਮਾਲਾਂ ਵਾਲੀਆਂ ਬਾਵਾਂ ਤੇ ਬੈਠ ਗਏ ਤੋੜੇ ਦਾਗ ਕੇ ਸਾਫ ਨਿਸ਼ਾਨ ਕਰਦੇ
ਭੁਖੇ ਸ਼ੇਰ ਸ਼ਿਕਾਰ ਦੀ ਤਾਕ ਅੰਦਰ ਬੈਠੇ ਵੈਰੀ ਦੀ ਤਾੜ ਪਛਾਨ ਕਰਦੇ
ਢੁਕੇ ਵੈਰੀ ਆ ਨੇੜੇ ਕਰਤਾਰ ਸਿੰਘਾ ਵੇਖੋ ਕਿਸਤਰ੍ਹਾਂ ਸਿੰਘ ਘਮਸਾਨ ਕਰਦੇ

ਪਹਿਲੀ ਝੜਪ

ਮਾਰੋਮਾਰ ਕਰਦੀ ਫੌਜ ਚਲੀ ਆਉਂਦੀ ਮੱਲ ਸਿੰਘ ਭੀ ਮੋਰਚੇ ਬਹਿਗਏ ਸਨ
ਜਦੋਂ ਐਨ ਗਿਲਜੇ ਹੇਠ ਮਾਰ ਆਏ ਭੁੰਨਣ ਵੈਰੀਆਂ ਨੂੰ ਸਿੰਘ ਡਹਿ ਗਏ ਸਨ
ਤੋੜੇਡੰਭੇ ਜੁਵਾਲਾ ਬਿਮੰਤੀਆਂ ਤੇ ਗਿਲਜੇ ਵਾਂਗ ਮੁਨਾਰਿਆਂ ਢਹਿ ਗਏ ਸਨ
ਤੜਾ ਤਾੜ ਸੜਾਂ ਸਾੜ ਹੋਣ ਲਗੀ ਸੱਥਰ ਸੈ ਜਵਾਨਾਂ ਦੇ ਪੈ ਗਏ ਸਨ
ਹੇਠ ਉਤੇ ਜਦੋਂ ਬਾੜਾ ਝਾੜੀਆਂ ਆ ਢੰਗ ਵੇਖ ਕੇ ਕਾਬਲੀ ਰਹਿ ਗਏ ਸਨ
ਉਹਤਾਂ ਆਇਸੀ ਮਾਰਤੇਚੁਪਕੀਤੇ ਚਾ ਆਦਿਆਂ ਦੇਉ ਸਾਰੇ ਲਹਿ ਗਏ ਸਨ
ਸਿੰਘਾਂ ਆਉਂਦਿਆਂਦੀ ਭੂਤਛਾਤੀਘਤੀ ਪਿਛ੍ਹਾਂਹਟਬਿਲੀ ਵਾਂਗੂ ਛਹਿ ਗਏ ਸਨ
ਫੌਜੀ ਅਫਸਰਾਂ ਨੂੰ ਆਈ ਹੋਸ਼ ਓਦੋਂ ਮੌਤ ਨਦੀ ਜਾਂ ਸੈਂਕੜੇ ਵਹਿ ਗਏ ਸਨ
ਫੌਜਾਂ ਪਿਛ੍ਹਾਂ ਹਟਾ ਸੰਭਾਲ ਕੀਤੀ ਪਹਿਲੇ ਹਥ ਜਵਾਨ ਮਰ ਸੌ ਗਏ ਸਨ
ਠੰਡੇ ਜੋਸ਼ ਹੋ ਗਏ ਕਰਤਾਰ ਸਿੰਘਾ ਹਾਰ ਹੇਊ ਫਰੇਸ਼ਤੇ ਕਹਿ ਗਏ ਸਨ

ਭਾਰੀ ਜੰਗ

ਗੁਸਾ ਖਾਕੇ ਖਾਨ ਜਹਾਨ ਨੇ ਜੀ ਫੌਜਾਂ ਡਾਹੀਆਂ ਆਣ ਵੰਗਾਰ ਭਾਈ

ਹਲ ਗਿਲਜਿਆਂ ਨੇ ਕੀਤਾ ਜ਼ੋਰ ਦੇਕੇ ਐਲੀ ਅਕਬਰ ਮੂਹੋਂ ਉਚਾਰ ਭਾਈ
ਆਏ ਨਸ ਪੈ ਗਏ ਗਲ ਖਾਲਸੇ ਦੇ ਅਗੋਂ ਸ਼ਿੰਹ ਉਠੇ ਲਲਕਾਰ ਭਾਈ
ਸਤਿ ਸ੍ਰੀ ਅਕਾਲ ਗਜਾ ਉੱਚੀ ਅਗੋ ਵਧ ਆਏ ਸਰਦਾਰ ਭਾਈ
ਮੀਂਹ ਅਗ ਤੇ ਸਾਰ ਵਰ੍ਹਨ ਲਗਾ ਜੁਟੇ ਦਲ ਦੋਵੇਂ ਜ਼ੋਰ ਧਾਰ ਭਾਈ
ਏਧਰ ਸਿੰਹ ਤੇ ਦੂਸਰੀ ਤਰਫ ਗਿਲਜੇ ਭਰੇ ਦੋਹਾਂ ਦੇ ਵਿਚ ਬਲਕਾਰ ਭਾਈ
ਪੈਦਲ ਪੈਦਲਾਂ ਦੇ ਨਾਲ ਜੁਟ ਪਏ ਜਟੇ ਨਾਲ ਅਫਸਰਾਂ ਅਸਵਾਰ ਭਾਈ
ਖਟਾਖਟਤੇਗਾਂ ਢਾਲੀਂ ਖੜਕਪਈਆਂ ਭਾਂਡੇ ਅੜਦੇ ਜਿਵੇਂ ਠਠਿਆਰ ਭਾਈ
ਮਚੀ ਵਾਢ ਤਲਵਾਰ ਦੀ ਆਣ ਭਾਰੀ ਲਥੇ ਪਲਾਂ ਦੇ ਵਿਚ ਸਥਾਰ ਭਾਈ
ਸਰਫਾ ਮੌਤ ਦਾ ਰਿਹਾ ਦੋਹੀਂ ਤਰਫੀਂ ਰਹੇ ਸੂਰਮੇ ਜੌਹਰ ਦਿਖਾਰ ਭਾਈ
ਉਤੇ ਮੁਰਦਿਆਂ ਦੇ ਚੜ੍ਹ ਗਏ ਮੁਰਦੇ ਵਢੀ ਜਿਵੇਂ ਕਿਸਾਨ ਜਵਾਰ ਭਾਈ
ਏਧਰ ਸਿੰਘ ਸਰਦਾਰ ਲਲਕਾਰ ਰਹੇ ਓਧਰ ਗਿਲਜੇ ਸਿਪਾਹ ਸਲਾਰ ਭਾਈ
ਉਠੀ ਧੂੜ ਤੇ ਮਚਿਆ ਸ਼ੋਰ ਭਾਰਾ ਆਣ ਚਮੇ ਅਕਾਸ਼ ਗਬਾਰ ਭਾਈ
ਇਕ ਪਹਿਰ ਹੋਯਾ ਜੰਗ ਖਹਿ ਭਾਰਾ ਚਲੀ ਗਜ਼ਬ ਦੀ ਤਦੋਂ ਤਲਵਾਰ ਭਾਈ
ਪੱਲਾ ਕੋਈ ਨ ਹਿਲਦਾ ਨਜ਼ਰ ਔਂਦਾ ਹੋਯਾ ਮੌਤ ਦਾ ਗਰਮ ਬਾਜ਼ਾਰ ਭਾਈ
ਚੰਗੇ ਸੂਰਮੇ ਭਿੜੇ ਕਰਤਾਰ ਸਿੰਘਾ ਲਹੂ ਮਿੱਝ ਦੀ ਦਿਸਦੀ ਗਾਰ ਭਾਈ

## ਗਿਲਜਿਆ ਦਾ ਜੋਰ

ਖਾਂ ਜਹਾਨ ਬੁਲੰਦ ਖਾਂ ਨਾਹਰਾ ਖਾਂ ਨੇ ਫੌਜਾਂ ਇਕੋ ਹੀ ਵਾਰ ਝੁਕਾਈਆਂ ਨੇ
ਐਲੀ ਐਲੀ ਪੁਕਾਰਦੇ ਪਏ ਗਿਲਜੇ ਧੂੜਾ ਰਣ ਦੇ ਵਿਚ ਧੁਮਾਈਆਂ ਨੇ
ਇਕੇ ਵਾਰ ਪਏ ਗਲ ਖਾਲਸੇ ਦੇ ਤੇਗਾਂ ਵਿਚ ਮੈਦਾਨ ਦੇ ਵਾਹੀਆਂ ਨੇ
ਲੋਹੇ ਨਾਲ ਮੜੇ ਗਿਲਜੇ ਕਦ ਭਾਰੇ ਆ ਦਲੇਰੀਆਂ ਖੂਬ ਦਿਖਾਈਆਂ ਨੇ
ਭਾਵੇਂ ਸਿੰਘ ਅੜੇ ਭਾਰੇ ਜੋਰ ਲਾਕੇ ਮਾਰ ਗਿਲਜਿਆ ਸਫਾਂ ਧਚਾਈਆਂ ਨੇ
ਦਦ ਲੈ ਆਏ ਸੁਧਾਸਰ ਵੱਲੇ ਥਾਵਾਂ ਸਿੰਘਾਂ ਦੇ ਪਾਸੋਂ ਛੁਡਾਈਆਂ ਨੇ
ਬਹੁਤ ਸਿੰਘ ਸ਼ਹੀਦ ਮੈਦਾਨ ਹੋਏ ਚਪੇ ਚੱਪੇ ਸ਼ਹੀਦੀਆਂ ਪਾਈਆਂ ਨੇ
ਡਿਠਾ ਹਾਲ ਸੂਦਾਰਾਂ ਕਰਤਾਰ ਸਿੰਘ ਰੌਹ ਦੇ ਫਤਹ ਗਜਾਈਆਂ ਨੇ

ਬਾਬਾ ਗੁਰਬਖਸ਼ ਸਿੰਘ ਜੀ

ਚੋਰੀ ਚੁਰੱਸਤੀ ਅਟਾਰੀਓਂ ਲੰਘ ਆਏ ਮਾਰ ਸਿੰਘਾਂ ਦੇ ਤਾਈਂ ਦਬਾ ਭਾਈ
ਡਿੱਠਾ ਹਾਲ ਬਾਬੇ ਗੁਰਬਖਸ਼ ਸਿੰਘ ਨੇ ਦਿਤਾ ਸੂਰਮੇ ਨੇ ਮੁਛੀਂ ਤਾ ਭਾਈ
ਘੋੜਾ ਫੇਰ ਕੇ ਡਕਿਆ ਖਾਲਸੇ ਨੂੰ ਗਜ ਸ਼ੇਰ ਦੇ ਵਾਂਗ ਸੁਣਾ ਭਾਈ
ਤੁਸੀਂ ਮਿਸਲ ਸ਼ਹੀਦਾਂ ਦੀ ਖਾਲਸਾ ਜੀ ਲਵੋ ਅਜ ਸ਼ਹੀਦੀਆਂ ਪਾ ਭਾਈ
ਖਤਰੇ ਵਿਚ ਹੈ ਧਰਮ ਅਸਥਾਨ ਪਿਆ ਤੇਗਾਂ ਮਾਰ ਕੇ ਲਵੋ ਛੁਡਾ ਭਾਈ
ਗਿਲਜੇ ਧਰਨ ਨਾ ਪੈਰ ਦਰਬਾਰ ਅੰਦਰ ਢਾਲ ਹਿਕਾਂ ਦੀ ਲਵੋ ਬਣਾ ਭਾਈ
ਗੁਰੂ ਧਾਮ ਦੀ ਕਰਨ ਬੇ ਅਦਬੀ ਇਹ ਲਾਹ ਮਾਰਕੇ ਇਹਨਾਂ ਦੇ ਚਾ ਭਾਈ
ਗੁਰੂ ਘਰ ਤੇ ਹੋ ਸ਼ਹੀਦ ਜਾਵੋ ਮਾਰ ਵੈਰੀਆਂ ਤਾਈਂ ਖਪਾ ਭਾਈ
ਇਹਨਾਂ ਦੇਹਾਂ ਨੇ ਆਵਣਾਂ ਕੰਮ ਨਾਹੀਂ ਅਜ ਗੁਰੂ ਲੇਖੇ ਦੇਵੋ ਲਾ ਭਾਈ
ਬਾਜਾਂ ਵਾਲਾ ਹੈ ਤੁਸਾਂ ਦੇ ਸਿਰ ਉਤੇ ਰਾਖਾ ਪੰਥ ਦਾ ਸੁਣੋ ਦਾਨਾ ਭਾਈ
ਪਿਛਾਂ ਹਟਣਾ ਹੈ ਕੰਮ ਪਾਜੀਆਂ ਦਾ ਮਰਦ ਡਿਗਦੇ ਪੈਰ ਵਧਾ ਭਾਈ
ਗੁਰੂ ਧਾਮ ਨੂੰ ਛਡ ਕੇ ਜਾਓ ਕਿਥੇ ਲੇਖੇ ਦਿਹੋ ਸਰੀਰਾਂ ਨੂੰ ਲਾ ਭਾਈ
ਹੋ ਗਏ ਸ਼ਹੀਦ ਤਾਂ ਮੁਕਤ ਹੋਏ ਲੇਖੇ ਜਮਾਂ ਦੇ ਗਏ ਮੁਕਾ ਭਾਈ
ਫਤਹ ਪਾਈ ਤਾਂ ਖੁਸ਼ੀਆਂ ਗੁਰੂ ਦੀਆਂ ਦੋਹੀਂ ਹਥੀਂ ਲੱਡੂ ਸਾਡੇ ਆ ਭਾਈ
ਮਾਰੋ ਤੇਗ ਦੀ ਮਾਰ ਅਹੀ ਖਾਲਸਾ ਜੀ ਦਿਹੋ ਵੈਰੀਆਂ ਖਾਕ ਰਲਾ ਭਾਈ
ਲਵੋ ਪੈਰ ਜਮਾ ਕਰਤਾਰ ਸਿੰਘਾ ਮਾਰ ਗਿਲਜੇ ਦੇਵੋ ਭਜਾ ਭਾਈ

ਸਿੰਘਾਂ ਨੇ ਅਕਾਲ ਤਖਤ ਦੇ ਪਿਛੇ ਘੋਰ ਜੰਗ ਕਰਣਾ

ਘੋੜੇ ਛੋੜ ਸਰਦਾਰ ਜਾਂ ਹੋਏ ਅਗੇ ਸਿੰਘ ਮੂੰਹੋਂ ਅਕਾਲ ਗਜਾਂਵਦੇ ਨੇ
ਇਕ ਦਮ ਪੈਰਾਂ ਉਤੇ ਖੜੇ ਹੋਕੇ ਤੇਗਾਂ ਰੋਹ ਦੇ ਵਿਚ ਚਲਾਂਵਦੇ ਨੇ
ਵਧੇ ਆਉਂਦੇ ਗਿਲਜੇ ਜੋਰ ਦਈ ਇਕ ਦਮ ਠਲਾਂ ਸਿੰਘ ਪਾਂਵਦੇ ਨੇ
ਸੁਧਾ ਸਿੰਘ ਦਯਾਲ ਸਿੰਘ ਬਾਲ ਸਿੰਘ ਜੀ ਵਲ ਵੈਰੀਆਂ ਕਦਮ ਵਧਾਂਵਦੇ ਨੇ
ਤੇਗਾਂ ਮਾਰੀਆਂ ਵਧ ਬਸੰਤ ਸਿੰਘ ਤੇ ਗੁਰਬਖਸ਼ ਸਿੰਘ ਜੀ ਵੈਰੀ ਢਾਂਵਦੇ ਨੇ
ਓਧਰ ਸਰ ਬੁਲੰਦ ਜਹਾਨ ਖਾਂ ਭੀ ਘੋੜੇ ਛੋੜ ਦੋਵੇਂ ਅਗੇ ਆਂਵਦੇ ਨੇ
ਨਾਹਰੇ ਮਾਰਦੇ ਫੌਜਾਂ ਨੂੰ ਦੇ ਤਾਹਨੇ ਚੰਗੇ ਢੰਗ ਦੇ ਉਤੇ ਲੜਾਂਵਦੇ ਨੇ

ਏਧਰ ਸਿੰਘ ਭੀ ਰੋਹ ਦੇ ਵਿਚ ਮਤੇ ਬੁਰੀ ਮਾਰ ਤਲਵਾਰ ਮਚਾਂਵਦੇ ਨੇ
ਹੱਲਾ ਖਾਲਸੇ ਨੇ ਕੀਤਾ ਜਿਸ ਵੇਲੇ ਅੱਲਾ ਵੈਰੀ ਨੂੰ ਯਾਦ ਕਰਾਂਵਦੇ ਨੇ
ਮਾਰੋ ਫੜੋ ਦੀ ਆਣ ਪੁਕਾਰ ਪੈ ਗਈ ਹਥੋਂ ਹੱਥੀ ਹੋ ਜ਼ੋਰ ਅਜਮਾਵਦੇ ਨੇ
ਬੁਰੀ ਆਣਕੇ ਮੌਤ ਦੀ ਮਾਰ ਮਚੀ ਸੱਥਰ ਪੈ ਜਵਾਨਾਂ ਦੇ ਜਾਂਵਦੇ ਨੇ
ਪਏ ਮੁਰਦ ਜਖਮੀ ਤੜਪ ਰਹੇ ਦਲੀ ਮਲੀ ਹੋ ਜਿੰਦਾਂ ਗਵਾਂਵਦੇ ਨੇ
ਕਿਤੇ ਬਾਬੇ ਗੁਰਬਖਸ਼ ਸਿੰਘ ਵਾਢ ਪਾਈ ਨਿਹਾਲ ਸਿੰਘ ਜੀਧੂੜ ਧੁਮਾਂਵਦੇ ਨੇ
ਮੁਦਾ ਗਲ ਕਾਹਦੀ ਜੰਗ ਹੋਯਾ ਭਾਰਾ ਉਤੇ ਲੋਥ ਤੇ ਲੋਥ ਚੜਾਂਵਦੇ ਨੇ
ਦੋਹਾਂ ਪਾਸਿਆਂ ਦੇ ਘਾਣ ਲਥ ਗਏ ਅੜੇ ਖੜੇ ਨਾ ਪੈਰ ਹਟਾਂਵਦੇ ਨੇ
ਘੋਰ ਜੰਗ ਹੋਯਾ ਕਰਤਾਰ ਸਿੰਘਾ ਸਿੰਹ ਬਹੁਤ ਸ਼ਹੀਦੀਆਂ ਪਾਂਵਦੇ ਨੇ

### ਵਾਕ ਕਵੀ

ਸਾਰਾ ਦਿਨ ਰਹੀ ਸਾਰ ਦੀ ਮਾਰ ਮਚੀ ਜੋਰ ਹਦੋਂ ਪਰੇ ਸਿੰਘਾਂ ਲਾਯਾ ਸੀ
ਘੱਟ ਗਿਲਜਿਆਂ ਭੀ ਕੀਤੀ ਮੂਲ ਨਾਹੀਂ ਜੋਸ਼ ਵਧ ਮੈਦਾਨ ਦਿਖਾਯਾ ਸੀ
ਗਿਲਜੇ ਵਲ ਦਰਬਾਰ ਦੇ ਅਗ੍ਹਾਂ ਵਧਦੇ ਵਹਿਮ ਉਨ੍ਹਾਂ ਦੇ ਚਿਤ ਸਮਾਯਾ ਸੀ
ਗੁਰੂ ਧਾਮ ਬਰਬਾਦ ਉਹ ਕਰਨ ਚਾਹੁੰਦੇ ਸਿੰਘਾਂ ਜੋਰ ਦੇ ਨਾਲ ਬਚਾਯਾ ਸੀ
ਭਾਵੇਂ ਕਈ ਹਜ਼ਾਰ ਸ਼ਹੀਦ ਹੋਏ ਚਾਉ ਵੈਰੀਆ ਦਾ ਮਾਰ ਲਾਹਯਾ ਸੀ
ਡਕ ਤਖਤ ਅਕਾਲ ਤੋਂ ਪਰੇ ਰਖੇ ਸਿਰ ਤਲੀ ਧਰ ਜੰਗ ਮਚਾਯਾ ਸੀ
ਹੋ ਗਏ ਸਰਦਾਰ ਸ਼ਹੀਦ ਬਹੁਤੇ ਮਾਰ ਗਿਲਜਿਆਂ ਤਾਈਂ ਖਪਾਯਾ ਸੀ
ਸੂਰਜ ਡੁਬ ਗਿਆ ਕਰਤਾਰ ਸਿੰਘਾ ਦਲ ਗਿਲਜਿਆਂ ਦਾ ਅਬਰਾਯਾ ਸੀ

### ਲੜਾਈ ਦਾ ਖਾਤਮਾ

ਸਾਰਾ ਦਿਨ ਹੋਲੀ ਖੇਡੀ ਮੌਤ ਨੇ ਜੀ ਲਹਿ ਵਿਚ ਮੈਦਾਨ ਸਥਾਰ ਗਏ
ਹੋਇਆ ਵੈਰੀਆ ਦਾ ਨੁਕਸਾਨ ਬਹੁਤਾ ਪਾਜੀ ਲੜਦੇ ਭਿੜਦੇ ਹਾਰ ਗਏ
ਅਧ ਸਿੰਘ ਭੀ ਵਿਚ ਮੈਦਾਨ ਰਹੇ ਜੂਝ ਚੋਣਵੇਂ ਕਈ ਸਰਦਾਰ ਗਏ
ਆਖਰ ਸੂਰਜ ਮੂੰਹ ਛੁਪਾਇ ਬੈਠਾ ਗਿਲਜੇ ਮਾਰ ਤੋਂ ਹੋ ਲਾਚਾਰ ਗਏ
ਏਧਰ ਸਿੰਘ ਭੀ ਥਕਕੇ ਚੂਰ ਹੋਏ ਨਾਲ ਜਖਮੀ ਹੋ ਦੁਖਿਆਰ ਗਏ
ਪਰ ਹੌਂਸਲਾ ਫੇਰ ਵੀ ਛਡਦੇ ਨਾ ਪਈ ਰਾਤ ਤੇ ਹੋ ਹੁਸ਼ਿਆਰ ਗਏ

ਡਿੱਠਾ ਗਿਲਜਿਆ ਸਿੰਘਾਂ ਦਾ ਪੈਰ ਵਧਦਾ ਹੈ ਛਡ ਮੈਦਾਨ ਉਡਾਰ ਗਏ
ਰਾਤੋ ਰਾਤ ਲਾਹੌਰ ਦੇ ਵਲ ਨਠੇ ਪਏ ਜਖਮੀ ਸਾਰੇ ਵਿਸਾਰ ਗਏ
ਸਿੰਘਾਂ ਵਿਚ ਮੈਦਾਨ ਦੇ ਫਤਹ ਪਾਈ ਗਿਲਜੇ ਹਾਰ ਕੇ ਮੁਰਦਾਰ ਗਏ
ਯਾਦ ਰਹਿਣਗੀਆਂ ਕਰਤਾਰ ਸਿੰਘਾਂ ਸਿੰਘ ਧਰਮ ਬਦਲੇ ਤੇਗਾਂ ਮਾਰ ਗਏ

### ਸ਼ਹੀਦ

ਨਿਹਾਲ ਸਿੰਘ ਚੁਰਸਤੀ ਅਟਾਰੀ ਉਤੇ ਹੋ ਸ਼ਹੀਦ ਡਿਗਾ ਬਲਵਾਨ ਸਮਝੋ
ਥੜੇ ਸਾਹਿਬ ਦੇ ਪਾਸ ਬਸੰਤ ਸਿੰਘ ਦਾ ਹੈ ਬਣਿਆ ਖਾਸ ਅਸਥਾਨ ਸਮਝੋ
ਪਿਛੇ ਤਖਤਕਾਲ ਗੁਰਬਖਸ਼ ਸਿੰਘ ਜੀ ਹੋਯਾ ਧਰਮ ਉਤੇ ਕੁਰਬਾਨ ਸਮਝੋ
ਏਸੇ ਤਰਾਂ ਸ੍ਰਦਾਰ ਸ਼ਹੀਦ ਹੋਏ ਖੜੇ ਉਹਨਾਂ ਦੇ ਹੈਨ*ਨਿਸ਼ਾਨ ਸਮਝੋ
ਦੋਹਾ ਰਹੀਆਂ ਨੇ ਜਸ ਜਹਾਨ ਰਿਹਾ ਸਫਲ ਉਹਨਾਂ ਦੇ ਜਨਮ ਮਹਾਨ ਸਮਝੋ
ਕੀਤਾਜੰਗ ਇਹ ਮਿਸਲਸ਼ਹੀਦਾਂ ਦੀ ਨੇ ਧਰਮ ਵਾਸਤੇ ਭਾਰੀ ਘਮਸਾਨ ਸਮਝੋ
ਜੋਰ ਤੋੜਿਆ ਗਿਲਜਿਆਂ ਰਾਖਸ਼ਾਂ ਦਾ ਤੇਗਾ ਮਾਰਕੇ ਵਿਚ ਮੈਦਾਨ ਸਮਝੋ
ਸਾਕਾ ਭਾਰਾ ਇਹ ਹੋਯਾ ਕਰਤਾਰ ਸਿੰਘਾਂ ਜਿਤੇ ਸਿੰਘ ਹਾਰੇ ਮੁਸਲਮਾਨ ਸਮਝੋ

### ਵਾਕ ਕਵੀ

ਠਾਰਾਂ ਸੌ ਸਤਾਰਾਂ ਹੀ ਮਾਹ ਮਘਰ ਸਿੰਘਾ ਸਾਕਾ ਇਹ ਕਰ ਦਿਖਾਇ ਲਿਆ
ਮਾਰ ਕਢਿਆ ਗਿਲਜਿਆ ਜਾਲਮਾ ਨੂੰ ਗੁਰੂ ਧਾਮ ਆਜਾਦ ਕਰਾਇ ਲਿਆ
ਰਾਖੀ ਵਾਸਤੇ ਸ੍ਰੀ ਹਰਿਮੰਦਰ ਸਾਹਿਬ ਡੇਰਾ ਮਿਸਲ ਸ਼ਹੀਦਾ ਨੇ ਲਾਇ ਲਿਆ
ਬਾਹੀ ਦਖਣ ਦੀ ਛਾਉਣੀ ਪਾ ਬੈਠੇ ਆਣ ਰੌਣਕਾ ਤਾਈਂ ਵਧਾਇ ਲਿਆ
ਰੋਜ ਤਖਤ ਅਕਾਲ ਦੀਵਾਨ ਲਗਣ ਖੌਫ ਵੈਰੀ ਦਾ ਸਿਰੋਂ ਚੁਕਾਇ ਲਿਆ
ਲਗੀ ਰੌਣਕ ਵਧਾਨ ਕਰਤਾਰ ਸਿੰਘਾ ਰੰਗ ਸਮੇਂ ਨੇ ਹੋਰ ਵਧਾਇ ਲਿਆ

---

*ਇਨ੍ਹਾਂ ਜਾਦਗਰਾਂ ਦੇ ਹੁੰਦਿਆਂ ਵੀ ਕਈ ਇਤਿਹਾਸਕਰ ਜਾਣ ਬੁਝਕੇ ਵੀ ਇਸ ਸਾਕੇ ਨੂੰ ਛਡ ਗਏ ਹਨ ਜੋ ਇਕ ਪੂਰਨ ਚਿਤ ਇਤਿਹਾਸਕਾਰ ਦੇ ਕੰਮ ਨੂੰ ਸੋਭਾ ਨਹੀਂ ਦੇਂਦਾ ।

ਤਥਾ

ਅੰਮ੍ਰਿਤਸਰ ਸ਼ਹੀਦਾਂ ਦੀ ਮਿਸਲ ਬੈਠੀ ਦਿਨੋ ਦਿਨ ਹੀ ਰੌਣਕ ਵਧਾਨ ਲਗੇ
ਹੋਰ ਸਿੰਘ ਸ੍ਰਦਾਰ ਭੀ ਆਣ ਮਿਲੇ ਮਾਝੇ ਵਿਚ ਫਿਰ ਪੈਰ ਜਮਾਨ ਲਗੇ
ਰੌਣਕ ਹਰਿਮੰਦਰ ਭਾਰੀ ਵਧਣ ਲੱਗੀ ਰੋਜ਼ ਤਖਤ ਅਕਾਲ ਦੀਵਾਨ ਲਗੇ
ਮਿਟੀ ਤਾਲ ਦੀ ਕਢਕੇ ਸਾਫ ਕਰਦੇ ਫੁਟੇ ਥਾਨ ਮੁਰੰਮਤ ਕਰਾਨ ਲਗੇ
ਰਾਮਗੜ੍ਹ ਨੂੰ ਭੀ ਠੀਕ ਕਰਨ ਲਗੇ ਲੋੜਵੰਦੀਆਂ ਥਾਵਾਂ ਬਨਾਨ ਲਗੇ
ਓਧਰ ਸੂਬੇ ਦੇ ਪਾਸ ਕਰਤਾਰ ਸਿੰਘਾ ਚੁਗਲਖੋਰ ਭੀ ਚੁਗਲੀਆਂ ਲਾਨ ਲਗੇ

ਲਾਹੌਰੋ ਜਹਾਨ ਖਾਂ ਦੀ ਚੜ੍ਹਾਈ

ਸਿੰਘ ਅੰਮ੍ਰਿਤਸਰ ਹੋ ਰਹੇ ਕੱਠੇ ਸੂਬੇ ਇਹ ਖਬਰਾਂ ਸੁਣ ਪਾਈਆਂ ਨੇ
ਅਠਾਰਾਂ ਸੋ ਅਠਾਰਾ ਵਸਾਖ ਦੇ ਵਿਚ ਫੌਜਾਂ ਓਸਨੇ ਫੇਰ ਚੜ੍ਹਾਈਆਂ ਨੇ
ਕਰ, ਸਿਪਾਹ ਸਾਲਾਰ ਜਹਾਨ ਖਾਂ ਨੂੰ ਹੋਰ ਮਦੱਦਾ ਬਹੁਤ ਦਿਵਾਈਆਂ ਨੇ
ਲੈਕੇ ਗਿਲਜੇ ਚੜ੍ਹਿਆ ਮਾਰ ਧੌਂਸਾ ਏਧਰ ਸਿੰਘਾ ਨੂੰ ਖਬਰਾਂ ਆਈਆਂ ਨੇ
ਇਹ ਭੀ ਅਗੋਂ ਹੀ ਤਿਆਰ ਪਏ ਵਾਗਾਂ ਵਲ ਲਾਹੌਰ ਦੇ ਚਾਈਆਂ ਨੇ
ਆਸ ਰਖਕੇ ਸਤਿਗੁਰਾਂ ਪੂਰਿਆਂ ਦੀ ਵਿਚ ਰਾਹੀ ਦੇ ਫਤਹ ਗਜਾਈਆਂ ਨੇ
ਮੱਲੇ ਮੋਰਚੇ ਪਾਸ ਅਟਾਰੀ ਦੇ ਜਾ ਓਟਾਂ ਸ੍ਰੀ ਭਗਉਤੀ ਰਖਾਈਆਂ ਨੇ
ਓਥੇ ਝੜਪ ਹੋਈ ਕਰਤਾਰ ਸਿੰਘਾ ਉਡ ਗਿਲਜਿਆਂ ਗਈਆਂ ਹਵਾਈਆਂ ਨੇ

ਜਹਾਨ ਖਾਂ ਨੇ ਹਾਰ ਖਾ ਕੇ ਨਠਣਾਂ

ਨਹੀਂ ਸੀ ਕੁਝ ਭੀ ਖਬਰ ਜਹਾਨ ਖਾਂ ਨੂੰ ਦਬੀ ਆਂਵਦਾ ਸੀ ਅੰਨੇਵਾਹ ਭਾਈ
ਜਦੋਂ ਐਨ ਅਟਾਰੀ ਦੇ ਪਾਸ ਪਹੁੰਚਾ ਸਿੰਘ ਉਠ ਪਏ ਫਤਹ ਗਜਾ ਭਾਈ
ਝਾੜਾਂ ਝਾੜੀਆਂ ਇਕੋ ਹੀ ਵਾਰ ਜਦੋਂ ਵੈਰੀ ਗਏ ਐਵੇਂ ਘਬਰਾ ਭਾਈ
ਤੇਲਾ ਤਾੜ ਕਰ ਕੇ ਜੱਸਾ ਸਿੰਘ ਜਿਹੀ ਹੱਲਾ ਤੁਰਤ ਦਿਤਾ ਕਰਵਾ ਭਾਈ
ਸਿੰਘ ਪਏ ਭਗਉਤੀਆਂ ਧੂਹ ਕਰਕੇ ਦਿਤੇ ਮਾਰ ਕੇ ਵੈਰੀ ਵਿਛਾ ਭਾਈ
ਗਿਲਜੇ ਵੇਖ ਚੁਕੇ ਅਗੇ ਹਥ ਬਹੁਤੇ ਹਟੇ ਪਿਛ੍ਹਾਂ ਨੂੰ ਪੈਰ ਖਿਸਕਾ ਭਾਈ
ਥੋਹੜੀ ਮਾਰ ਖਾ ਵਲ ਲਾਹੌਰ ਨਠ ਗਏ ਮਾਲ ਅਸਬਾਬ ਖੁਹਾ ਭਾਇ
ਸਿੰਘ ਫਤਹ ਪਾ ਆਏ ਕਰਤਾਰ ਸਿੰਘਾ ਮਾਰ ਗਿਲਜਿਆਂ ਤਾਈਂ ਨਸਾ ਭਾਈ

ਵਾਕ ਕਵੀ

ਦੋ ਤਿੰਨ ਵਾਰੀ ਗਿਲਜੇ ਹਾਰ ਖਾ ਗਏ ਲਾਹ ਹਾਕਮ ਦਿਲਾਂ ਦੇ ਚਾ ਬੈਠੇ
ਪੰਥ ਫੇਰ ਸੁਧਾਸਰ ਹੋਇਆ ਕੱਠਾ ਖੌਫ ਖਤਰੇ ਸਿੰਘ ਮਿਟਾ ਬੈਠੇ
ਗੁਰੂ ਧਾਮ ਦੀ ਕਰਦੇ ਰਲ ਸੇਵਾ ਪੈਰ ਆਪਣੇ ਖੂਬ ਜਮਾ ਬੈਠੇ
ਲੱਗਣ ਰੋਜ਼ ਦੀਵਾਨ ਕਰਤਾਰ ਸਿੰਘਾ ਸਿੰਘ ਰਾਜ ਦਾ ਸਾਜ ਬਣਾ ਬੈਠੇ

ਤਥਾ

ਦਿਨ ਜੇਠ ਦੇ ਪਿਛਲਾ ਪਹਿਰ ਹੈਸੀ ਲਗਾ ਤਖਤ ਅਕਾਲ ਦੀਵਾਨ ਭਾਈ
ਦਸਵੇਂ ਪਾਤਿਸ਼ਾਹ ਦਾ ਬਾਂਕਾ ਪੰਥ ਸੋਹਣੀ ਰਸ ਮਤਾ ਬਲਵਾਨ ਭਾਈ
ਸਜਧਜ ਦੇ ਨਾਲ ਸਰਦਾਰ ਬੈਠੇ ਮਨ ਨੀਵਾਂ ਉਚੀ ਮਤ ਜਾਨ ਭਾਈ
ਸਜੇ ਸ਼ਸਤਰਾਂ ਬਸਤਰਾਂ ਨਾਲ ਯੋਧੇ ਸਾਬਤ ਸੂਰਤਾਂ ਬਿਰਧ ਜਵਾਨ ਭਾਈ
ਸਿਧੇਦਾਹੜੇ ਮੁਛਹਰਿਆਂਵਟਚਾਹੜੇ ਚਿਹਰੀਂ ਲਾਲੀਆਂ ਭਾਖਨਮਹਾਨ ਭਾਈ
ਮਾਨੋ ਦੇਵਤੇ ਆਣਕੇ ਹੋਇ ਕਠ ਇੰਦਰਪੁਰੀ ਨਾਲੋਂ ਵਡਾ ਸ਼ਾਨ ਭਾਈ
ਵਾਰਾਂ ਯੋਧਿਆਂ ਢਾਡੀ ਸੁਣਾਇ ਰਹੇ ਕਾਇਰ ਸੁਣਕੇ ਚੌਂਪ ਵਧਾਨ ਭਾਈ
ਵਡਾ ਪੰਥ ਦਾ ਸ਼ਾਨ ਕਰਤਾਰ ਸਿੰਘਾ ਪਾਵੇ ਸਮਤਾ ਕੌਣ ਜਹਾਨ ਭਾਈ

# ਕਸੂਰ ਦੇ ਬ੍ਰਾਹਮਣ

ਐਨ ਭਰੇ ਦੀਵਾਨ ਦੇ ਸਾਹਮਣੇ ਆ ਕੁਝ ਬ੍ਰਾਹਮਣ ਰੋਣ ਕੁਰਲਾਨ ਲਗੇ
ਬੀਰ ਖਾਲਸਾ ਸੁਣੇ ਪੁਕਾਰ ਸਾਡੀ ਹੰਝੂ ਅੱਖਾਂ ਤੋਂ ਰੋਇ ਵਗਾਨ ਲਗੇ
ਢਾਹੀਂ ਮਾਰਦੇ ਕੀਰਨੇ ਦੁਖੀ ਕਰਦੇ ਹਾਇ ਹਾਇ ਕਰ ਦੁਖ ਮੁਨਾਣ ਲਗੇ
ਆਇ ਪੰਥ ਦੀ ਸ਼ਰਨ ਕਰਤਾਰ ਸਿੰਘਾ ਸਾਨੂੰ ਰਖ ਲਵੋ ਹਾੜੇ ਪਾਨ ਲਗੇ

ਪੰਥ ਦਾ ਸਰਦਾਰ

ਹਰੀ ਸਿੰਘ ਭੰਗੀ ਸ਼ਾਮ ਸਿੰਘ ਜੈਸੇ ਕਹਿੰਦੇ ਕੌਣ ਅਤੇ ਕਿਥੋਂ ਆਇ ਤੁਸੀਂ
ਕੀਹ ਕਿਸੇ ਨੇ ਆਖਿਆ ਤੁਸਾਂ ਤਾਈਂ ਕਿਸ ਪਾਪੀ ਨੇ ਮਾਰ ਸਤਾਇ ਤੁਸੀਂ
ਦਸੋ ਦੁਖੜੇ ਦਿਲਾਂ ਦੇ ਖੋਲ੍ਹ ਸਾਰੇ ਡਾਢੇ ਜਾਪਦੇ ਪਏ ਮੁਰਝਾਇ ਤੁਸੀਂ
ਕੀਹ ਵਰਤਿਆ ਕਹਿਰ ਕਰਤਾਰ ਸਿੰਘਾ ਦੁਖ ਫੋਲ ਕੇ ਦਿਹੋ ਸੁਣਾਇ ਤੁਸੀਂ

ਬ੍ਰਾਹਮਣ

ਬੀਰ ਬਾਂਕਿਆ ਤੇਗ ਦੇ ਧਨੀ ਪੰਥਾ ਅਸੀਂ ਤੁਸਾਂ ਦੀ ਸ਼ਰਨ ਤਕਾ ਆਏ
ਸਾਡੀ ਫੜੀ ਨਾ ਕਿਸੇ ਨੇ ਬਾਂਹ ਕਿਧਰੇ ਮਾਰ ਟੱਕਰਾਂ ਸਮਾਂ ਗਵਾ ਆਏ
ਮਰ ਗਏ ਹਿੰਦੂ ਰਾਜੇ ਦੇਸ ਵਿਚੋਂ ਅਸੀਂ ਬਹੁਤਿਆਂ ਦੇ ਪਾਸ ਜਾ ਆਏ
ਸਾਡੀ ਕਿਸੇ ਇਮਦਾਦ ਨਾ ਮੂਲ ਕੀਤੀ ਰੋ ਦੁਖੜੇ ਸਭ ਸੁਣਾ ਆਏ
ਕੀਤੀ ਰਖਿਆ ਕਿਸੇ ਨਾ ਆਇ ਸਾਡੀ ਦੇਵੀ ਦੇਵਤੇ ਬਹੁਤ ਮਨਾ ਆਏ
ਆਇ ਪੰਥ ਦੀ ਸ਼ਰਨ ਕਰਤਾਰ ਸਿੰਘਾ ਹੋਰ ਆਸਰੇ ਸਭ ਚੁਕਾ ਆਏ

ਤਥਾ

ਅਸੀਂ ਖਾਸ ਕਸੂਰ ਦੇ ਰਹਿਣ ਵਾਲੇ ਤੰਗ ਕਰਦੇ ਬਹੁਤ ਪਠਾਨ ਸਾਨੂੰ
ਬਾਰਾਂ ਗੜੀਆਂ ਭਰੇ ਉਹ ਜ਼ੋਰ ਅੰਦਰ ਹਦੋਂ ਵਧਕੇ ਦੁਖ ਪੁਚਾਨ ਸਾਨੂੰ
ਉਹ ਮਾਨ ਮਤੇ ਬਘਿਆੜ ਪਾਪੀ ਭੇਡ ਬਕਰੀ ਸਮਝ ਕੇ ਖਾਨ ਸਾਨੂੰ
ਜਿਦ ਕਰਕੇ ਦੀਨ ਇਸਲਾਮ ਦੀ ਉਹ ਜੋਰੀ ਕਰਦੇ ਨੇ ਮੁਸਲਮਾਨ ਸਾਨੂੰ
ਧਰਮ ਕਰਮ ਕੋਈ ਕਰਨ ਦੇਵੰਦੇ ਨਾ ਈਨ ਆਪਣੀ ਜੋਰੀ ਮਨਾਨ ਸਾਨੂੰ
ਜੋਰੀ ਖੋਹ ਲੈਂਦੇ ਬਹੂ ਬੇਟੀਆਂ ਉਹ ਜੇ ਬੋਲੀਏ ਮਾਰ ਮੁਕਾਨ ਸਾਨੂੰ
ਅਸੀਂ ਦੁਖੀ ਹਾਂ ਬੜੇ ਕਰਤਾਰ ਸਿੰਘਾ ਮਿਹਰ ਕਰ ਦੇਵੋ ਜੀਅ ਦਾਨ ਸਾਨੂੰ

ਤਥਾ

ਅਸੀਂ ਖਾਲਸਾ ਜੀ ਚਲ ਸ਼ਰਨ ਆਏ ਗਊਆਂ ਫਸੀਆਂ ਤੁਸੀਂ ਛੁਡਾ ਦੇਵੋ
ਗੁਰੂ ਰਚਿਆ ਪੰਥ ਉਪਕਾਰ ਬਦਲੇ ਮਾਰ ਜਾਲਮਾਂ ਤਾਈਂ ਸਜਾ ਦੇਵੋ
ਬਲੀ ਯੋਧਿਓ ਪਰ ਉਪਕਾਰ ਕਰਕੇ ਸਾਡੇ ਦੁਖੜੇ ਸਾਰੇ ਮਿਟਾ ਦੇਵੋ
ਰੁੜੇ ਜਾਵਦੇ ਜੁਲਮ ਦਰਿਆ ਅੰਦਰ ਬਾਹ ਫੜ ਸਾਨੂੰ ਬੰਨੇ ਲਾ ਦੇਵੋ
ਬਹੂ ਬੇਟੀਆਂ ਨਾਰੀਆਂ ਸਾਡੀਆਂ ਜੋ ਸਾਨੂੰ ਜਾਲਮਾਂ ਪਾਸੋਂ ਦਿਵਾ ਦੇਵੋ
ਕਰੋ ਪਰਉਪਕਾਰ ਕਰਤਾਰ ਸਿੰਘਾ ਝੰਡਾ ਜਸ ਦਾ ਜਗ ਝੁਲਾ ਦੇਵੋ

ਤਥਾ

ਦੇਵੀ ਦਿਓਤੇ ਤੇ ਆਸ ਹਿੰਦੂਆਂ ਦੀ ਅਸੀਂ ਆਏ ਹਾਂ ਛਡ ਛਡਾ ਸਿੰਘੋ
ਜੇਕਰ ਤੁਸਾਂ ਭੀ ਬਾਂਹ ਨਾ ਫੜੀ ਸਾਡੀ ਫੇਰ ਦੇਂਦੇ ਸਚ ਸੁਣਾ ਸਿੰਘੋ

ਏਥੇ ਗੁਰੂ ਦਰਬਾਰ ਦੇ ਸਾਹਮਣੇ ਹੀ ਮਰ ਜਾਂਗੇ ਜਿੰਦਾਂ ਗੁਵਾ ਸਿੰਘੋ
ਹੋਈ ਏਥੋਂ ਭੀ ਆਸ ਜੇ ਨਾਹਿੰ ਪੂਰੀ ਫੇਰ ਜਾਣਾ ਅਸਾਂ ਕਿਹੜੇ ਥਾਂ ਸਿੰਘੋ
ਹੋਰ ਲਭਦਾ ਕੋਈ ਨਾ ਆਸਰਾ ਏ ਗੁਰੂ ਪੰਥ ਦੀ ਸ਼ਰਨ ਗਏ ਆ ਸਿੰਘੋ
ਅਸੀਂ ਅਗੇ ਹੀ ਮੋਇ ਕਰਤਾਰ ਸਿੰਘਾ ਲਗੇ ਪੰਥ ਨੂੰ ਦਾਗ ਦਾ ਨਾ ਸਿੰਘੋ

ਸਿੰਘਾਂ ਨੂੰ ਗੁਰਮਤਾ

ਦਿਤੀ ਧੀਰਜ ਬ੍ਰਾਹਮਣਾਂ ਦੁਖੀਆਂ ਨੂੰ ਲਗੇ ਗੁਰਮਤਾ ਫੇਰ ਪਕਾਨ ਭਾਈ
ਆਏ ਪੰਥ ਦੀ ਸ਼ਰਨ ਹਨ ਦੁਖੀ ਹੋਕੇ ਇਹ ਬ੍ਰਹਿਮਣ ਸੁਨ ਸੁਜਾਨ ਭਾਈ
ਦੀਨ ਦੁਖੀਆਂ ਦੀ ਕਰਨੀ ਰਖਿਆ ਜੀ ਹੈ ਪੰਥ ਦਾ ਕੰਮ ਮਹਾਨ ਭਾਈ
ਮੂਹ ਮੋੜਣਾ ਪਰਉਪਕਾਰ ਵਲੋਂ ਵਟਾ ਲਗਦਾ ਪੰਥ ਦੀ ਸ਼ਾਨ ਭਾਈ
ਕਈਆਂ ਆਖਿਆ ਕੰਮ ਇਹ ਬਹੁਤ ਔਖਾ ਵਸਦੇ ਹੈਨ ਕਸੂਰ ਪਠਾਨ ਭਾਈ
ਬਾਰਾਂ ਗੜ੍ਹੀਆਂ ਦੇ ਵਿਚ ਰਹਿਣ ਆਕੀ ਪਾਸ ਜੰਗ ਦੇ ਬੜੇ ਸਾਮਾਨ ਭਾਈ
ਜੰਗ ਛੇੜਿਆ ਉਹਨਾਂ ਦੇ ਨਾਲ ਜੇਕਰ ਉਥੇ ਹੋਵੇਗਾ ਬੜਾ ਨੁਕਸਾਨ ਭਾਈ
ਕਹਿਆ ਬਹੁਤਿਆਂ ਪਰਉਪਕਾਰ ਬਦਲੇ ਸਿੰਘ ਕਰਨ ਨਾ ਖਤਰਾ ਜਾਨ ਭਾਈ
ਨਾਲੇ ਸ਼ਰਨ ਆਏ ਕਿਵੇਂ ਧਕ ਦਈਏ ਸ਼ਾਨ ਪੰਥ ਦੇ ਉਲਟ ਹੈ ਆਨ ਭਾਈ
ਬਾਰਾਂ ਗੜ੍ਹੀਆਂ ਕੀਹ ਭਾਵੇਂ ਸੌ ਹੋਵਣ ਰਾਖਾ ਪੰਥ ਗੁਰੂ ਭਗਵਾਨ ਭਾਈ
ਪੰਥ ਮਾਰੇਗਾ ਚੜਕੇ ਜ਼ਾਲਮਾਂ ਨੂੰ ਫਤਹ ਪਾਏਗਾ ਵਿਚ ਮੈਦਾਨ ਭਾਈ
ਜਿਤ ਧਰਮ ਦੀ ਸਦਾ ਕਰਤਾਰ ਸਿੰਘਾ ਜੁਲਮ ਹਾਰਦਾ ਜਾਣੇ ਜਹਾਨ ਭਾਈ

ਸਿੰਘਾਂ ਦੀ ਕਸੂਰ ਤੇ ਚੜ੍ਹਾਈ ਮਈ ੧੭੬੩

ਹੋਯਾ ਪਾਸ ਗੁਰਮਤਾ ਚੜ੍ਹਾਈ ਕਰਨੀ ਲੈ ਆਗਿਆ ਸ੍ਰੀ ਦਰਬਾਰ ਚਲੇ
ਹਰੀ ਸਿੰਘ ਭੰਗੀ ਪਹਿਲਾਂ ਤਿਆਰ ਹੋਯਾ ਸਿੰਘ ਚੋਣਵੇਂ ਤਿੰਨ ਹਜ਼ਾਰ ਚਲੇ
ਡੇਰਾ ਜਾ ਵਡਾਲੀ ਦੇ ਪਾਸ ਲਾਉਂਦਾ ਪਿਛੋਂ ਹੋਰ ਵੀ ਸਿੰਘ ਸਰਦਾਰ ਚਲੇ
ਆਹਲੂਵਾਲੀਏ ਅਤੇ ਨਕਈ ਚਲੇ ਰਾਮਗੜੀਏ ਹੋ ਹੁਸ਼ਿਆਰ ਚਲੇ

---

†ਸਿੰਘਾਂ ਦੀ ਗਿਣਤੀ ੨੫ ਹਜ਼ਾਰ ਲਿਖੀ ਹੈ।

ਚੜ੍ਹੀ ਮਿਸਲ ਘਨੱਈਆਂ ਦੀ ਮਾਰ ਧੌਂਸਾ ਡਲੇਵਾਲੀਏ ਹੋ ਖਬਰਦਾਰ ਚਲੇ
ਭਾਰਾ ਕਠ ਹੋ ਗਿਆ ਖਾਲਸੇ ਦਾ ਕਰ ਵਲ ਕਸੂਰ ਮੁਹਾਰ ਚਲੇ
ਰਾਤੋ ਰਾਤ ਹੀ ਪੰਧ ਮੁਕਾਇ ਲਿਆ ਰਲ ਪੈਦਲ ਅਤੇ ਅਸਵਾਰ ਚਲੇ
ਡੇਰਾ ਨੇੜੇ ਜਾਪਯਾ ਕਰਤਾਰ ਸਿੰਘਾ, ਸਿੰਘ ਕਰਨ ਵਾਸਤੇ ਪਰਉਪਕਾਰ ਚਲੇ

ਕਸੂਰ ਦੀਆਂ ਗੜ੍ਹੀਆਂ ਤੇ ਧਾਵਾ

ਦਿਨ ਰੋਜਿਆਂ ਦੇ ਧੁਪ ਜੇਠ ਦੀ ਸੀ ਸਰਦਖਾਨਿਆਂ ਦੇ ਵਿਚ ਖਾਨ ਬੈਠੇ
ਲਾ ਕੇ ਮਜਲਸਾਂ ਠੰਡੀਆਂ ਥਾਵਾਂ ਉਤੇ ਨਚਣ ਤਾਇਫੇ ਮਜੇ ਉਡਾਨ ਬੈਠੇ
ਕਿਤੇ ਪਾਸੇ ਸ਼ਤਰੰਜਾਂ ਦੀ ਖੇਡ ਮਚੀ ਚੌਂਤੜ ਤਾਸ਼ ਦੀ ਖੇਡ ਖਿਡਾਨ ਬੈਠੇ
ਬਹੁਤੇ ਅੰਦਰੀਂ ਧੁਪ ਤੋਂ ਪਏ ਡਰਦੇ ਬਹੁਤੇ ਵਿਸ਼ਿਆਂ ਵਿਚ ਮਸਤਾਨ ਬੈਠੇ
ਕਿਸੇ ਵੈਰੀ ਦਾ ਖੌਫ ਤੇ ਖਤਰਾ ਨਾ ਥਾਉਂ ਥਾਂ ਸਭ ਭਰੇ ਗੁਮਾਨ ਬੈਠੇ
ਵੜੀ ਘਰਾਂ ਦੇ ਵਿਚ ਸਿਪਾਹ ਸਾਰੀ ਚੌਂਕੀ ਪਹਿਰੇ ਨਾ ਸੀ ਨਿਗਾਹਬਾਨ ਬੈਠ
ਡਾਢੀ ਧੁਪ ਕੜਾਕੇ ਦੀ ਪੈ ਰਹੀ ਸੀ ਥਾਵਾਂ ਠੰਢੀਆਂ ਤੇ ਮੁਸਲਮਾਨ ਬੈਠੇ
ਸਿੰਘ ਜਾ ਪਏ ਤੁਰਤ ਕਰਤਾਰ ਸਿੰਘਾ ਦਬ ਲਏ ਸਾਰੇ ਥਾਉਂ ਥਾਨ ਬੈਠੇ

ਜ਼ਾਲਮਾਂ ਨੂੰ ਸਜ਼ਾ

ਦਰ ਪਏ ਖੁਲੇ *ਬਾਰਾਂ ਗੜ੍ਹਾਂ ਦੇ ਸਨ ਸਿੰਘਾਂ ਜਾਂਦਿਆਂ ਮਾਰ ਮਚਾ ਦਿਤੀ
ਘਰ ਘੇਰ ਲਏ ਖਾਨਾਂ ਸਾਰਿਆਂ ਦੇ ਫੁਰਤੀ ਕਰਕੇ ਬੜੀ ਵਿਖਾ ਦਿਤੀ
ਲੋਕ ਸਿੰਘਾਂ ਨੂੰ ਵੇਖ ਕੇ ਘਬਰਾ ਗਏ ਮਾਰੇ ਡਰ ਦੇ ਹੋਸ਼ ਭੁਲਾ ਦਿਤੀ
ਘਰਾਂ ਬਾਰਾਂ ਨੂੰ ਛਡਕੇ ਉਠ ਨਠੇ ਸਿੰਘਾਂ ਹੇਠਲੀ ਉਤੇ ਕਰਾ ਦਿਤੀ
ਜਿੰਨੇ ਚਿਰ ਨੂੰ ਫੌਜ ਤਿਆਰ ਹੋਈ ਸਿੰਘਾਂ ਗੜ੍ਹਾਂ ਦੀ ਮਿਟੀ ਉਡਾ ਦਿਤੀ
ਜੋ ਅੜੇ ਸੋ ਤੇਗ ਦੀ ਹੋਏ ਭੇਟਾ ਥਾਂ ਥਾਂ ਤੋਂ ਫੌਜ ਨਸਾ ਦਿਤੀ
ਢਾਈ ਫਟ ਲੜਾਈ ਦੇ ਕਹਿਣ ਦਾਨੇ ਮਾਰ ਸਿੰਘਾਂ ਨੇ ਸਿਪਾਹ ਭਜਾ ਦਿਤੀ

---

*ਬਾਰਾਂ ਗੜ੍ਹੀਆਂ ਦੇ ਇਹ ਨਾਮ ਹਨ—੧ ਕਿਲਾ ਪੁਰਾਣਾ। ੨ ਕੋਟ ਗੁਲਾਮ ਮਹੱਜਦੀਨ। ੩ ਮੁਰਾਦ ਖਾਂ। ੪ ਕਤਲ ਗੜ੍ਹੀ। ੫ ਕੋਟ ਅਜੀਮ ਖਾਂ। ੬ ਕੋਟ ਬਦਰ ਦੀਨ। ੭ ਕੋਟ ਅਸਮਾਨ ਖਾਂ। ੮ ਕੋਟ ਰੁਕਨ ਦੀਨ। ੯ ਕੋਟ ਹਕੀਮ। ੧੦ ਕੋਟ ਫਤਹ ਖਾਂ। ੧੧ ਪੀਰਾ ਵਾਲਾ। ੧੨ ਕੋਟ ਹਸਨ ਖਾਂ।

ਲੋਕ ਘਾਬਰੇ ਬਹੁਤ ਕਰਤਾਰ ਸਿੰਘਾ ਗੈਬੋਂ ਰਬ ਮੁਸੀਬਤ ਪਾ ਦਿਤੀ

ਤਥਾ

ਅਚਨਚੇਤ ਪਏ ਸਿੰਘ ਕਰ ਹੱਲਾ ਲੋਕ ਛਡਕੇ ਗਲੀ ਬਾਜ਼ਾਰ ਨੱਠੇ
ਸਿੰਘ ਆਣ ਵੜੇ, ਸਿੰਘ ਆਣ ਵੜੇ, ਰੌਲਾ ਪਾਂਵਦੇ ਹੋ ਬੇਜ਼ਾਰ ਨੱਠੇ
ਜਿੰਦਾਂ ਲੈਕੇ ਪਏ ਗਈ ਭਜਣੇ ਦੀ ਛਡ ਕੇ ਲੋਕ ਪਰਵਾਰ ਨੱਠੇ
ਮਾਪੇ ਛਡ ਕੇ ਪੁਤਾਂ ਨੂੰ ਨਠ ਗਏ ਪਤੀ ਛਡ ਨਾਰੀ ਦੁਖਿਆਰ ਨੱਠੇ
ਜਿਧਰ ਮੂੰਹ ਹੋਯਾ ਲੋਕ ਦੌੜ ਗਏ ਮਾਰੋ ਫੜੋ ਕਰ ਹਾਲ ਪੁਕਾਰ ਨੱਠੇ
ਭਾਰਾ ਗੜ੍ਹੀਆਂ ਦੇ ਵਿਚ ਸ਼ੋਰ ਪਿਆ ਸਭ ਖਾਨ ਅਮੀਰ ਵਿਚਾਰ ਨੱਠੇ
ਕਰ ਸਕਿਆ ਕੋਈ ਸੰਭਾਲ ਨਾ ਸੀ ਛਡ ਛਡ ਸਿਪਾਹੀ ਹਥਿਆਰ ਨੱਠੇ
ਡਰ ਮੌਤ ਪਾਸੋਂ ਕਰਤਾਰ ਸਿੰਘਾ ਹੋ ਛੋਟੇ ਮੋਟੇ ਬੇ ਮੁਹਾਰ ਨੱਠੇ

ਤਥਾ

ਨਾਲ ਖਾਲਸੇ ਦੇ ਹੋਕੇ ਹਿੰਦੂਆਂ ਨੇ ਘਰ ਖਾਣਾਂ ਦੇ ਜਾ ਦਿਖਾਇ ਸਾਰੇ
ਸਿੰਘਾਂ ਘੇਰ ਫੜਿਆ ਖਾਨਜ਼ਾਦਿਆਂ ਨੂੰ ਸੁਤੇ ਬੈਠ ਸੋ ਸਨ ਦਬਾਇ ਸਾਰੇ
ਫੜ ਲਏ ਹਾਕਮ ਜਿਹੜੇ ਹਥ ਆਏ ਪਾ ਬੇੜੀਆਂ ਬੰਨ੍ਹ ਬੈਠਾਇ ਸਾਰੇ
ਆਕੜਖਾਨ ਪਠਾਨਜਿਹੜੇ ਸ਼ੈਤਾਨ ਚੁਣਕੇ ਦਸ ਹਿੰਦੂਆਂ ਨੇ ਪਕੜਾਇ ਸਾਰੇ
ਜਿਹੜੇ ਸ਼ਰਨ ਆਏ ਬਚ ਰਹੇ ਓਹੋ ਬਾਕੀ ਦੇਗ ਦੇ ਘਾਟ ਲੰਘਾਇ ਸਾਰੇ
ਦਿਤੀ ਸਾਰਿਆਂ ਤਾਈਂ ਸਜ਼ਾ ਭਾਰੀ ਫਲ ਕਰਮਾਂ ਦੇ ਭੁਗਤਾਇ ਸਾਰੇ
ਜਦ ਫੜ ਲਿਆ ਖਾਨਾ ਤੁਰਦਿਆਂ ਨੂੰ ਬਾਕੀ ਨੱਠ ਗਏ ਦੁੰਬ ਦਬਾਇ ਸਾਰੇ
ਦਿਤੀ ਲੁਟ ਮਚਾ ਕਰਤਾਰ ਸਿੰਘਾ ਸ਼ਾਨ ਗੜ੍ਹਾਂ ਦੇ ਮਾਰ ਗਵਾਇ ਸਾਰੇ

ਸਿੰਘਾਂ ਨੇ ਖਾਨਾ ਦੇ ਘਰ ਲੁਟਣੇ

ਇਹ ਸ਼ਹਿਰ ਪੁਰਾਣਾ ਤੇ ਧਨੀ ਹੈਸੀ ਕੀਤੀ ਏਸ ਤੇ ਕਿਸੇ ਚੜ੍ਹਾਈ ਨ ਸੀ
ਲੁੱਟਾਂਮਾਰਾਂ ਪਾਸੋ ਸਦਾ ਰਿਹਾ ਬਚਿਆ ਆਫਤ ਸਿਰ ਕਸੂਰ ਦੇ ਆਈ ਨ ਸੀ
ਵਸਦੇ ਗੜੀਆਂ ਵਿਚ ਪਠਾਣ ਸਾਰੇ ਬਾਹਰੋਂ ਹੋਈਕੋਈ ਆਇ ਲੜਾਈ ਨ ਸੀ
ਧਨੀ ਲੋਕ ਬਹੁਤੇ ਓਥੇ ਆਣ ਵਸੇ ਖੌਫ ਵੈਰੀਆਂ ਦਾ ਮੂਲੋਂ ਰਾਈ ਨ ਸੀ
ਅਚਨਚੇਤ ਪਏ ਆਣ ਸਿੰਘ ਕਿਧਰੋਂ ਸਾਰ ਲੋਕਾਂ ਨੂੰ ਏਸਦੀ ਕਾਈ ਨ ਸੀ
ਧਨ ਮਾਲ ਛੁਪਾ ਕੋਈ ਸਕਿਆ ਨਾ ਲਾਂਭੇ ਹੋ ਸਕੀ ਇਕ ਪਾਈ ਨ ਸੀ

ਸਿੰਘਾਂ ਝੂਣਿਆਂ ਸ਼ਹਿਰ ਨੂੰ ਚੰਗੀ ਤਰ੍ਹਾਂ ਡਰਦੇ ਕਿਸੇ ਨੇ ਤੇਗ ਉਠਾਈ ਨ ਸੀ
ਲੁਟੇ ਖ਼ਾਨ, ਖਾਨ ਅਮੀਰ ਕਰਤਾਰ ਸਿੰਘਾ ਪੇਸ਼ ਜਾ ਸਕੀ ਚਤੁਰਾਈ ਨ ਸੀ

ਹੁਸੈਨ ਖਾਂ

ਵਡਾ ਖ਼ਾਨ*ਹੁਸੈਨ ਸੀ ਸਾਰਿਆਂ ਤੋਂ ਘੇਰਾ ਘਰ ਉਹਦੇ ਉਤੇ ਪਾਇਆ ਸਿੰਘਾਂ
ਜ਼ਾਲਮ ਫੜਿਆ ਭੇਰਿਓਂ ਜਾ ਕਰਕੇ ਭਾਰੀ ਓਸਨੂੰ ਸਜਾ ਦੁਵਾਇ ਸਿੰਘਾਂ
ਜੋ ਤੀਵੀਆਂ ਓਸਨੇ ਰੱਖੀਆਂ ਸਨ ਲਈਆਂ ਸਾਰੀਆਂ ਤੁਰਤ ਛੁਡਾਇ ਸਿੰਘਾਂ
ਉਹ ਮਾਲਕਾਂ ਤਾਈਂ ਦੁਵਾਈਆਂ ਚਾ ਵਡੇ ਪਰਉਪਕਾਰ ਕਮਾਇ ਸਿੰਘਾਂ
ਕੀਤਾ ਕਤਲ ਹੁਸੈਨ ਖਾਂ ਸਣੇ ਅਮਲੇ ਦਿਤੀ ਗੜ੍ਹੀ ਬਰਬਾਦ ਕਰਾਇ ਸਿੰਘਾਂ
ਕਤਲਿਆਮ ਕੀਤੀ ਉਤੇ ਜਾਲਮਾਂ ਦੇ ਦਿਤੀ ਜੁਲਮ ਦੀ ਜੜ ਗਵਾਇ ਸਿੰਘਾਂ
ਕਤਲ ਗੜ੍ਹੀ ਓਹਨੂੰ ਲੋਕ ਆਖਦੇ ਨ ਦਿਤੀ ਓਸਦੀ ਖਾਕ ਉਡਾਇ ਸਿੰਘਾਂ
ਜਾਬਰ ਚੁਣਕੇ ਮਾਰੇ ਕਰਤਾਰ ਸਿੰਘਾ ਦੁਖੀ ਲੋਕ ਫਿਰ ਸੁਖੀ ਵਸਾਇ ਸਿੰਘਾਂ

ਵਾਕ ਕਵੀ

ਸਭ ਗੜ੍ਹੀਆਂ ਹੋ ਬਰਬਾਦ ਗਈਆਂ ਤਿੰਨ ਦਿਨ ਹੋਈ ਵਡੀ ਮਾਰ ਓਥੇ
ਇਰਦ ਗਿਰਦ ਦੇ ਲੋਕ ਆ ਹੋਏ ਕੱਠੇ ਮਾਯਾ ਲੁਟੀ ਓਹਨਾਂ ਬੇਸ਼ੁਮਾਰ ਓਥੇ
ਧਨ ਸਿੰਘਾਂ ਦੇ ਭੀ ਬਹੁਤ ਹਥ ਆਯਾ ਇਕੋ ਵਾਰ ਹੋ ਗਏ ਮਾਲਦਾਰ ਓਥੇ
ਹੋ ਗਿਆ ਕਸੂਰ ਰੋਹਤਕ ਸਾਰਾ ਪਾਪ ਫਲ ਦਾ ਭੋਗਿਆ ਭਾਰ ਓਥੇ
ਜ਼ਰ ਨਕਦੀ ਸਿੰਘਾਂ ਨੇ ਬਹੁਤ ਲੁਟੀ ਕਈ ਹਥ ਆਇ ਹਥਿਆਰ ਓਥੇ
ਆਇ ਪਰਤ ਪਿਛਾਂਹ ਕਰਤਾਰ ਸਿੰਘਾ ਸਿੰਘ ਕਰ ਭਾਰਾ ਪਰਉਪਕਾਰ ਓਥੇ

---

*ਲਿਖਿਆ ਹੈ ਕਿ ਹੁਸੈਨ ਖਾਂ ਨੇ ਇਕ ਬ੍ਰਾਹਮਣ ਦੀ ਔਰਤ ਖੋਹਕੇ ਆਪਣੇ ਘਰ ਪਾ ਲਈ ਸੀ। ਜੋ ਸਿੰਘਾਂ ਨੇ ਖਾਨ ਨੂੰ ਮਾਰ ਕੇ ਉਹ ਇਸਤ੍ਰੀ ਨੂੰ ਦੁਵਾ ਦਿਤੀ ਤੇ ਬਾਕੀ ਸਾਰੇ ਜਾਲਮਾਂ ਨੂੰ ਜੁਲਮ ਦਾ ਚੰਗਾ ਮਜ਼ਾ ਚਖਾਇਆ। ਇਹ ਕਤਲਿਆਮ ਬ੍ਰਾਹਮਣ ਦੀ ਤੀਵੀਂ ਦੇ ਬਦਲੇ ਹੀ ਨਹੀਂ ਸੀ ਹੋਈ ਸਗੋਂ ਸੈਂਕੜੇ ਬੇਗੁਨਾਹਾਂ ਨੂੰ ਜਿਨ੍ਹਾਂ ਨੂੰ ਪਠਾਣਾਂ ਜਬਰਦਸਤੀ ਆਪਣੇ ਘਰੀਂ ਪਾ ਲਿਆ ਹੋਇਆ ਸੀ ਓਹਨਾਂ ਦੀ ਪੁਕਾਰ ਨੇ ਕਸੂਰ ਨੂੰ ਬਰਬਾਦ ਕਰਾਇਆ ਤੇ ਹੁਸੈਨ ਖਾਂ ਦੇ ਸਣੇ ਤਿੰਨ ਹਜ਼ਾਰ ਪਠਾਣ ਹੋਰ ਕਤਲ ਹੋਏ।

ਨੋਟ–ਕਸੂਰ ਦੀ ਲੁਟ ਮਗਰੋਂ ਰਾਮਗੜੀਆਂ ਤੇ ਘਨਈਆਂ ਦਾ ਕੁਝ ਝਗੜਾ ਹੋ ਪਿਆ ਸੀ ਜੋ ਸਿੰਘਾਂ ਸਰਦਾਰਾਂ ਨੇ ਵਿਚ ਪੈ ਕੇ ਮਿਟਾ ਦਿਤਾ ਸੀ।

ਸਿੰਘਾਂ ਨੇ ਕੁਝ ਤਲਕੇ ਮਲਣੇ

ਸਿੰਘ ਮਾਰ ਕਸੂਰ ਦੇ ਗੜ੍ਹ ਬਾਰਾਂ ਧਨ ਲੈ ਆਏ ਬੇਸ਼ੁਮਾਰ ਭਾਈ
ਧਨੀ ਹੋ ਗਏ ਜ਼ੋਰ ਵਧਾਨ ਲਗੇ ਮਿਸਲਾਂ ਵਿਚ ਆ ਵਧੇ ਅਸਵਾਰ ਭਾਈ
ਨਿਕਲ ਗਿਆ ਦਲਿਦਰ ਸੀ ਖਾਲਸੇ ਦਾ ਜਮਾਕੀਤਾਬਰੂਦ ਹਥਿਆਰ ਭਾਈ
ਦੀਨਾ ਬੇਗ ਜਲੰਧਰੀ*ਜਦੋਂ ਮਰਿਆ ਸਿੰਘਾਂ ਓਸਦਾ ਮੁਲਕ ਅਪਾਰ ਭਾਈ
ਮੱਲ ਲਿਆ ਹੈਸੀ ਪਾ ਕੇ ਜੋਰ ਭਾਰਾ ਬੈਠੇ ਤਲਕੇ ਮਲ ਸਰਦਾਰ ਭਾਈ
ਅਹਿਮਦ ਸ਼ਾਹ ਕੀਤਾ ਹਲਾ ਸਤਵਾਂ ਜਾਂ ਸਿੰਘ ਧਕ ਕਢੇ ਦੇਸੋਂ ਬਾਹਰ ਭਾਈ
ਜਾਫਰ ਬੇਗ ਪੁਤਰ ਦੀਨਾ ਬੇਗ ਦੇ ਨੇ ਲਏ ਪਰਗਣੇ ਫੇਰ ਸੰਭਾਰ ਭਾਈ
ਓਧਰ ਖਾਲਸੇ ਮੁੜ ਧਿਆਨ ਕੀਤਾ ਸਿੰਘ ਚੜ ਪਏ ਧੌਂਸਾ ਮਾਰ ਭਾਈ
ਮਲ ਪਰਗਣੇ ਵਿਚ ਦੁਆਬੇ ਦੇ ਜਾ ਤੇ ਰਿਆੜਕੀ ਸਾਰੀ ਵਿਚਾਰ ਭਾਈ
ਜਾਫਰ ਬੇਗ†ਸੂਬਾ ਕਰਤਾਰ ਸਿੰਘਾ ਹੋਯਾ ਲੜਨ ਦੇ ਲਈ ਤਿਆਰ ਭਾਈ

ਸਾਵਣ ਅਠਾਰਾਂ ਸੌ ਅਠਾਰਾਂ ਨੂੰ ਰਿਆੜਕੀ ਦੀ ਜੰਗ

ਸਿੰਘਾਂ ਮਲ ਲਿਆ ਕੁਝ ਦੇਸ ਫਿਰਕੇ ਜਾਫਰ ਬੇਗ ਨੇ ਫੌਜ ਚੜ੍ਹਾ ਦਿਤੀ
ਸ਼ਿਵ ਦਿਆਲ ਦੀਵਾਨ ਨੂੰ ਨਾਲ ਲੈ ਕੇ ਫੌਜ ਸਿੰਘਾਂ ਦੇ ਉਤੇ ਝੁਕਾ ਦਿਤੀ
ਜੰਗ ਪਿਆ ਬਟਾਲੇ ਦੇ ਪਾਸ ਭਾਰਾ ਦੋਹਾਂ ਧਿਰਾਂ ਨੇ ਧੂੜ ਧੁਮਾ ਦਿਤੀ
ਜਾਫਰ ਬੇਗ ਦੇ ਮਦਦੀ ਕਈ ਆਏ ਬੜੀ ਤਾਕਤ ਆਣ ਵਧਾ ਦਿਤੀ
ਨੂਰ ਦੀਨ ਖਾਂ ਜੋ ਕਲਾਨੌਰੀਆ ਸੀ ਮਦਦ ਉਸਨੇ ਬਹੁਤ ਹੀ ਆ ਪਾ ਦਿਤੀ
ਆਯਾ ਖਾਂ ਮੁਹੰਮਦ ਪਸਰੂਰ ਵਾਲਾ ਫੌਜ ਖਾਲਸੇ ਦੇ ਗਲ ਪਾ ਦਿਤੀ
ਏਧਰ ਸਿੰਘ ਸਰਦਾਰ ਭੀ ਹੋਏ ਇਕਠੇ ਹੋਲੀ ਮੌਤ ਦੀ ਜਿਨਾਂ ਮਚਾ ਦਿਤੀ
ਚੜ੍ਹਤ ਸਿੰਘ ਜਸਾ ਸਿੰਘ ਹਰੀ ਸਿੰਘ ਸੀ ਜੈ ਸਿੰਘ ਨੇ ਤੇਗ ਖੜਕਾ ਦਿਤੀ
ਤਾਰਾ ਸਿੰਘ ਗੈਬਾ ਸਿੰਘ ਯੋਧ ਸਿੰਘ ਆਹਾ ਸਿੰਘ ਨੇ ਫੌਜ ਖਪਾ ਦਿਤੀ
ਰਾਮ ਸਿੰਘ ਬੇਦੀ ਤੇ ਸੁਜਾਨ ਸਿੰਘ ਭੀ ਇਹਨਾਂ ਵੈਰੀ ਦੀ ਹੋਸ਼ ਭੁਲਾ ਦਿਤੀ
ਜਥੇਦਾਰ ਸਰਦਾਰ ਇਹ ਬਲੀ ਭਾਰੇ ਜਾਣ ਪੇਸ਼ ਨਾ ਵੈਰੀ ਦੀ ਕਾ ਦਿਤੀ

---

*ਸੰਮਤ ੧੮੧੯ ਵਿਚ ਜੂਨ ੧੭੬੨ ਹਾ ਗ; ਗੁ;
†ਇਹ ਜਾਫਰ ਬੇਗ ਜਲੰਧਰ ਵਾਲੇ ਦਾ ਪੁਤਰ ਸੀ।

ਜੰਗ ਮਚਿਆ ਭਾਰਾ ਕਰਤਾਰ ਸਿੰਘਾ ਸੂਹੇ ਰੰਗ ਦੀ ਧਰਤ ਬਣਾ ਦਿਤੀ

ਵੈਰੀਆਂ ਦੀ ਹਾਰ

ਹਲਾ ਖਾਲਸੇ ਦਾ ਜਰਨਾ ਬਹੁਤ ਔਖਾ ਮਚੀ ਤੇਗ ਦੀ ਜਾਂ ਆਕੇ ਮਾਰ ਸੀ ਜੀ
ਫੌਜ ਹਾਕਮਾਂ ਦੀ ਦਿਲ ਛਡ ਗਈ ਪਿਛਾਂ ਹਟਣ ਲਗੀ ਖੌਫ ਧਾਰ ਸੀ ਜੀ
ਚੜ੍ਹਤ ਸਿੰਘ ਸਰਦਾਰ ਦੀ ਖਾ ਗੋਲੀ ਨੂਰ ਦੀਨ ਹੋ ਗਿਆ ਸ਼ਿਕਾਰ ਸੀ ਜੀ
ਖਾਂ ਮੁਹੰਮਦ ਭੀ ਡਿਗਾ ਖੇਤ ਅੰਦਰ ਕੀਤਾ ਮੌਤ ਨੇ ਐਵੇਂ ਹੀ ਪਾਰ ਸੀ ਜੀ
ਸ਼ਿਵਦਿਆਲ ਪਹਾੜ ਸਿੰਘ ਮਾਰ ਢਾਹਿਆ ਮਰ ਹੋਰ ਭੀ ਕਈ ਸੂਦਾਰ ਸੀ ਜੀ
ਜਾਫਰਬੇਗ ਦਾ ਹੌਂਸਲਾ ਟੁਟ ਗਿਆ ਨਠਾ ਛਡ ਮੈਦਾਨ ਮੁਰਦਾਰ ਸੀ ਜੀ
ਜਾ ਜਲੰਧਰ ਹੀ ਓਸਨੇ ਦਮ ਲਿਆ ਨਾ ਠਹਿਰਿਆ ਕਿਤੇ ਉਰਾਰ ਸੀ ਜੀ
ਮੁਫਤਖਾਲਸੇ ਨੇ ਇਹਭੀ ਫਤਹ ਪਾਈ ਹੋਯਾ ਮੱਦਦੀ ਆਪ ਕਰਤਾਰ ਸੀ ਜੀ
ਦੇਸ ਮੱਲਯਾ ਸਾਰਾ ਪਹਾੜ ਤੋੜੀ ਕੰਢੀ ਨੀਹਲ ਦੁਆਬਾ ਅਪਾਰ ਸੀ ਜੀ
ਹਾਕਮ ਢਿਲੇ ਪੈ ਗਏ ਕਰਤਾਰ ਸਿੰਘਾ, ਸਿੰਘ ਫੇਰ ਆ ਹੋਏ ਹੁਸ਼ਿਆਰ ਸੀ ਜੀ

ਸਰਦਾਰ ਜੱਸਾ ਸਿੰਘ ਰਾਮਗੜ੍ਹੀਏ ਦੀ ਲਾਹੌਰ ਤੇ ਚੜ੍ਹਾਈ

ਉਤੋੜਿੱਤੀ ਜਾਂ ਸਿੰਘਾਂ ਨੇ ਫਤਹ ਪਾਈ ਆਣ ਹੌਂਸਲਾ ਫੇਰ ਵਧਾਇ ਲਿਆ
ਮਾਰੇ ਡਰ ਦੇ ਹਾਕਮ ਦੌੜ ਰਹੇ ਸਿੰਘਾਂ ਸਭ ਦੇ ਤਾਈਂ ਦਬਾਇ ਲਿਆ
ਸ਼ਾਹ ਤੈਮੂਰ ਲਾਹੌਰ ਨੂੰ ਛਡ ਗਿਆ ਜੱਸਾ ਸਿੰਘ ਨੇ ਲਾਭ ਉਠਾਇ ਲਿਆ
ਮਿਸਲ ਲੈ ਸਾਰੀ ਰਾਮਗੜ੍ਹੀਆਂ ਦੀ ਕੁਝ ਭੰਗੀਆਂ ਤਾਈਂ ਰਲਾਇ ਲਿਆ
ਗਿਰਦਜਾਇ ਲਾਹੌਰ ਦੇ ਜ਼ੋਰ ਪਾਯਾ ਕਬਜਾ ਕੋਟ ਦੇ ਬਾਹਰ ਜਮਾਇ ਲਿਆ
ਲਈਆਂ ਵਸਤੀਆਂ ਸਾਰੀਆਂਕਰਕਾਬੂ ਫੇਰ ਸ਼ਹਿਰ ਗਿਰਦੇਘੇਰਾ ਪਾਇ ਲਿਆ
ਖਾਂ ਹਮੀਦ ਸੂਬਾ ਡਰਦਾ ਕਿਲੇ ਵੜਿਆ ਡਾਢਾ ਓਸਨੇ ਹੌਂਸਲਾ ਢਾਹਿ ਲਿਆ
ਮਿਲੇ ਹਿੰਦੂ ਰਈਸ ਆ ਨਾਲ ਸਾਰੇ ਅੰਦ੍ਰ ਸਿੰਘਾਂ ਦੇ ਤਾਈਂ ਲੰਘਾਇ ਲਿਆ
ਕਬਜ਼ਾ ਸ਼ਹਿਰ ਉਤੇ ਜੱਸਾ ਸਿੰਘ ਜੀ ਦਾ ਝੰਡਾ ਜੋਰਦੇ ਨਾਲ ਝੁਲਾਇ ਲਿਆ
ਕਈ ਮਾਹ ਗੁਜਰੇ ਕਰਤਾਰ ਸਿੰਘਾ ਸੂਬੇ ਡਰਦੇ ਖੂਨ ਸੁਕਾਇ ਲਿਆ

ਜੰਡਿਆਲੀਆਂ ਦੀ ਸੱਧ

ਹਾਕਮ ਪਏ ਪੰਜਾਬ ਦੇ ਸਭ ਢਿਲੇ ਡਰਦੇ ਮੂਲ ਨਾ ਕੰਨ ਹਿਲਾਂਵਦੇ ਸਨ

ਲਿਖ ਲਿਖ ਕੇ ਹਾਲ ਪੰਜਾਬ ਵਾਲੇ ਅਹਿਮਦ ਸ਼ਾਹ ਦੇ ਪਾਸ ਪੁਚਾਂਵਦੇ ਸਨ
ਆਪ ਡਰਦੇ ਸਿੰਘਾਂ ਤੋਂ ਥਾਉਂ ਥਾਈਂ ਦੜ ਵਟ ਕੇ ਝਟ ਲੰਘਾਂਵਦੇ ਸਨ
ਏਸ ਮੌਕੇ ਨੂੰ ਤਾੜਿਆ ਖੂਬ ਸਿੰਘਾਂ ਚੁਣ ਮੁਖਬਰਾਂ ਤਾਈਂ ਮੁਕਾਂਵਦੇ ਸਨ
ਤਦੋਂ ਰਲ ਮਝੈਲ ਸਰਦਾਰ ਸਾਰੇ ਘੇਰਾ ਜਾ ਜੰਡਿਆਲੇ ਤੇ ਪਾਂਵਦੇ ਸਨ
ਅੰਦਰ ਘਿਰੇ ਮਹੰਤ ਕਰਤਾਰ ਸਿੰਘਾ ਬਾਹਰ ਸਿੰਘ ਪਏ ਜੋਰ ਜਤਾਵਦੇ ਸਨ

ਵਾਕ ਕਵੀ

ਇਹ ਜੰਡਿਆਲੀਏ ਜੋਇ ਮਹੰਤ ਪਾਪੀ ਵਡੇ ਨਿਮਕ ਹਰਾਮ ਬੁਰਯਾਰ ਸਮਝੋ
ਵਡੇ ਇਨਾਂ ਦੇ ਨੇ ਅਮਰਦਾਸ ਗੁਰ ਦੀ ਸੇਵਾ ਕੀਤੀ ਹੈਸੀ ਨਿਸਚਾ ਧਾਰ ਸਮਝੋ
ਮੰਜੀ ਬਖਸ਼ੀ ਗੁਰਾ ਹੁੰਦਾਲ ਤਾਈਂ ਅਗੇ ਵਧਿਆ ਆਣ ਪਰਵਾਰ ਸਮਝੋ
ਇਨਾਂ ਵਿਚੋਂ ਹੀ ਇਕ ਮਹੰਤ ਹੋਯਾ ਬਿਧੀ ਚੰਦ ਜਿਸ ਨਾਮ ਵਿਚਾਰ ਸਮਝੋ
ਓਸ ਦੌਲਤ ਦੇ ਹੰਕਾਰ ਅੰਦਰ ਕੀਤੇ ਕੰਮ ਬੁਰੇ ਬਦਕਾਰ ਸਮਝੋ
ਇਕ ਡੂਮਣੀ ਓਸ ਨੇ ਘਰ ਰੱਖੀ ਸੀ ਕਮਾਂਵਦਾ ਵਿਸ਼ੇ ਵਿਕਾਰ ਸਮਝੋ
ਜਦ ਨਿੰਦਿਆ ਓਸ ਦੀ ਹੋਣ ਲਗੀ ਕੀਤੀ ਚੰਦਰੇ ਚੰਦਰੀ ਕਾਰ ਸਮਝੋ
ਐਬ ਆਤਣੇ ਤਾਈਂ ਛੁਪਾਉਣ ਖਾਤਰ *ਸਾਖੀ ਘੜ ਮਾਰੀ ਮੁਰਦਾਰ ਸਮਝੋ
ਗੁਰੂ ਨਾਨਕ ਨੇ ਇਕ ਮੁਸਲਮਾਨੀ ਜਿਹਦਾ ਨਾਮ ਮਝੌਤ ਸ਼ੁਮਾਰ ਸਮਝੋ
ਘਰ ਪਾ ਰੱਖੀ ਪਾਪੀ ਲਿਖੀ ਸਾਖੀ ਕੀਤਾ ਖੌਫ ਨਾ ਮੂਲ ਕਰਤਾਰ ਸਮਝੋ
ਓਸ ਚੰਦਰੇ ਦੇ ਖਾਨਦਾਨ ਵਿਚੋਂ ਹੋਏ ਜਿਤਨੇ ਮਹੰਤ ਚਿਤਾਰ ਸਮਝੋ
ਗੁਰੂ ਪੰਥ ਦੇ ਹੋ ਗਏ ਖਾਸ ਵੈਰੀ ਰਹੇ ਜਾਲਮਾ ਦੇ ਮਦਦਗਾਰ ਸਮਝੋ
ਹਰ ਭਗਤ ਨੇ ਖਾਨ ਬਹਾਦਰ ਵੇਲੇ ਸਿੰਘ ਬਹੁਤ ਮਰਵਾਇ ਸੰਭਾਰ ਸਮਝੋ
ਦੋ ਲਖ ਦੀ ਪਾਈ ਜਾਗੀਰ ਇਹਨਾਂ ਭਾਰੇ ਆਣ ਹੋਏ ਮਾਲਦਾਰ ਸਮਝੋ
ਹੁੰਦਾਲ ਨੂੰ ਗੁਰੂ ਅਵਤਾਰ ਲਿਖਕੇ ਕੀਤਾ ਗੁਰਮਤਿ ਉਲਟ ਪਰਚਾਰ ਸਮਝੋ
ਵੈਰੀ ਪੰਥ ਦੇ ਰਹੇ ਕਰਤਾਰ ਸਿੰਘਾ ਲਿਖੀ ਰਹੇਗੀ ਇਹ ਯਾਦਗਾਰ ਸਮਝੋ

ਮਹੰਤ ਸ਼ਰਨ ਦਾਸ ਨੇ ਅਹਿਮਦ ਸ਼ਾਹ ਨੂੰ ਖਬਰ ਦੇਣੀ

ਦੋ ਮਾਹ ਸਿੰਘਾਂ ਘੇਰਾ ਪਾ ਰਖਿਆ ਸ਼ਰਨ ਦਾਸ ਨੇ ਮੌਕਿਆ ਪਾ ਜਲਦੀ

*ਏਸ ਸਾਖੀ ਨੂੰ ਲੈ ਕੇ ਦਿਆਨੰਦੀ ਗੁਰ ਨਿੰਦਕਾਂ ਨੇ ਇਹ ਪ੍ਰਸੰਗ ਲਿਖ ਮਾਰਿਆ ਸੀ।

ਇਕ ਸਾਂਢਨੀ ਦੋ ਅਸਵਾਰ ਤਾਈਂ ਦਿਤਾ ਕਾਬਲ ਵਲ ਦੁੜ੍ਹਾ ਜਲਦੀ
ਲਿਖਿਆ ਹਾਲ ਸਾਰਾ ਅਸੀਂ ਤੰਗ ਡਾਢੇ ਧਾਵਾ ਵਲ ਪੰਜਾਬ ਬੁਲਾ ਜਲਦੀ
ਸਿੰਘਾਂ ਗਦਰ ਪੰਜਾਬ ਦੇ ਵਿਚ ਪਾਯਾ ਹਾਕਮ ਦੇਣਗੇ ਸਭ ਖਪਾ ਜਲਦੀ
ਲਿਖਿਆ ਹਾਲ ਕਸੂਰ ਲਹੌਰ ਦਾ ਜੀ ਜਾਫਰਬੇਗ ਦਾ ਨਾਲ ਮਿਲਾ ਜਲਦੀ
ਭਾਰੀ ਫੌਜ ਲੈਕੇ ਕਰਤਾਰ ਸਿੰਘਾ ਸ਼ਾਹਾ ਵਿਚ ਪੰਜਾਬ ਦੇ ਆ ਜਲਦੀ

ਦਿਆਲ ਸਿੰਘ ਨੇ ਸਰਹੰਦ ਲੁਟਣੀ

ਏਧਰ ਸਿੰਘਾਂ ਮਝੈਲਾਂ ਨੇ ਜੋਰ ਪਾਯਾ ਚੁਣ ਜ਼ਾਲਮਾ ਦੇ ਤਾਈਂ ਮਾਰਿਆ ਸੀ
ਵਿਚ ਮਾਲਵੇ ਇਕ ਦਿਆਲ ਸਿੰਘ ਸੀ ਜਥਾ ਓਸਭੀ ਭਾਰਾ ਸਵਾਰਿਆ ਸੀ
ਪੰਜ ਸੌ ਬੈਰਾੜ ਸੀ ਨਾਲ ਓਹਦੇ ਵਡਾ ਜੋਰ ਆ ਓਸਨੇ ਧਾਰਿਆ ਸੀ
ਲਿਖਿਆ ਵਲ ਸਿੰਘ ਓਸ ਵਿਚ ਮਾਝੇ ਮੁੰਢੀ ਪਈ ਸਰਹੰਦ† ਉਚਾਰਿਆ ਸੀ
‡ਜੈਨ ਗਿਆ ਹੈ ਵਲ ਸਹਾਰਨੇ ਦੇ ਵਲਾ ਬਦਲਾ ਲੈਣ ਦਾ ਤਾੜਿਆ ਸੀ
ਉਹ ਤਾਂ ਜਾ ਸਰਹੰਦ ਦੇਵਿਚਵੜਿਆ ਸਾਥੀ ਪਿਛਲਾ ਦਿਲੋਂ ਵਿਸਾਰਿਆ ਸੀ
ਰੁਝ ਗਏ ਮਝੈਲ ਸਭ ਏਧਰੇ ਹੀ ਓਹਦਾ ਸਾਥ ਨਾ ਕਿਸ ਭੀ ਧਾਰਿਆ ਸੀ
ਖਬਰਸੁਣ ਪਿਛ੍ਹਾਂਜੈਨਾ ਪਰਤ ਆਯਾ ਸਿੰਘਾਂ ਸ਼ਹਿਰ ਨੂੰ ਲੁਟ ਸਿਧਾਰਿਆ ਸੀ
੧ਭੀਖਨਖਾਂ ਮਲੇਰੀਆ ਲੁਟਿਆ ਜਾ ਰਾਇ ਕੋਟੀਆਂ ਤਾਈਂ ਸਵਾਰਿਆ ਸੀ
ਏਸੇ ਤਰ੍ਹਾਂ ਸਿੰਘਾਂ ਤਦੋਂ ਦੇਸ ਅੰਦਰ ਉਤੇ ਹਾਕਮਾਂ ਦੇ ਜ਼ੋਰ ਡਾਰਿਆ ਸੀ
ਖਬਰਾਂ ਪੁਜੀਆਂਕਾਬਲਕਰਤਾਰਸਿੰਘਾ ਭਾਰੀ ਆਣ ਹੋਈ ਹਾਲਪਾਹਰਿਆ ਸੀ

ਨਵੰਬਰ ੧੭੬੨ ਈ: ਤਥਾ ੧੮੧੯ ਬਿ: ਨੂੰ ਅਬਦਾਲੀ ਦਾ ਛੇਵਾਂ ਹਮਲਾ

ਡਰ ਖਾਂ ਪੰਜਾਬ ਦੇ ਹਾਕਮਾਂ ਨੇ ਅਹਿਮਦਸ਼ਾਹ ਨੂੰ ਸੁਰਾਂ ਪੁਚਾਈਆਂ ਸਨ
ਗਦਰ ਸਿੰਘਾਂ ਨੇ ਇਸਦੇ ਵਿਚ ਪਾਯਾ ਘੜਲੂਤੀਆਂ ਬਹੁਤੀਆਂ ਲਾਈਆਂ ਸਨ
ਹੋਰਾ ਅਹਿਮਦ ਸ਼ਾਹ ਤਿਆਰ ਜਲਦੀ ਫੌਜਾਂ ਝਟ ਤਿਆਰ ਕਰਾਈਆਂ ਸਨ

---

੦ਇਹ ਸਿੰਘ ਸਰਾਬ ਦੇ ਵਸ ਹੋ ਕੇ ਮਾਰਿਆ ਸੀ।
†ਸਨ ੧੭੭੫ ਮੁਤਾਬਿਕ ੫ ਮਾਘ ੧੮੨੦
‡ਲਤੀਫ ਲਿਖਦਾ ਹੈ ਕਿ ਜੈਨ ਖਾਂ ਸਰਹੰਦ ਦੇ ਵਿਚ ਹੀ ਮੌਜੂਦ ਸੀ।
੧ਕੈਨਿੰਮਘ ਅਤੇ ਲਤੀਫ ਇਸਦਾ ਨਾਮ ਨਿਹਗ ਖਾ ਲਿਖਦੇ ਹਨ

ਬਵੀਭਾਰੀਲੈਕੇ ਫੌਜ ਗਿਲਜਿਆਂ ਦੀ ਓਸ ਕਾਬਲੋਂ ਕੀਤੀਆਂ ਧਾਈਆਂ ਸਨ
ਮਾਰੋ ਮਾਰ ਕਰਦਾ ਚਲਾ ਆਇ ਰਿਹਾਧੂੜਾਂ ਰਾਹਾਂ ਦੇਵਿਚ ਧੁਮਾਈਆਂ ਸਨ
ਆਯਾਅਹਿਮਦਸ਼ਾਹ ਕਰਤਾਰਸਿੰਘਾਖਬਰਾਂ० ਸਿੰਘਾ ਨੇ ਭੀਸੁਣਪਾਈਆਂ ਸਨ

ਸਿੰਘਾਂ ਨੇ ਤਿਆਰੇ ਕਰਨੇ

ਡੇਢ ਲੱਖ ਗਿਲਜਾ ਚਲਾਆਇ ਰਿਹਾ ਸਿੰਘ ਖਬਰ ਸਾਰੀ ਸੁਣ ਪਾਂਵਦੇ ਨੇ
ਕੱਠੇ ਹੋ ਸਰਦਾਰ ਵਿਚਾਰ ਕਰਦੇ ਨਿਗਾਹ ਚਾਰ ਸੁਫੇਰੇ ਦੁੜਾਂਵਦੇ ਨੇ
ਮੁਸਲਮਾਨਾਂ ਦਾ ਹੋਵਣਾ ਕੱਠ ਭਾਰਾ ਔਖਾ ਲੜਣਾ ਸੋਚ ਸੁਚਾਂਵਦੇ ਨੇ
ਦਿਤਾ ਸਿੰਘਾਂ ਨੇ ਛੱਡ ਟਿਕਾਣਿਆਂ ਨੂੰ ਅੰਮ੍ਰਿਤਸਰ ਕੱਠੇ ਹੋਕੇ ਆਂਵਦੇ ਨੇ
ਬਾਲ ਬਚਿਆਂ ਨੂੰ ਸਦ ਪਿੰਡਾਂ ਵਿਚੋਂ ਕੱਠੇ ਕਰ ਵਹੀਰ ਚਲਾਂਵਦੇ ਨੇ
ਵਲ ਮਾਲਵੇ ਤੋਰਿਆ ਸਾਰਿਆਂ ਨੂੰ ਆਪ ਫੇਰ ਅਰਦਾਸ ਸੁਧਾਂਵਦੇ ਨੇ
ਵੀਹ ਪੰਜੀ ਹਜਾਰ ਹੋ ਸਿੰਘ ਕਠੇ ਭਾਰਾ ਮਿਲਵਾਂ ਦਲ ਬਣਾਂਵਦੇ ਨੇ
ਮਾਝੇ ਦੇਸ ਨੂੰ ਛਡ ਕਰਤਾਰ ਸਿੰਘਾ ਵਲ ਮਾਲਵੇ ਕਦਮ ਉਠਾਂਵਦੇ ਨੇ

ਵਾਕ ਵਕੀ

ਇਹ ਸਿੰਘਾਂ ਨੇ ਫੜੀ ਸੀ†ਚਾਲ ਚੰਗੀ ਜਿਹਾ ਵੇਲਾ ਬਣਦਾ ਦਾਉ ਲਾ ਲੈਂਦੇ
ਜਦੋਂ ਬਾਦਸ਼ਾਹ ਕਾਬਲੋਂ ਚੜ੍ਹ ਆਉਂਦਾ ਲਾਂਭੇ ਹੋਕੇ ਸਮਾਂ ਟਪਾ ਲੈਂਦੇ
ਝਲਾਂ ਵਿਚ ਪਹਾੜਾਂ ਜਾਇ ਵੜਦੇ ਔਖੇ ਸਮੇਂ ਨੂੰ ਸਿਰੋਂ ਲੰਘਾ ਲੈਂਦੇ
ਜਦੋਂ ਬਾਦਸ਼ਾਹ ਦਾ ਜ਼ੋਰ ਟਲ ਜਾਂਦਾ ਫੇਰ ਆਣ ਨੇੜੇ ਡੇਰਾ ਪਾ ਲੈਂਦੇ
ਲੁਟ ਪੁਟ ਜਾਂ ਬਾਦਸ਼ਾਹ ਪਿਛ੍ਹਾਂ ਮੁੜਦਾ ਹਿਸਾ ਓਸਦੇ ਨਾਲ ਵੰਡਾ ਲੈਂਦੇ
ਛਾਪੇ ਮਾਰਕੇ ਓਸਦੇ ਲਸ਼ਕਰਾਂ ਤੇ ਕਸਰਾਂ ਸਾਰੀਆਂ ਕਢ ਕਢਾ ਲੈਂਦੇ
ਓਹਦੇ ਪਿਛੋਂ ਲੈਂਦੇ ਸਾਰ ਹਾਕਮਾਂ ਦੀ ਸਾਰੇ ਬਦਲੇ ਦੇਇ ਦਵਾ ਲੈਂਦੇ
ਲਾਂਭੇ ਹੋ ਤੂਫਾਨੋਂ ਕਰਤਾਰ ਸਿੰਘਾ, ਸਿੰਘ ਆਪਣਾ ਆਪ ਬਚਾ ਲੈਂਦੇ

---

०ਲਿਖਿਆ ਹੈ ਕਿ ਸ਼ਾਹ ਅਬਦਲੀ ਜਦੋਂ ਲਾਹੌਰ ਆਇਆ ਸੀ ਉਦੋਂ ਅਜੇ ਖਾਲਸਾਈ ਫੌਜਾਂ ਨੇ ਜੰਡਿਆਲੇ ਦਾ ਮੁਸਾਹਰਾ ਕੀਤਾ ਹੋਇਆ ਸੀ।

†ਕਈਆਂ ਨੇ ਏਸ ਚਾਲ ਨੂੰ ਸਿੰਘਾ ਦੀ ਕਮਜੋਰੀ ਦਸਿਆ ਹੈ ਪਰ ਇਹ ਇਕ ਜੰਗੀ ਚਾਲ ਸੀ ਕਿ ਲਾਂਭੇ ਰਹਿ ਰਾਤ ਬਰਾਤੇ ਬਾਦਸ਼ਾਹੀ ਫੌਜ ਨੂੰ ਨੁਕਸਾਨ ਪੁਚਾਣ।

### ਸਿੰਘਾਂ ਨੇ ਮਾਲਵੇ ਵਿਚ ਜਾ ਵੜਨਾ

ਸਿੰਘ ਪਾਰ ਸਤਲੁਜ ਤੋਂ ਹੋ ਗਏ ਜੀ ਬਾਲ ਬਚੇ ਨੂੰ ਅਗ੍ਹਾਂ ਲੰਘਾ ਕਰਕੇ
ਜਾ ਮਾਲਵੇ ਦੇ ਵਿਚ ਹੋਇ ਦਾਖਲ ਜੋਰ ਆਪਣੇ ਤਾਈਂ ਵਧਾ ਕਰਕੇ
ਲੁਟ ਖਾਨ ਅਮੀਰ ਬਰਬਾਦ ਕੀਤੇ ਹਥ ਜੈਸਯਾਂ ਨੂੰ ਤੈਸੇ ਲਾ ਕਰਕੇ
ਰਾਇ ਕੋਟ ਜਗਰਾਵਾਂ ਤੇ ਤਲਵੰਡੀ ਧਰਮ ਕੋਟ ਗਿਰਦੇ ਜੋਰ ਪਾ ਕਰਕੇ
ਹਿੰਮਤ ਪੁਰੇ ਜਾੜੋਹੇ ਬਰਵੰਡੀ ਹਲਵਾਰੇ ਜਾ ਸ਼ੋਰ ਮਚਾ ਕਰਕੇ
ਹਥ ਫੇਰਿਆ ਜਾਇ ਮਲੇਰ ਗਿਰਦੇ ਤੇ ਸਰਹੰਦ ਦੀ ਖਾਕ ਉਡਾ ਕਰਕੇ
ਸਿੰਘ ਤ੍ਰੀਹ ਹਜਾਰ ਕੁ ਫਿਰ ਰਿਹਾ ਭਾਰੇ ਦਲ ਦੀ ਸ਼ਕਲ ਬਣਾ ਕਰਕੇ
ਲੁਟੇ ਮਾਰੇ ਅਮੀਰ ਕਰਤਾਰ ਸਿੰਘਾ ਬਹੁਤੇ ਨਠ ਉਠੇ ਘਬਰਾ ਕਰਕੇ

### ਦੇਸ਼ ਵਿਚ ਭਾਜੜਾਂ

ਸਿੰਘ ਦੇਸ਼ ਵਿਚੋਂ ਬਾਹਰ ਚਲੇ ਗਏ ਫੇਰ ਹਾਕਮਾਂ ਅੱਖਾਂ ਉਘਾੜੀਆਂ ਨੇ
ਬਾਹਰ ਗੜ੍ਹੀਆਂ ਦੇ ਵਿਚੋਂ ਨਿਕਲ ਆਏ ਉਤੇ ਰੱਯਤਾਂ ਲਾਲੀਆਂ ਤਾੜੀਆਂ ਨੇ
ਸਰ ਬੁਲੰਦ ਖਾਂ ਨੇ ਖੋਲ੍ਹ ਅੱਖਾਂ ਫੌਜਾਂ ਫੇਰ ਮੁੜ ਗਸ਼ਤੀਆਂ ਚਾੜ੍ਹੀਆਂ ਨੇ
ਲੁਟ ਮਾਰ ਲਗੀ ਹੋਣ ਦੇਸ ਅੰਦਰ ਲੋਕ ਕਰਨ ਲਗੇ ਆਹੋ ਜਾਰੀਆਂ ਨੇ
ਓਧਰ ਅਹਿਮਦ ਸ਼ਾਹ ਭੀ ਆਇ ਰਿਹਾ ਨਾਲ ਲੈ ਕਰਕੇ ਫੌਜਾਂ ਭਾਰੀਆਂ ਨੇ
ਖਬਰਾਂ ਦੇਸਸਾਰੇ ਵਿਚ ਧੁਮੀਆਂ ਆ ਬਣੀਆਂ ਹਿੰਦੂਆਂ ਤਾਈਂ ਲਾਚਾਰੀਆਂ ਨੇ
ਪਿੰਡ ਛਡ ਕੇ ਭਾਜੜਾਂ ਕਰਨ ਲਗੇ ਜਾ ਛਪਨ ਲਗੇ ਵਿਚ ਝਾੜੀਆਂ ਨੇ
ਧਨ ਦੌਲਤਾਂ ਦਬਕੇ ਧਰਤ ਅੰਦਰ ਕੁਝ ਖੂਹਾਂ ਦੇ ਵਿਚ ਉਤਾਰੀਆਂ ਨੇ
ਲੈ ਕੇ ਬਾਲ ਬਚੇ ਪਿੰਡ ਛਡ ਗਏ ਛਪੇ ਜਾ ਕੇ ਵਿਚ ਪਹਾੜੀਆਂ ਨੇ
ਸਾਰਾ ਦੇਸ ਪੰਜਾਬ ਬ੍ਰਬਾਦ ਹੋਯਾ ਪਈਆਂ ਪਿੰਡਾਂ ਦੇ ਵਿਚ ਖਵਾਰੀਆਂ ਨੇ
ਦੂਰ ਰੌਣਕਾਂ ਹੋ ਗਈਆਂ ਦੇਸਵਿਚੋਂ ਸੁਨੇ ਰੈਹ ਗਏ ਮਹਿਲ ਅਟਾਰੀਆਂ ਨੇ
ਥੇਹ ਪਿੰਡ ਹੋ ਗਏ ਕਰਤਾਰਸਿੰਘਾ ਪਈਆਂ ਹੈਨ ਨਿਸ਼ਾਨੀਆਂ ਜਾਹਰੀਆਂ ਨੇ

### ਗਿਲਜਿਆਂ ਦੇ ਜੁਲਮ

ਉਹ ਕਾਬਲੀ ਰਾਕਸ਼ ਜਾਹਿਲ ਭਾਰੇ ਮਿੱਟੀ ਦੇਸ ਦੀ ਮਾਰ ਉਡਾਨ ਲਗੇ
ਜਿਸ ਵਕਤ ਆ ਜੇਹਲਮੋਂ ਪਾਰ ਹੋਏ ਭਾਰਾ ਜੁਲਮ ਤੂਫਾਨ ਚੜ੍ਹਾਨ ਲਗੇ

ਡੇਢ ਲਖ ਰਾਕਸ਼ ਦੇਸ ਵਿਚ ਵੜਿਆ ਮਾਰ ਰੱਯਤਾਂ ਤਾਈਂ ਖਪਾਨ ਲਗੇ
ਭੇਡ ਬਕਰੀ ਤੇ ਦੁੰਬਾ ਛਤਰੀ ਜੋ ਗਊਆਂ ਮਹੀਆਂ ਭੀ ਪਾਰ ਲੰਘਾਨ ਲਗੇ
ਦੁਧ ਘਿਉ ਮਿਠਾ ਅੰਨ ਕਪੜਾ ਭੀ ਨਾਲ ਜੋਰ ਦੇ ਪਕੜ ਉਠਾਨ ਲਗੇ
ਫੜਿਆ ਵਿਚ ਵਗਾਰ ਦੇ ਦੇਸ ਸਾਰਾ ਘਰਾਂਵਿਚੋਂ ਫਿਰ ਮਾਲ ਕਢਾਨ ਲਗੇ
ਬਹੂ ਬੇਟੀਆਂ ਫੜ ਕੇ ਘਰਾਂ ਵਿਚੋਂ ਜੋਰੀ ਪਤ, ਅਬਰੂ ਗੁਵਾਨ ਲਗੇ
ਜੋ ਲੱਭਦਾ ਛਡਦੇ ਮੂੜ ਨਾ ਉਹ ਤਵਿਆਂ ਤੱਕ ਤਾਂ ਖ਼ੋਹ ਲੈ ਜਾਣ ਲਗੇ
ਨਕਦੀ ਜ਼ੇਵਰ ਦੀ ਭਲਾ ਗਿਣਤੀ ਕੀਹ ਪੀਠੇ ਆਟੇ ਭੀ ਝੋਲੀ ਪੁਵਾਨ ਲਗੇ
ਸਾਰੇ ਦੇਸ਼ ਨੂੰ ਕਰੀ ਬੁਬਾਦ ਆਉਂਦੇ ਪਿੰਡ ਥੇਹਾਂ ਦੀ ਸ਼ਕਲ ਦਿਖਾਨ ਲਗੇ
ਲੋਕ ਪਿੰਡਾਂ ਨੂੰ ਡਰਦੇ ਛਡ ਗਏ ਝਾੜੀ ਜੰਗਲੀਂ ਸਿਰ ਛਪਾਨ ਲਗੇ
ਬਾਦਸ਼ਾਹ ਹੋ ਕੇ ਕਰਤਾਰ ਸਿੰਘਾ ਵੇਖ ਕਿਸ ਤਰ੍ਹਾਂ ਜ਼ੁਲਮ ਕਮਾਨ ਲਗੇ

ਅਹਿਮਦ ਸ਼ਾਹ ਨੇ ਆਉਣਾ

ਬਾਦਸ਼ਾਹ ਲਾਹੌਰ ਦੇ ਵਿਚ ਆਯਾ ਹਾਕਮ ਆ ਆ ਸਿਰ ਝੁਕਾਂਵਦੇ ਨੇ
ਕਠੇ ਹੋ ਪੰਜਾਬੀ ਰਈਸ ਸਾਰੇ ਦੁਖ ਆਪਣੇ ਫੋਲ ਸੁਣਾਂਵਦੇ ਨੇ
ਸਿੰਘਾਂ ਮਾਰ ਸਾਨੂੰ ਬਰਬਾਦ ਕੀਤਾ ਘੜ ਲੁਤੀਆਂ ਲੱਖਾਂ ਹੀ ਲਾਂਵਦੇ ਨੇ
ਬਾਦਸ਼ਾਹ ਕੁਝ ਇਨ੍ਹਾਂ ਦਾ ਕਰ ਹੀਲਾ ਦਿਨੋ ਦਿਨ ਹੀ ਵਧਦੇ ਜਾਂਵਦੇ ਨੇ
ਡਾਢਾ ਦੀਨ ਇਸਲਾਮ ਤੰਗ ਹੋਯਾ ਕਾਫਰ ਸਿੰਘ ਇਹ ਬੜਾ ਸਤਾਂਵਦੇ ਨੇ
ਬਾਦਸ਼ਾਹ ਦੇ ਤਈਂ ਕਰਤਾਰ ਸਿੰਘਾ ਜੋਸ਼ ਦੇ ਕੇ ਖੂਬ ਭੜਕਾਂਵਦੇ ਨੇ

ਅਹਿਮਦ ਸ਼ਾਹ ਨੇ ਸਿੰਘਾਂ ਦੇ ਪਿਛੇ ਚੜ੍ਹਾਈ ਕਰਨੀ

ਸਿੰਘ ਮਾਲਵੇ ਨੂੰ ਏਥੋਂ ਚਲੇ ਗਏ ਲੁਟ ਜ਼ਾਲਮਾਂ ਉਤੇ ਮਚਾਈ ਭਾਰੀ
ਸੁਣ ਗਲਾਂ ਰਈਸਾਂ ਤੇ ਹਾਕਮਾਂ ਤੋਂ ਬਾਦਸ਼ਾਹ ਤਾਈਂ ਰਿਸ ਆਈ ਭਾਰੀ
ਡੇਰਾ ਕੂਚ ਲਾਹੌਰ ਤੋਂ ਤੁਰਤ ਕੀਤਾ ਛਾਉਣੀ ਪਾਸ ਪੱਟੀ ਜਾਕੇ ਪਾਈ ਭਾਰੀ
ਓਥੇ ਆਣ ੦ਮਲਵਈ ਰਾਈਸ ਮਿਲੇ ਉਨ੍ਹਾਂ ਬਿਪਤਾ ਆਣ ਸੁਣਾਈ ਭਾਰੀ
ਸਿੰਘ ਮਾਲਵੇ ਦੇ ਵਿਚ ਪਏ ਫਿਰਦੇ ਬੇਖਤਰ ਹੋ ਧੂੜ ਧੁਮਾਈ ਭਾਰੀ
ਮੁਲਸਮਾਨ ਅਮੀਰ ਹੈਰਾਨ ਹੋ ਗਏ ਸਿੰਘਾਂ ਗਜਬ ਦੀ ਤੇਗ ਚਲਾਈ ਭਾਰੀ

---

੦ਸਤਲੁਜੋਂ ਪਾਰਲੇ ਮੁਸਲਮਾਨ ਰਾਈਸ।

ਏਵੇਂ ਹਾਕਮਾਂ ਮਸਲੇ ਘੜ ਬਹੁਤੇ ਬਾਦਸ਼ਾਹ ਨੂੰ ਚਿਪ ਚੜ੍ਹਾਈ ਭਾਰੀ
ਭਖਲਾਲ ਹੋ ਗਿਆ ਕਰਤਾਰ ਸਿੰਘਾ ਅਜ ਵੈਰ ਦੀ ਆਣ ਭੜਕਾਈ ਭਾਰੀ

ਅਹਿਮਦ ਸ਼ਾਹ ਨੂੰ ਰਾਇ

ਅਹਿਮਦਸ਼ਾਹ ਨ ਆਖਿਆ ਹਾਕਮਾਂ ਨੂੰ ਤੁਸੀਂ ਸਿੰਘਾਂ ਤਾਈਂ ਅਟਕਾਓ ਜਾ ਕੇ
ਦੂਰ ਜੰਗਲੀਂ ਕਿਤੇ ਨਾ ਜਾ ਬੈਠਣ ਜੰਗ ਉਨ੍ਹਾਂ ਦੇ ਨਾਲ ਮਚਾਓ ਜਾ ਕੇ
ਮੈਂ ਪਵਾਂਗਾ ਚੋਰੀ ਹੀ ਵੇਖ ਲੈਣਾ ਜਾਲ ਲਾਕੇ ਪਹਿਲਾਂ ਫਸਾਓ ਜਾ ਕੇ
ਮੈਨੂੰ ਪਹੁੰਚਾ ਹੀ ਜਾਣੋ ਕਰਤਾਰ ਸਿੰਘਾਂ ਤੁਸੀਂ ਰਲਕੇ ਛੇੜ ਛਿੜਾਓ ਜਾ ਕੇ

ਹਾਕਮਾਂ ਦੇ ਟਾਕਰੇ

ਹਿੰਗਨ ਖਾਨ ਮਲਰੀਆ ਖਾਨ ਹੈਸੀ ਜ਼ੈਨ ਖਾਂ ਸਰਹੰਦ ਦਾ ਖਾਨ ਭਾਈ
ਤੇ ਵਜੀਰ ਹੁਸੈਨ ਖਾਂ ਰਾਇ ਕੋਟੀ ਮਿਲੇ ਹੋਰ ਬਹੁਤੇ ਮੁਸਲਮਾਨ ਭਾਈ
ਬਾਦਸ਼ਾਹ ਦੀ ਲੈ ਸਲਾਹ ਸਾਰੇ ਕੱਠੇ ਕਰਦੇ ਜੰਗ ਸਾਮਾਨ ਭਾਈ
ਲੱਛੀਰਾਮ ਫਗਵਾੜੀਆ ਨਾਲ ਰਲਯਾ ਹੋਰ ਖਾਨ ਅਮੀਰ ਪਠਾਨ ਭਾਈ
ਫੌਜ ਲੈ ਕੇ ਸਿੰਘਾਂ ਦੇ ਗਿਰਦ ਹੋਏ ਘੇਰੇ ਪਾਸ ਜਗਰਾਵਾਂ ਦੇ ਆਨ ਭਾਈ
ਮੱਚ ਪਿਆ ਆ ਜੰਗ ਕਰਤਾਰ ਸਿੰਘਾ, ਸਿੰਘ ਕਰਨ ਲਗੇ ਘਮਸਾਨ ਭਾਈ

ਅਹਿਮਦ ਸ਼ਾਹ ਦਾ ਸਿੰਘਾ ਤੇ ਧਾਵਾ

ਦੇਸੀ ਹਾਕਮਾਂ ਨੇ ਸਿੰਘ ਰੋਕ ਰਖੇ ਅਹਿਮਦ ਸ਼ਾਹ ਸੁਣ ਕੂਚ ਬੁਲਾਂਵਦਾ ਏ
ਡੇਢ ਲਖ ਅਸਵਾਰ ਤੇ ਲੈ ਪੈਦਲ ਤੁਰਤ ਪਾਰ ਸਤਲੁਜ ਹੋ ਜਾਂਵਦਾ ਏ
ਦਿਨ ਚੜ੍ਹਦੇ ਨਾਲ ਇਹ ਜਾ ਪੁਜਾ ਹਲਾ ਸਿੰਘਾਂ ਦੇ ਉਤੇ ਬੁਲਾਂਵਦਾ ਏ
*ਦੋ ਲੱਖ ਦੇ ਕਰੀਬ ਲੈ ਲਾਮ ਡੋਰੀ ਘੇਰਾ ਖਾਲਸੇ ਦੇ ਗਿਰਦ ਪਾਂਵਦਾ ਏ
ਬਣੀ ਪੰਥ ਦੇ ਭਾ ਦੀ ਆਣ ਔਖੀ ਕੋਈ ਰਸਤਾ ਨਜ਼ਰ ਨ ਆਂਵਦਾ ਏ
ਸਿੰਘਾਂ ਨਾਲ ਵਹੀਰ ਦੇ ਬਾਲ ਬਚਾ ਡਾਢਾ ਸਮਾਂ ਕੁਫੇਰ ਦਿਖਾਂਵਦਾ ਏ
ਸੰਘ ਲੜਨ ਯਾਂ ਤੇ ਸਾਂਭਨ ਬਾਲ ਬਚੇ ਚਾਰੋਂ ਤਰਫ ਹਨੇਰ ਛਾਂਵਦਾ ਏ
ਬਿਨਾਂ ਓਟ ਕਰਤਾਰ, ਕਰਤਾਰ ਸਿੰਘਾ ਚਾਰ ਹੋਰ ਨ ਕੋਈ ਸੁਝਾਂਵਦਾ ਏ

---

*ਬਹੁਤ ਲੋਕ ਰਸਤੇ ਵਿਚੋਂ ਖ਼ਿਲ ਗਏ ਸਨ।

ਜਥੇਦਾਰਾ ਨੇ ਸਿੰਘਾ ਨੂੰ ਖਬਰਦਾਰ ਕਰਨਾ

ਵੈਰੀ ਗਲ ਪੈ ਗਏ ਕੋਈ ਸੁਝਦਾ ਨਾ ਪਈ ਬਿਪਤਾ ਬੇਸ਼ੁਮਾਰ ਸਿੰਘੋ
ਵੇਖੋ ਬਦਲਾਂ ਦੇ ਵਾਂਗ ਆਇ ਰਹੇ ਦੋ ਲਖ ਪੈਦਲ ਅਸਵਾਰ ਸਿੰਘੋ
ਏਧਰ ਤੁਸੀਂ ਤੀਹ ਪੈਂਤੀ ਹਜ਼ਾਰ ਸਾਰੇ ਪਾਸ ਕੰਮ ਦੇ ਨਹੀਂ ਹਥਿਆਰ ਸਿੰਘੋ
ਵੈਰੀ ਦੇਸ ਸਾਡੇ ਸਾਰਾ ਮਗਰ ਪਿਆ ਅਸੀਂ ਫਸ ਗਏ ਵਿਚਘਾਰ ਸਿੰਘੋ
ਬੇੜਾ ਫਸ ਤੂਫਾਨ ਦੇ ਵਿਚ ਗਿਆ ਰਾਖਾ ਕੇਵਲ ਹੁਣ ਕਰਤਾਰ ਸਿੰਘੋ
ਜਿਨਾਂਚਿਰਗੁਸਮਭਾ ਕੋਈ ਹੋਵੰਦਾ ਨਹੀਂ ਓਨੇ ਚਿਰਲਈ ਇਹ ਵਿਚਾਰ ਸਿੰਘੋ
ਨਿਕਲ ਚੋਣਵੇਂ ਸੂਰਮੇ ਬੀਰ ਬਾਂਕੇ ਅੱਗਾ ਰੋਕ ਲਵੇ ਖਬਰਦਾਰ ਸਿੰਘੋ
ਰਖੋ ਵੈਰੀਆਂ ਰੋਕ ਕਰਤਾਰ ਸਿੰਘਾ ਏਥੋਂ ਬਚਣ ਲਈ ਤੇਗਾਂ ਮਾਰ ਸਿੰਘੋ

ਜਵਾਨ ਸਿੰਘਾ ਨੇ ਵੈਰੀਆ ਨੂੰ ਡਕਣਾ

ਪਿਛੇ ਰਖ ਵਹੀਰ ਤੇ ਬਾਲ ਬਚੇ ਘੇਰਾ ਚੰਦ੍ਰਾਕਾਰ ਸਜਾ ਬੈਠੇ
ਆਉਂਦੇ ਵੈਰੀਆਂ ਨੂੰ ਡਕਾ ਪਾਉਣ ਖਾਤਰ ਤੋੜਾ ਵੀਹ ਹਜ਼ਾਰ ਧੁਖਾ ਬੈਠੇ
ਆਉਂਦੇ ਹੜ ਨੂੰ ਡਕ ਖਲਾਰ ਦਿਤਾ ਸਿੰਘ ਮੋਰਚੇ ਪਕੇ ਬਣਾ ਬੈਠੇ
ਕਾੜ ਕਾੜ ਚੌਫੇਰੇ ਹੀ ਹੋਣ ਲਗੀ ਸਿੰਘ ਸਖਤੇ ਪੈਰ ਜਮਾ ਬੈਠੇ
ਵੈਰੀ ਗਲ ਵਹੀਰ ਪੈ ਸਕਯਾ ਨਾ ਅਗੇ ਸ਼ੇਰ ਭੁਖੇ ਮੂੰਹ ਫੈਲਾ ਬੈਠੇ
ਜਿਹੜੇ ਆਇ ਅਗੇ ਕਰਤਾਰ ਸਿੰਘਾ ਓਹ ਆਪਣਾ ਆਪ ਗੁਵਾ ਬੈਠੇ

ਸਰਦਾਰਾਂ ਦਾ ਗੁਰਮਤਾ

ਚੜ੍ਹਤ ਸਿੰਘ ਜੈਸੇ ਵਡੇ ਮੁਖੀਆਂ ਨੇ ਕਹਯਾ ਸੋਚਕੇ ਰਾਇ ਬਤਾਉ ਜਲਦੀ
ਮੁਲਕ ਹੋ ਕਠਾ ਪਿਛੇ ਆਣ ਪਿਆ ਸੋਚੋ ਕਿਸ ਤਰ੍ਹਾਂ ਹੋਇ ਬਚਾਓ ਜਲਦੀ
ਵੇਲਾਨਹੀਂ ਹੁਣ ਢਿਲਦਾ ਖਾਲਸਾ ਜੀ ਆਪੋ ਆਪਣੀਅਕਲਦੁੜਾਉ ਜਲਦੀ
ਕਿਸੇ ਆਖਯਾ ਅੜਨਾ ਨਹੀਂ ਚੰਗਾ ਲੈ ਵਹੀਰ ਕਿਤੇ ਨਠ ਜਾਓ ਜਲਦੀ
ਕਿਸੇ ਰਾਇ ਦਿਤੀ ਖਿੰਡ ਫੁੰਡ ਜਾਵੇ ਝਾੜਾਂ ਵਿਚ ਵਹੀਰ ਛਪਾਓ ਜਲਦੀ
ਕਿਸੇ ਆਖਯਾ ਮਾਲ ਅਸਬਾਬ ਛਡੋ ਬਾਲ ਬਚਿਆ ਤਈਂ ਨਸਾਓ ਜਲਦੀ
ਲਾਂਬੇ ਹੋ ਤੂਫਾਨ ਲੰਘਾ ਲਵੋ ਕਿਸੇ ਆਖਿਆ ਜੰਗ ਮਚਾਓ ਜਲਦੀ
ਜੇਹੜੀ ਠੀਕ ਲਗੇ ਕਰਤਾਰ ਸਿੰਘਾ ਹੁਣ ਉਸਤੇ ਅਮਲ ਕਮਾਓ ਜਲਦੀ

ਤਥਾ

ਕਹਿਆ ਸੋਚ ਸੁਦਾਰਾਂ ਨੇ ਖਾਲਸਾ ਜੀ ਏਥੋਂ ਭੁੱਜਕੇ ਹੁਣ ਹੈ ਜਾਣਾ ਕਿਥੇ
ਸਾਡੇ ਪਾਸ ਨ ਕਿਲਾ ਤੇ ਕੋਟ ਕੋਈ ਦੌੜ ਜਾ ਕੇ ਸਿਰ ਛੁਪਾਣਾ ਕਿਥੇ
ਨੇੜੇ ਜੰਗਲ ਭੀ ਕੋਈ ਨਹੀਂ ਹੈ ਭਾਰਾ ਲਾਂਭੇ ਹੋਕੇ ਝਟ ਲੰਘਾਣਾ ਕਿਥੇ
ਵੈਰੀ ਸਿਰ ਤੇ ਖੜਾ, ਵਹੀਰ ਤਾਈਂ ਅਗੋਂ ਟੋਰ ਕੇ ਹੈ ਪੁਚਾਣਾ ਕਿਥੇ
ਨਹੀਂ ਭਜਿਆ ਭੀ ਵੈਰੀ ਜਾਣ ਦੇਣਾ ਦੌੜ ਭਜ ਕੇ ਦਾਓ ਬਚਾਣਾ ਕਿਥੇ
ਹੁਣ ਹੋਵੇ ਸ਼ਹੀਦ ਕਰਤਾਰ ਸਿੰਘਾ ਬਿਨਾ ਜੰਗ ਦੇ ਹੋਰ ਟਿਕਾਣਾ ਕਿਥੇ

ਤਥਾ

ਓਟਵਾਹਿਗੁਰੂਦੀ ਰਖੋ ਖਾਲਸਾ ਜੀ ਡਰ ਮੌਤ ਤੋਂ ਮੂੰਹ ਛਪਾਨ ਕੁਝ ਨਹੀਂ
ਜੋ ਜਮਿਆ ਓਸਨੇ ਅੰਤ ਮਰਨਾ ਮੌਤ ਸਾਹਮਣੇ ਵੇਖ ਪਛਤਾਨ ਕੁਝ ਨਹੀਂ
ਮੌਤ ਯੋਧਿਆਂ ਦੇ ਸਦਾ ਖੜੀਸਿਰਤੇ ਵਾਂਗ ਕਾਇਰਾਂ ਦੇ ਕੁਰਲਾਨ ਕੁਝ ਨਹੀਂ
ਮਰਨਾ ਵਿਚਮੈਦਾਨਦੇ ਸੂਰਯਾਂ ਦਾ ਖੰਘ ਤਾਪ ਥੀਂ ਮਰਨ ਪਛਾਨ ਕੁਝ ਨਹੀਂ
ਮੌਤ ਵੇਖਕੇ ਸੂਰਮੇ ਖੁਸ਼ ਹੁੰਦੇ ਮਰਨਾ ਪਾਜ਼ੀਆਂ ਵਾਂਗ ਜਹਾਨ ਕੁਝ ਨਹੀਂ
ਲੜਨ ਮਰਨਦੇਬਿਨਾਂ ਕਰਤਾਰਸਿੰਘਾ, ਸਿੰਘ ਰਖਦੇ ਹੋਰ ਸਿਆਨ ਕੁਝ ਨਹੀਂ

ਤਥਾ

ਪਾਜ਼ੀ ਬਣਕੇ ਪਿਠ ਵਢਾਣ ਨਾਲੋਂ ਸਨਮੁਖ ਹੋਕੇ ਮਰ ਜਾਨ ਚੰਗਾ
ਮੰਜੇ ਪੈ ਕੇ ਦੁਖੀ ਹੋ ਮਰਨ ਨਾਲੋਂ ਯੋਧੇ ਵਾਸਤੇ ਮਰਨ ਮੈਦਾਨ ਚੰਗਾ
ਮੌਤ ਵੇਖਕੇ ਕੰਬਦੇ ਦਿਲ ਜਿਨ੍ਹਾਂ ਓਹਨਾਂ ਪਾਜ਼ੀਆਂ ਨਾਲੋਂ† ਸੁਵਾਨ ਚੰਗਾ
ਜਨਮਮਰਨ ਦੇ ਪਾਪ ਹੋ ਖਤਮ ਜਾਵਨ ਗੰਗਾਧਾਰ ਤਲਵਾਰ ਦੀ ਨ੍ਹਾਨ ਚੰਗਾ
ਧਰਮਯੁਗ ਅੰਦ੍ਰ ਨ੍ਹਾਉਣਾ ਖੂਨ ਦੇ ਵਿਚ ਹਰਦੁਵਾਰ ਤੋਂ ਹੈ ਅਸ਼ਨਾਨ ਚੰਗਾ
ਯਸ ਯੋਧਯਾਂ ਦੇ ਢਾਢੀ ਗਾਉਣ ਸਦਾ ਜੀਊਣ ਜਸਦੇ ਨਾਲ ਜਹਾਨ ਚੰਗਾ
ਏਸ ਦੇਖ ਨੇ ਕਦੇ ਨ ਨਾਲ ਜਾਣਾ ਧਰਮ ਹੇਤ ਦੇਣਾ ਸਿਰ ਦਾਨ ਚੰਗਾ
ਸਾਡੀ ਰਾਈ ਹੈ ਇਹ ਕਰਤਾਰ ਸਿੰਘਾ ਭੱਜ ਜਾਨ ਤੋਂ ਜੰਗ ਮਚਾਨ ਚੰਗਾ

†ਕੁਤਾ

ਤਥਾ

ਨਹੀਂ ਭਜਯਾਂ ਭੀ ਵੈਰੀ ਜਾਣ ਦੇਣਾ ਐਵੇਂ ਮਰਾਂਗੇ ਦਾਗ ਲੁਵਾ ਕਰਕੇ
ਨਾਮ ਪੰਥ ਦਾ ਹੋ ਬਦਨਾਮ ਜਾਊ ਜੇ ਵਹੀਰ ਨੂੰ ਗਏ ਖੁਹਾ ਕਰਕੇ
ਲੋਕ ਦੇਣਗੇ ਫੇਰ ਹਮੇਸ਼ ਤਾਹਨੇ ਸਿੰਘ ਦੌੜ ਗਏ ਦੰਭ ਦਬਾ ਕਰਕੇ
ਖੋਹ ਲਈ ਵਹੀਰ ਸੀ ਗਿਲਜਯਾਂ ਨੇ ਮਾਰ ਸਿੰਘਾਂ ਦੇ ਤਾਈਂ ਨਸਾ ਕਰਕੇ
ਏਸ ਗਲ ਨਾਲੋਂ ਲੜਨ ਮਰਨ ਚੰਗਾ ਸਾਹਵੇ ਵਿਚ ਮੈਦਾਨ ਦੇ ਜਾ ਕਰਕੇ
ਲਾਵੋ ਬੈਰੀਆਂ ਨੂੰ ਹਥ ਖਾਲਸਾ ਜੀ ਯਾਦ ਕਰਨ ਕਦੇ ਸਮਾਂ ਪਾ ਕਰਕੇ
ਅਸੀਂ ਮਰਾਂਗੇ ਤੀਹ ਹਜਾਰ ਤਾਂ ਹੀ ਚਾਰ ਲੱਖ ਵੈਰੀ ਨੂੰ ਖਪਾ ਕਰਕੇ
ਗਿਲਜੇ ਅਸਾਂ ਅਗੇ ਹੈਨ ਗਲ ਕਿਹੜੀ ਕਈ ਵਾਰ ਗਏ ਹਾਰਾਂ ਖਾ ਕਰਕੇ
ਜੇਕਰ ਲੜ ਕੇ ਅਸੀਂ ਸ਼ਹੀਦ ਹੋ ਗਏ ਉਤੇ ਧਰਮ ਦੇ ਤੇਗਾਂ ਚਲਾ ਕਰਕੇ
ਗੁਰਪੁਰੀ ਅੰਦਰ ਸਾਡਾ ਹੋਇ ਵਾਸਾ ਜਨਮ ਮਰਨ ਦੇ ਫੰਧ ਕਟਾ ਕਰਕੇ
ਫਤਹ ਪਾਈ ਤਾਂ ਰਾਜ ਸੰਭਾਲ ਲਾਗੇ ਦੇਸੋਂ ਜ਼ੁਲਮ ਦੇ ਤਾਈਂ ਮਿਟਾ ਕਰਕੇ
ਲੱਭੂ ਦੂਹੀ ਹੱਥੀਂ ਕਰਤਾਰ ਸਿੰਘਾ ਜੰਗ ਕਰੋ ਤੇਗਾਂ ਖੜਕਾ ਕਰਕੇ

ਸਿੰਘਾ ਨੇ ਲੜਦਿਆ ਭਿੜਦਿਆ ਤੁਰ ਪੈਣਾ

ਲੜਨ ਮਰਨ ਦਾ ਗੁਰਮਤਾ ਪਾਸ ਕਰਕੇ ਸਿੰਘ ਚਕ੍ਰ ਗੋਲ ਬਣਾ ਚਲੇ
ਕਿਲ੍ਹਾ ਗਿਰਦ ਵਹੀਰ ਦੇ ਬੰਨ੍ਹ ਲਿਆ ਜੰਗਲ ਦੇਸ ਨੂੰ ਕਦਮ ਉਠਾ ਚਲੇ
ਚਲਯਾ ਜਾਂਵਦਾ ਸਿੰਘਾਂ ਦਾ ਦਲ ਅਗੇ ਬਾਲ ਬੱਚੇ ਨੂੰ ਵਿਚ ਰਖਾ ਚਲੇ
ਗਡੇ ਮਾਲ ਅਸਬਾਬ ਦੇ ਵਿਚ ਲਏ ਠੁਠ ਵੈਰੀਆਂ ਤਾਈਂ ਚੁਮਾ ਚਲੇ
ਵਾਜਾਂ ਮਾਰਦੀ ਸਿਰਾਂ ਤੇ ਮੌਤ ਜਾਂਦੀ ਸਿੰਘ ਜਿਊਣ ਦੀ ਆਸ ਚੁਕਾ ਚਲੇ
ਹੋਊ ਇਕ ਦੂ ਇਕ ਕਰਤਾਰ ਸਿੰਘਾ, ਸਿੰਘ ਤਲੀ ਤੇ ਸੀਸ ਟਿਕਾ ਚਲੇ

ਅਹਿਮਦ ਸ਼ਾਹ ਦਾ ਹਲਾ

ਕਿਲ੍ਹਾ ਬੰਨਕੇ ਸਿੰਘਾਂ ਵਹੀਰ ਪਾਯਾ ਅਹਿਮਦਸ਼ਾਹ ਨੇ ਹੱਲਾ ਬੁਲਾ ਦਿਤਾ
ਮਾਰੋ ਫੜ ਲੌ ਸਿੰਘ ਨਾ ਜਾਣ ਕਿਧਰੇ ਇਕੋ ਵਾਰ ਤੂਫਾਨ ਚੜ੍ਹਾ ਦਿਤਾ
ਐਲੀ ਐਲੀ ਦੇ ਬੋਲ ਕੇ ਪਏ ਨਾਹਰੇ ਭਾਰਾ ਗਿਲਜਯਾਂ ਸ਼ੋਰ ਮਚਾ ਦਿਤਾ
ਕਠੀ ਮੁਸਲਮਾਨੀ ਮਗਰ ਪੈ ਗਈ ਘੇਰਾ ਖਾਲਸੇ ਦੇ ਗਿਰਦੇ ਗੁਜਾ ਦਿਤਾ

ਮੀਂਹ ਵਰ੍ਹਨ ਲਗਾ ਆਣ ਅੱਗ ਦਾ ਜੀ ਅਕਾਸ਼ ਪਤਾਲ ਗੁੰਜਾ ਦਿਤਾ
ਤਿੰਨਾਂ ਚਹੁੰ ਕੋਹਾਂ ਵਿਚ ਜੰਗ ਪਿਆ ਕਾਲ ਚੰਦਰੇ ਮੂੰਹ ਫੈਲਾ ਦਿਤਾ
ਅੜ ਅੜ ਕੇ ਲੜਦੇ ਸਿੰਘ ਯੋਧੇ ਵਧੇ ਵੈਰੀਆਂ ਤਾਈਂ ਅਟਕਾ ਦਿਤਾ
ਜੰਗ ਮਚਿਆ ਬੜਾ ਕਰਤਾਰ ਸਿੰਘਾ ਨਕਸ਼ਾ ਮਹਾਂ ਭਾਰਤ ਦਿਖਲਾ ਦਿਤਾ

### ਸਿੰਘਾ ਦੀ ਜੰਗ ਨੀਤੀ

ਅਹਿਮਦਸ਼ਾਹਸੀਜੰਗ ਦਾਬੜਾਮਾਹਿਰ ਘੇਰ ਖਾਲਸੇਨੂੰ ਫੜਨਾ ਚਾਂਹਵਦਾ ਓਹ
ਚਾਰੇਂ ਤਰਫ ਉਹ ਘੋੜਾ ਦੁੜ੍ਹਾਈ ਫਿਰਦਾ ਥਾਂ ਥਾਂ ਤੇ ਫੌਜ ਝੁਕਾਂਵਦਾ ਓਹ
ਏਧਰ ਸਿੰਘ ਭੀ ਜੰਗ ਦੇ ਮਛ ਭਾਰੇ ਸਮਝ ਜਾਂਵਦੇ ਦਾਉ ਜੋ ਲਾਂਵਦਾ ਓਹ
ਓਹਦੀ ਸੋਚ ਤੋਂ ਪਹਿਲਾਂ ਹੀ ਤੋੜਦੇਂਦੇਜਿਹੜੀ ਸੋਚ ਤਦਬੀਰ ਬਣਾਂਵਦਾ ਓਹ
ਸਿੰਘ ਝਟ ਉਹਦੀ ਕਰ ਰੋਕ ਲੈਂਦੇ ਜਿਸ ਤਰਫ ਨੂੰ ਫੌਜ ਵਧਾਂਵਦਾ ਓਹ
ਵੇਖ ਸਿੰਘਾਂ ਦੀਆਂ ਕਈ ਜੰਗੀ ਚਾਲਾਂ ਪੰਜੇ ਉਂਗਲਾਂ ਮੂੰਹ ਵਿਚ ਪਾਂਵਦਾ ਓਹ
ਝਟ ਮੋੜਵਾਂ ਸਿੰਘ ਜਵਾਬ ਦੇਂਦੇ, ਹਲਾ ਜਿਸ ਪਾਸੇ ਕਰਾਂਵਦਾ ਓਹ
ਜਾਂਦੀ ਪੇਸ਼ ਨਾ ਕੁਝ ਕਰਤਾਰ ਸਿੰਘਾ ਘੇਰ ਘੇਰ ਕੇ ਫੌਜ ਲੜਾਂਵਦਾ ਓਹ

## ਵਡਾ ਘਲੂਘਾਰਾ (੫ ਫਰਵਰੀ ੧੭੬੨)

ਅਹਿਮਦ ਸ਼ਾਹ ਹਲੇ ਉਤੇ ਕਰੇ ਹਲਾ ਸਿੰਘ ਮਾਰ ਕੇ ਤੇਗਾਂ ਹਟਾਈ ਜਾਂਦੇ
ਵਾਂਗ ਬੱਦਲਾਂ ਦੇ ਆਉਣ ਚੜ੍ਹ ਵੈਰੀ ਸਿੰਘ ਹੋ ਕੇ ਹਵਾ ਓਡਾਈ ਜਾਂਦੇ
ਨਾਲਵੈਰੀਆਂ ਦਾ ਕਰਨ ਟਾਕਰਾ ਜੀ ਨਾਲੇ ਅਗਾਂਹ ਵਹੀਰ ਚਲਾਈ ਜਾਂਦੇ
ਸਰਫਾ ਮੌਤ ਦਾ ਰਿਹਾ ਨ ਦਲਾਂ ਅੰਦਰ ਅੜ ਅੜ ਕੇ ਤੇਗ ਖੜਕਾਈ ਜਾਂਦੇ
ਲੋਥਾਂ ਵਿਚ ਰਾਹਾਂ ਸਾਰੇ ਰੁਲ ਰਹੀਆਂ ਚੁੰਨੀ ਧਰਤ ਨੂੰ ਸੂਹੀ ਪਹਿਨਾਈ ਜਾਂਦੇ
ਖਬਰਦਾਰ ਹੋ ਸਿੰਘ ਸਰਦਾਰ ਸਾਰੇ ਮੌਕਾ ਵੇਖ ਕੇ ਕਰਦੇ ਲੜਾਈ ਜਾਂਦੇ

---

[1]ਵਡੇ ਘਲੂਘਾਰੇ ਦੇ ਸਰਦਾਰ ਇਹ ਸਨ–ਸ: ਸ਼ਾਮ ਸਿੰਘ ਨਿਰਾਲੀ ਸ: ਕਰਮ ਸਿੰਘ ਪੈਜਗੜ੍ਹੀਆ ਸਰਦਾਰ ਅਰੋੜਾ ਸਿੰਘ ਪੈਜਗੜ੍ਹੀਆ ਸਰਦਾਰ ਨਾਹਰ ਸਿੰਘ ਸਰਦਾਰ ਝੰਡਾ ਸਿੰਘ ਸਰਦਾਰ ਹਰੀ ਸਿੰਘ ਜੀ ਰਸੂਲਪੁਰੀਆ ਸਰਦਾਰ ਚੜ੍ਹਤ ਸਿੰਘ ਸੁਕਰਚਕੀਆ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਸਰਦਾਰ ਸੰਗੂ ਸਿੰਘ ਸਰਦਾਰ ਆਲਾ ਸਿੰਘ ਕੋਤਵਾਲ ਸ਼ੇਖੂ ਸਿੰਘ ਹਬਲਵਾਲਾ ਸਰਦਾਰ ਬੁੱਢਾ ਸਿੰਘ ਭਾਈ ਕਾ।

ਮਾਰੋ ਖਾਲਸਾ ਜੀ ਅਜ ਵੈਰੀਆਂ ਨੂੰ ਫਿਰ ਹੌਂਸਲੇ ਸਾਰੇ ਵਧਾਈ ਜਾਂਦੇ
ਮੱਤੇ ਰੋਹ ਦੇ ਵਿਚ ਕਰਤਾਰ ਸਿੰਘਾ ਆਪੋ ਆਪਣੇ ਹਥ ਦਿਖਾਈ ਜਾਂਦੇ

ਅਹਿਮਦ ਸ਼ਾਹ ਦੀ ਬੇਈਮਾਨੀ

੧ਸਿੰਘ ਤਿੰਨਹਜ਼ਾਰ ਵਹੀਰ ਲੈਕੇ੧ ਕੁਤਬੇ ਬਾਹਮਣੀ ਤੋਂ ਨਿਕਲਜਾਇ ਭਾਈ
ਦਿਤੀ ਖਬਰ ਕਿਸੇ ਅਹਿਮਦਸ਼ਾਹ ਤਾਈਂ ਓਹ ਕਿਧਰੇ ਫੌਜ ਝੁਕਾਇ ਭਾਈ
ਵੀਹ ਪੰਝੀ ਹਜਾਰ ਜਵਾਨ ਲੈ ਕੇ ਰਾਜਨੀਤ ਤੇ ਧਰਮ ਭੁਲਾਇ ਭਾਈ
ਧੋਖਾ ਦੇ ਕੇ ਉਹਨਾਂ ਨੂੰ ਘੇਰਿਆ ਜਾ ਬੁਢੇ ਬਾਲ ਨਾਰਾਂ ਸੀ ਸਬਾਇ ਭਾਈ
ਬੇਈਮਾਨੀ ਨੇ ਭਾਰੀ ਅਨੀਤ ਕੀਤੀ ਬੇਦਰਦ ਹੋ ਬਹੁਤ ਕਤਲਾਇ ਭਾਈ
ਸਿੰਘ ਸੈਂਕੜੇ ਹੋ ਸ਼ਹੀਦ ਗਏ ਬਾਲ ਬਚੇ ਬਹੁਤ ਘਬਰਾਇ ਭਾਈ
੩ਗਹਿਲ ਪਿੰਡ ਨੇੜੇ ਓਥੋਂ ਨਜਰ ਆਯਾ ਜਿੰਦਾਂ ਲੈਕੇ ਓਧਰੇ ਧਾਇ ਭਾਈ
ਪਰ ਪਿੰਡਾਂ ਦੇ ਲੋਕਾਂ ਨੇ ਉਸ ਵੇਲੇ ਬੂਹੇ ਬੰਦ ਸਾਰੇ ਕਰਵਾਇ ਭਾਈ
ਬਚੇ ਬੱਚੀਆਂ ਬੁਢੀਆਂ ਨਾਰੀਆਂ ਨੇ ਖੇਤਾਂ ਵਾੜੀਆਂ ਸਿਰ ਛੁਪਾਇ ਭਾਈ
ਖਬਰ ਸਿੰਘਾਂ ਨੂੰ ਹੋਈ ਕਰਤਾਰ ਸਿੰਘਾ ਤੇਗਾਂ ਸੂਤਕੇ ਕਦਮ ਉਠਾਇ ਭਾਈ

ਸਿੰਘਾਂ ਦਾ ਗੁਸਾ

ਖਬਰ ਸਿੰਘਾਂ ਨੇ ਸੁਣੀ ਵਹੀਰ ਦੀ ਜਾਂ ਥੱਮੇਂ ਨਾ ਦਿਲਾਂ ਦੇ ਜਾਂਵਦੇ ਨੇ
ਜੱਸਾਸਿੰਘ ਬਘੇਲ ਸਿੰਘ ਸ਼ਾਮ ਸਿੰਘ ਜੀ ਨਥਾ ਸਿੰਘ ਸ਼ਹੀਦ ਜਹੇ ਧਾਂਵਦੇ ਨੇ
ਸੁਧਾਸਿੰਘ ਤੇ ਕਮਰਸਿੰਘ ਪ੍ਰੇਮਸਿੰਘਜੀ ੪ਚੜ੍ਹਤ ਸਿੰਘ ਜਹੇਕਦਮਉਠਾਂਵਦੇ ਨੇ
ਲੈਕੇ ਦਸ ਹਜ਼ਾਰ ਜਵਾਨ ਚੰਗਾ ਗਹਿਲ ਪਿੰਡ ਜਾ ਤੇਗ ਖੜਕਾਂਵਦੇ ਨੇ
ਬਾਲ ਬੱਚਿਆਂ ਦੇ ਵੇਖ ਹਾਲ ਮੰਦੇ ਖੂਨ ਅੱਖੀਆਂ ਦੇ ਵਿਚ ਛਾਂਵਦੇ ਨੇ

---

੧ਹੰਗੁ ਸਿੰਘ ਆਲਾ ਸਿੰਘ ਕੋਤਵਾਲ ਸ਼ੇਖੂ ਸਿੰਘ ਹੰਬਲਵਾਲਾ ਸਰਦਾਰ ਬੁਢਾ ਸਿੰਘ ਭਾਈ ਕਾ।

੨ਕੁਤਬਾ ਬਾਹਮਣੀ ਇਕ ਪਿੰਡ ਦਾ ਨਾਮ ਹੈ।

੩ਇਹ ਪਿੰਡ ਪਠਾਣਾਂ ਦਾ ਮਾਲਕੀ ਸੀ।

੪ਇਸ ਵਹੀਰ ਨੂੰ ਸ. ਚੜ੍ਹਤ ਸਿੰਘ ਸੁਕ੍ਰਚਕੀਆ ਨੇ ਬੜੀ ਬਹਾਦਰੀ ਨਾਲ ਬਚਾਈ ਰਖਿਆ ਤੇ ਆਪ ਸਖਤ ਜਖਮੀ ਹੋਇਆ। ਸ. ਰਤਨ ਸਿੰਘਜੀ ਲਿਖਦੇ ਹਨ ਕਿ ਪੰਜ ਜਵਾਨ ਚੜ੍ਹਤ ਸਿੰਘ ਨੂੰ ਬੰਦੂਕਾਂ ਭਰ ਭਰ ਕੇ ਦਿੰਦੇ ਸਨ ਸਰਦਾਰ ਬੰਦੂਕ ਦਾ ਬੜਾ ਨਿਸ਼ਾਨਚੀ ਸੀ। ਏਸ ਦਿਨ ਤੋਂ ਸਰਦਾਰ ਚੜ੍ਹਤ ਸਿੰਘ ਦੀ ਪੰਥ ਵਿਚ ਬਹੁਤ ਮਾਨ ਵਡਾਈ ਵਧ ਗਈ।

ਤਿੰਨ ਦਿਨ ਏਸੇ ਤਰ੍ਹਾਂ ਤੇਗ ਚਲੀ ਹੋਈਆਂ ਕਈ ਥਾਂ ਖਹਿ ਲੜਾਈਆਂ ਸਨ
ਲੜਦੇ ਗਿਲਜੇ ਵੀ ਗਲ ਪੈਕੇ ਨ ਉਹ ਭੀ ਕਰਦੇ ਦਾਉ ਬਹਾਈਆਂ ਸਨ
ਦੇਸੀ ਹਾਕਮ ਦੇ ਲੋਕ ਹਟ ਰਹੇ ਉਹਨਾਂ ਕੀਤੀਆਂ ਦਾਉ ਖੁੰਝਾਈਆਂ ਸਨ
ਸਿੰਘ ਮਾਰਦੇ ਮਾਰਦੇ ਚਲੇ ਜਾਂਦੇ ਵੇਲਾ ਵੇਖ, ਕਰ ਜਾਂਵਦੇ ਧਾਈਆਂ ਸਨ
ਚਲਿਆ ਕਾਲਚੱਕ੍ਰ ਕਰਤਾਰ ਸਿੰਘਾ ਜਿੰਦਾਂ ਮੁਫਤ ਦੇ ਵਿਕ ਗਵਾਈਆਂ ਸਨ

ਤਥਾ

ਲੜਦੇ ਭਿੜਦੇ ਸਿੰਘ ਸਰਦਾਰ ਸੂਰੇ ਅਗੇ ਅਗੇ ਵਹੀਰ ਚਲਾਈ ਜਾਂਦੇ
‡ਘੋੜੇ ਫੇਰਦੇ ਚਾਰ ਚੌਫੇਰੇ ਫਿਰਦੇ ਹੱਲੇ ਵੈਰੀਆਂ ਰੋਕ ਰੁਕਾਈ ਜਾਂਦੇ
ਨਾਲੇ ਆਪਣਾ ਆਪ ਬਚਾਈ ਜਾਂਦੇ ਵੈਰੀ ਤਈਂ ਨੁਕਸਾਨ ਪੁਚਾਈ ਜਾਂਦੇ
ਸਿੰਘਾਂ ਤਈਂ ਦਲੇਰੀਆਂ ਦੇ ਕਰਕੇ ਡਿੱਗੇ ਹੌਂਸਲੇ ਫੇਰ ਵਧਾਈ ਜਾਂਦੇ
ਜਿੱਧਰ ਪੈਂਦਾ ਲੜਾਈ ਦਾ ਜ਼ੋਰ ਦਿਸੇ ਓਸੇ ਤਰਫ ਨੂੰ ਕਰਕੇ ਧਾਈ ਜਾਂਦੇ
ਹੋਏ ਛਾਨਣੀ ਜਖਮਾਂ ਨਾਲ ਭਾਵੇਂ ਪਰ ਫੇਰ ਭੀ ਤੇਗ ਖੜਕਾਈ ਜਾਂਦੇ
ਛੇ ਹਿਸੇ ਹੈਸੀ ਫੌਜ ਵੈਰੀਆਂ ਦੀ ਜੋਰ ਤੇਗ ਦੇ ਮਾਰ ਹਟਾਈ ਜਾਂਦੇ
ਖੂਨ ਆਪਣਾ ਛਿੜਕ ਕਰਤਾਰ ਸਿੰਘਾ ਅੱਗ ਜੁਲਮ ਦੀ ਦੇਸੋਂ ਬੁਝਾਈ ਜਾਂਦੇ

ਵਾਕ ਕਵੀ

ਵਿਚ ਰਾਹਾਂ ਦੇ ਹੋਵੰਦਾ ਜੰਗ ਗਿਆ ਕਈ ਥਾਵਾਂ ਤੇ ਲੱਥੇ ਸਥਾਰ ਪਏ
ਖੇਤਾਂ ਵਿਚ ਮੁਰਦੇ ਨਜਰ ਆਵਣ ਵਢੇ ਜਿਸ ਤਰ੍ਹਾਂ ਖੇਤ ਜਵਾਰ ਪਏ
ਕਿਤੇ ਸਿਰ ਵਢੇ ਕਿਤੇ ਧੜ ਡਿਗੇ ਕਿਤੇ ਘੋੜੇ ਕਿਤੇ ਅਸਵਾਰ ਪਏ
ਕਿਤੇ ਸਿੰਘ ਪਏ ਵਾਂਗ ਸਬਰਾਂ ਦੇ ਕਿਤੇ ਗਿਲਜੇ ਬੇ ਸ਼ੁਮਾਰ ਪਏ

†ਦਮਦਮੇ ਸਾਹਿਬ ਵਾਲੀ ਬੀੜ ਜੋ ਸਤਿਗੁਰ ਸਰਬ ਮਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸ੍ਰੀ ਗੁਰੂ ਗਰੰਥ ਸਾਹਿਬ ਕਰਤਾਰਪੁਰ ਵਾਲੇ ] ਦੇ ਬਿਨਾਂ ਦੇਖੇ ਸੰਪੂਰਨ ਕੀਤੀ ਸੀ।

‡ਲਿਖਿਆ ਹੈ ਕਿ ਜੱਸਾ ਸਿੰਘ ਆਹਲੂਵਾਲੀਏ ਦਾ ਘੋੜਾ ਏਨਾ ਥਕ ਗਿਆ ਕਿ ਉਹ ਟੁਰਨੋਂ ਰਹਿ ਗਿਆ ਤੇ ਸਰਮੁਖ ਸਿੰਘ ਕਾਬਕ ਮਾਰਨ ਲਗਾ ਤਾਂ ਸਰਦਾਰ ਜੀ ਨੇ ਆਖਿਆ ਨਾ ਮਾਰ ਸਿੰਘ ਵੇਖਕੇ ਨੱਠਾ ਕਰਨਗੇ ਕਿ ਜੱਸਾ ਸਿੰਘ ਘੋੜਾ ਕੁਟਵਾਕੇ ਨੱਠ ਗਿਆ ਅਖੀਰ ਗੁਰਮੁਖ ਸਿੰਘ ਨੇ ਆਪਣਾ ਘੋੜਾ ਦੇ ਦਿਤਾ ਤੇ ਉਸਨੇ ਹੋਰ ਫੜ ਲਿਆ ਏਸੇ ਵੇਲੇ ਨਵਾਬ ਜੱਸਾ ਸਿੰਘ ਜੀ ਦੇ ਸਰੀਰ ਤੇ ੨੨ ਜਖਮ ਸਨ [ਪੰਥ ਪ੍ਰਕਾਸ਼ ਰਤਨ ਸਿੰਘ ਸਫਾ ੫੫੦]

ਇਹ ਹਾਲ ਚਤਰ ਸਿੰਘ ਦਾ ਸੀ ਉਹਨੂੰ ਵੀ ਕਈ ਘੋੜਿਆਂ ਦੀ ਜਰੂਰਤ ਮਹਿਸੂਸ ਹੋਈ ਜਦ ਪਹਿਲਾ ਥਕ ਜਾਂਦਾ ਤਦ ਉਹ ਦੂਬਰਾ ਬਦਲ ਲੈਂਦਾ।

†ਕਟਾ ਵਡ ਦੀ ਜਾ ਲੜਾਈ ਪਾਈ ਸਥਰ ਵੈਰੀਆਂ ਮਾਰ ਵਿਛਾਂਵਦੇ ਨੇ
ਲੜਿਆ ਅਹਿਮਦ ਸ਼ਾਹ ਭੀ ਜ਼ੋਰ ਦੇਕੇ ਗਿਲਜੇ ਕਰ ਦਲੇਰੀ ਦਿਖਾਂਵਦੇ ਨੇ
ਮਚੀ ਤੇਗ ਦੀ ਮਾਰ ਦੁਪਾਸਿਆਂ ਥੀਂ ਮੁਰਦੇ ਖੇਤਾਂ ਦੇ ਵਿਚ ਰੁਲਾਵਦੇ ਨੇ
ਲੜੇ ਸੂਰਮੇ ਲਾਹ ਕੇ ਚਾ ਓਥੇ ਜਿੰਨੀ ਲਗਦੀ ਵਾਹ ਸ਼ੋ ਲਾਵਦੇ ਨੇ
ਸਰਫਾ ਮੋਤ ਦਾਰਿਹਾ ਨਾ ਦੋਹੀਂ ਪਾਸੀਂ ਆਪੋ ਆਪਣੀ ਜਿਤਨੂੰ ਚਾਹਵਦੇ ਨੇ
ਤੇਗ ਖਾਲਸੇ ਨੇ ਵਾਹੀ ਰੋਹ ਅੰਦਰ ਆ ਗਿਲਜੇ ਅੰਤ ਘਬਰਾਂਵਦੇ ਨੇ
ਭਜਾ ਬਾਦਸ਼ਾਹ ਪਿਛ੍ਹਾਂ ਕਰਤਾਰ ਸਿੰਘਾ, ਸਿੰਘ ਸਭ ਵਹੀਰ ਚਲਾਵਦੇ ਨੇ

ਵਾਕ ਕਵੀ

ਏਥੇ ਸਿੰਘਾ ਦਾ ਬਹੁਤ ਨੁਕਸਾਨ ਹੋਯਾ ਮਾਰੇ ਗਏ ਬਹੁਤੇ ਬੁਢੇ ਬਾਲ ਭਾਈ
ਗਈਆਂ ਨਾਰੀਆਂ ਮਾਰੀਆਂ ਬਹੁਤ ਏਥੇ ਚੱਲੀ ਸ਼ਾਹ ਦੁਰਾਨ ਕੁਚਾਲ ਭਾਈ
ਖਿੰਡ ਪੰਥ ਵਹੀਰ ਖਰਾਬ ਹੋਯਾ ਲੁਟ ਗਿਲਜਿਆਂ ਨੇ ਲਿਆ ਮਾਰ ਭਾਈ
ਦਮਦਮੇ ਵਾਲੀ ਬੀੜ ਗ੍ਰੰਥ ਸਾਹਿਬ ਉਹਭੀ ਗਿਲਜਿਆਂ ਲਈ ਸੰਭਾਲ ਭਾਈ
ਹੋਰ ਚੀਜਾਂ ਲੁਟ ਘਤੀਆਂ ਸਨ ਕੌਣ ਕਰੇ ਹਿਸਾਬ, ਮੁਹਾਲ ਭਾਈ
ਸੁਣ ਬਾਕੀ ਦਾ ਹਾਲ ਕਰਤਾਰ ਸਿੰਘਾ ਕਿਵੇਂ ਬੀਤਦੀ ਸਿੰਘਾਂ ਦੇ ਨਾਲ ਭਾਈ

ਜੰਗ ਦੀ ਚਾਲ

ਬਾਦਸ਼ਾਹ ਪਿਛ੍ਹਾਂ ਵਲੇ ਹਟ ਆਯਾ ਫੌਜਾਂ ਫੇਰ ਵੰਗਾਰ ਕੇ ਡਾਹੀਆਂ ਸਨ
ਦੋਹਾਂ ਪਾਸਿਆਂ ਤੋਂ ਦੇਕੇ ਹਲਾ ਸ਼ੇਰੀ ਫੌਜਾਂ ਦੇ ਕੇ ਜੋਰ ਝੁਕਾਈਆਂ ਸਨ
ਅਗੋਂ ਸਿੰਘਭੀ ਮਰਨ ਤੇ ਰੁਠ ਰਹੇ ਤੇਗਾਂ ਗਜ਼ਬ ਦੇ ਵਿਚ ਆ ਵਾਹੀਆਂ ਸਨ
ਭਾਂਵੇਂ ਗਿਲਜੇ ਭੀ ਧਨੀ ਤੇਗ ਸਨ ਪਰ ਸਿੰਘਾਂ ਨੇ ਤੋਬਾ ਕਰਾਈਆਂ ਸਨ
ਜਿਧਰ ਪਏ ਕਠੇ ਦੇਕੇ ਜੋਰ ਭਾਰਾ ਫੌਜਾਂ ਵਾਂਗ ਭੇਡਾਂ ਅਗੇ ਲਾਈਆਂ ਸਨ
ਝਲੀ ਤੇਗਨ ਜਾਂਵਦੀ ਗਿਲਜਿਆਂ ਤੇ ਪਈਆਂ ਦਲਾਂਦੇ ਵਿਚ ਦੁਹਾਈਆਂ ਸਨ
ਤੌਬਾ ਤੋਦ ਦਲਾਂ ਵਿਚ ਮਚ ਰਹੀ ਫੌਜਾਂ ਸਥਰਾਂ ਵਾਂਗ ਵਿਖਾਈਆਂ ਸਨ

---

†ਦੁਰਾਨੀਆਂ ਦੇ ਹਮਲੇ ਦੇ ਵਿਚ ਸਿਅ ਸਰਦਾਰਾ ਨੇ ਡਲਵਾਰਾ ਧਰੂਹ ਲਈਆਂ ਤੇ ਆਪਣੇਦੁਸ਼ਮਨਾ ਨੂੰ ਕਟਦੇ ਟੁਕਦੇ ਛਿਲਦੇ ਵਿੰਨਦੇ ਤੇ ਟੁਕੜੇ ੨ ਕਰਦੇ ਫਿਰਦੇ ਤੇ ਆਪਣੇ ਘੋੜਿਆਂ ਨੂੰ ਕੋਰੜੇ ਲਾ ਉਸ ਥਾਂ ਪੁਜਦੇ ਜਿਥੇ ਕਿ ਉਹ ਆਪਣੀ ਜਰੂਰਤ ਮਹਿਸੂਸ ਕਰਦੇ। [ ਹ ਗ: ਗ]

ਕਿਤੇ ਰਹਿ ਗਏ ਜਖਮੀ ਤੜਫਦੇ ਹੀ ਦੁਖੀ ਹੋ ਕਰਦੇ ਹਾਹਾਕਾਰ ਪਏ
ਜਿਹੜੀ ਰਾਹੀਂ ਵਿਚ ਹੋਵੰਦਾ ਜੰਗ ਗਿਆ ਉਹ ਪਿੰਡਾਂ ਦੇ ਪਿੰਡ ਉਜਾੜ ਪਏ
ਮੰਦੇ ਦੇਸ ਦੇ ਭਾਗ ਕਰਤਾਰ ਸਿੰਘਾ ਹਰ ਸਾਲ ਜਿਹਨੂੰ ਡਾਢੀ ਮਾਰ ਪਏ

ਸਿੰਘਾਂ ਨੇ ਹਠੂਰ ਪੁਜਕੇ ਪਾਣੀ ਦੀ ਢਾਲ ਰੋਕ ਲੈਣੀ

ਸਿੰਘ ਮਾਰਦੇ ਮਰਦੇ ਚਲੇ ਜਾਂਦੇ ਗਈ ਢਾਬ ਹਠੂਰ ਦੀ ਆਇ ਭਾਈ
ਜੀਆ ਜੰਤ ਪਾਣੀ ਬਾਝੋ ਤੜਪ ਰਿਹਾ ਲਿਆ ਸਿੰਘਾਂ ਉਥੇ ਘੇਰਾ ਪਾਇ ਭਾਈ
ਢਾਬ ਰੋਕ ਲਈ ਝਟ ਖਾਲਸੇ ਨੇ ਪਾਣੀ ਪੀ ਪਿਆਸ ਗਵਾਇ ਭਾਈ
ਓਧਰ ਅਹਿਮਦੇ ਦੀ ਫੌਜ ਬਾਝ ਪਾਣੀ ਰਹੀ ਬੁਰੀ ਹੈਸੀ ਘਬਰਾਇ ਭਾਈ
ਦਿਨ ਜੇਠ ਦੇ ਕਰਕਵੀਂ ਧੁਪ ਪੈਂਦੀ ਰਹੀ ਜਿਸਮੋਂ ਖੂਨ ਸੁਕਾਇ ਭਾਈ
ਗਿਲਜੇ ਮੁਲਕ ਠੰਡੇ ਵਿਚ ਰਹਿਣ ਵਾਲੇ ਦੁਖੀ ਹੋਇ ਰਹੇ ਪਛਤਾਇ ਭਾਈ
ਦੇਸਮਾਲਵਾ ਪਾਣੀ ਨ ਨਜ਼ਰ ਆਵੇ ਅਹਿਮਦ ਸ਼ਾਹ ਰਿਹਾ ਜ਼ੋਰ ਲਾਇ ਭਾਈ
ਪਾਣੀ ਪੀਕੇ ਸਿੰਘ ਹੋ ਗਏ ਤਕੜੇ ਅਤੇ ਘੋੜਿਆਂ ਤਈਂ ਪਿਲਾਇ ਭਾਈ
ਫੌਜ ਅਹਿਮਦ ਸ਼ਾਹ ਦੀ ਮਰ ਰਹੀ, ਰਹੀ ਪਾਣੀ ਤਾਈਂ ਤਰਸਾਇ ਭਾਈ
ਗਈ ਪੇਸ਼ ਨ ਕੁਝ ਕਰਤਾਰ ਸਿੰਘਾ ਢਾਬ ਆਈ ਨ ਹੱਥ ਸੁਣਾਇ ਭਾਈ

ਅਹਿਮਦਸ਼ਾਹ ਨੇ ਪਿਛਾਹ ਨੂੰ ਪਰਤਣਾ

ਫੌਜ ਜਰਜਰੀ ਸਿੰਘਾਂ ਨੇ ਮਾਰ ਕੀਤੀ ਅਹਿਮਦਸ਼ਾਹ ਭੀ ਅੰਤਘਬਰਾਇ ਗਿਆ
ਗਿਲਜੇ ਘਟਨਲਗੇ ਸਿੰਘ ਵਧਨ ਲਗੇ ਦੇਸ ਮਾਲਵਾ ਮੱਦਦੇ ਆਇ ਗਿਆ
ਰਸਦਬਦ ਆਈ ਬਹੁਤੀ ਪਿੰਡਾਂ ਵਿਚੋਂ ਸਮਾ ਦੁਖ ਦਾ ਦੂਰ ਵਿਹਾਇ ਗਿਆ
ਅਹਿਮਦਸ਼ਾਹ ਦਾ ਮੁਕ ਸਮਾਨਗਿਆ ਬਿਨਾ ਪਾਣੀਦੇ ਹੌਂਸਲਾ ਢਾਇ ਗਿਆ
ਅੰਤ ਵੇਖ ਸਮਾ ਪਿਛ੍ਹਾਂ ੧ ਪਰਤ ਪਿਆ ਤੇ ਹਜਾਰਾਂ ਹੀਖੂਨ ਕਰਾਇ ਗਿਆ
ਕਰ ਖੂਨਖਰਾਬਾ ਕਰਤਾਰ ਸਿੰਘਾ ਭਲਾ ਪੁਛੋ ਖਾਂ ? ਲਾਭ ਕੀਹ ਪਾਇ ਗਿਆ

---

੧ ਹ ਰ ਗੁ: ਸ਼ ਹ ਦਾ ਬਰਨਾਲੇ ਹੀ ਠਹਿਰ ਜਾਣਾ ਲਿਖਦਾ ਹੈ ਕਿਉ ਕਿ ਸ਼ਾਹ ਸਿਖਾਂ ਦੀਆਂ ਜੰਗੀ ਚਾਲ ਨੂੰ ਚੰਗੀ ਤਰ੍ਹਾਂ ਸਮਝਦਾ ਸੀ ਸੋ ਉਹ ਕੋਈ ਨਵਾਂ ਕਦਮ ਉਠਾਉਣਾ ਤੋਂ ਪਹਿਲਾਂ ਦੋ ਵਾਰੀ ਸੋਚਣਾ ਆਪਣੀ ਜਿਮੇਵਾਰੀ ਸਮਝਦਾ ਸੀ। ਦੂਸਰੇ ਪਾਸੇ ਉਸ ਦੇ ਅਫਸਰ ਤੇ ਫੌਜੀ ੩੬ ਘੰਟਿਆਂ ਵਿਚ ੧੫੦ ਮੀਲ ਸਫਰ ਕਰਦੇ ਕਰਕੇ ਥੱਕ ਗਏ ਸਨ ਅਤੇ ਨਾਲ ਹੀ ਉਸ ਦੇ ਖਿਆਲ ਅੰਦਰ ਉਸ ਦਿਨ ਦੇ ਨੁਕਸਾਨ ਉਸਦੇਅੰਦਾਜੇ ਤੋਂ ਜਿਆਦਾ ਸਨ ਸੋ ਉਸ ਨੇ ਸਿੰਘਾਂ ਦਾ ਪਿਛਾ ਨਾ ਕਰਨਾ ਹੀ ਚੰਗਾ ਸਮਝਿਆ। ਸਿੰਘ ਮਾਲਵੇ ਨੂੰ ਬਰਨਾਲੇ

(ਬਾਕੀ ਦੇਖੋ ਸਫਾ ੨੩੯ ਪਰ)

ਬਾਦਸ਼ਾਹ ਨੇ ਸਿੰਘਾਂ ਦੇ ਸਿਰਾਂ ਦੇ ਗਡੇ ਭਰਵਾਂ ਕੇ ਲੈ ਜਾਣੇ

ਚੁਣ ਸਿੰਘਾਂ ਦੇ ਸਿਰ ਵਢਾ ਸਾਰੇ ਲਏ ੧ ਗੱਡਯਾਂ ਤੇ ਲਦਵਾਇ ਭਾਈ
ਬਾਕੀ ਮੁਰਦੇ ਕਰ ਕੇ ਸਭ ਨੱਠੇ ਕਈ ਥਾਈਂ ਦਿਤੇ ਦਬਵਾਇ ਭਾਈ
ਮਾਰ ਟੱਕਰਾਂ ਦੇਸ ਬਰਬਾਦ ਕਰ ਕੇ ਗਿਆ ਵਿਚ ਲਾਹੌਰ ਦੇ ਆਇ ਭਾਈ
ਸਿਰ ਸਿੰਘਾਂ ਦੇ ਦਿੱਲੀ ਦੁਵਾਜੇ ਅਗੇ ਦਿਤੇ ਵਾਗ ਮੁਨਾਰੇ ਚਿਨਾਇ ਭਾਈ
ਕੁਝ ਦਿਨ ਲਾਹੌਰ ਦੇ ਵਿਚ ਰਹਿ ਕੇ ਬਾਦਸ਼ਾਹ ਥਕੇਵੇਂ ਨੂੰ ਲਾਹਿ ਭਾਈ
ਵਿਹਲਾ ਹੋ ਕੇ ਫੇਰ ਕਰਤਾਰ ਸਿੰਘਾ ਨਵੀਂ ਸ਼ਾਹ ਉਪਾਧ ਉਠਾਇ ਭਾਈ

ਵਾਕ ਕਵੀ

ਅਠਾਰਾਂ ਸੌ ਉਨੀਆਂ ਸਾਲ ਹੈਸੀ ੨ਜੇਠ ਮਾਹ ਹੋਯਾ ਜੰਗ ਭਾਰ ਸਮਝੋ
ਸਿੰਘ ੦ਤੇਰਾਂ ਹਜਾਰ ਸ਼ਹੀਦ ਹੋਇਆ ਮੋਏ ਗਿਲਜੇ ਤੇਈ ਹਜਾਰ ਸਮਝੋ
ਹੋ ਲੱਖਾਂ ਰੁਪਯਾਂ ਦੇ ਖਰਚ ਗਏ ਪਰਜਾ ਹੋਈ ਬੁਰੀ ਦੁਖਯਾਰ ਸਮਝੋ
ਰੰਡਾਂ ਸੈਂਕੜੇ ਬੈਠੀਆਂ ਦੇਸ ਅੰਦਰ ਬਚੇ ਹੋਇ ਯਤੀਮ ਵਿਚਾਰ ਸਮਝੋ
ਕੀਹ ਖੱਟਯਾ ਅਹਿਮਦ ਸ਼ਾਹ ਨੇ ਜੀ ਏਡੀ ਮੁਫਤ ਦੀ ਪਾਰ ਕਰਾ ਸਮਝੋ
ਉਹ ਪਿਆ ਸੀ ਪੰਥ ਮੁਕਾਵਣੇ ਨੂੰ ਬੇਸਮਝ ਤੇ ਮੂੜ੍ਹ ਗਵਾਰ ਸਮਝੋ
ਕੌਣ ਪੰਥ ਦੇ ਤਈਂ ਮੁਕਾਉਣ ਵਾਲਾ ਰਾਖਾ ਜਿਸਦਾ ਆਪ ਕਰਤਾਰ ਸਮਝੋ

## (ਸਫਾ ੨੩੭ ਦੇ ਫੁਟ ਨੋਟ ਦੀ ਬਾਕੀ)

ਵਲ ਪਿਛਾਂਹ ਇਸ ਖਿਆਲ ਨਾਲ ਹਟਣ ਲਗੇ ਕਿ ਉਹ ਉਸ ਇਲਾਕੇ ਚੋਂ ਕੁਝ ਮਦਦ ਜਰੂਰ ਹਾਸਲ ਕਰ ਸਕਨਗੇ। ਆਲਾ ਸਿੰਘ ਇਸ ਵਕਤ ਵੀ ਆਪਣੀ ਨਿਰਪਖ ਪਾਲਸੀ ਤੇ ਹੀ ਡਟਿਆ ਰਿਹਾ। ਇਸ ਵਕਤ ਸ਼ਾਹ ਆਪਣਾ ਹੈਡਕੁਆਟਰ ਪਟਿਆਲੇ ਤੋਂ ਚੁਕਕੇ ਡੇਹਰਾ ਦੂਨ ਵਲ ਚਲ ਪਿਆ ਸੀ। ਆਲਾ ਸਿੰਘ ਨੂੰ ਦੋਵੇ ਪਾਸੇ ਮੁਸੀਬਤ ਸੀ ਇਕ ਤਾਂ ਉਸਦਾ ਮਾਲਕਜਿਸਨੇਉਸਦੇਤੇਰਾ ਹਜਾਰ ਵੀਰ ਕਤਲ ਕੀਤੇ ਦੂਸਰੇ ਪਾਸੇ ਉਸ ਦੇ ਆਪਣੇ ਹੀ ਤਰ੍ਹਾਂ ਅਧੀਨ ਵੀਰਾਂ ਨੂੰ ਤੁਰਿਆਂ ਜਾਂਦਿਆਂ ਸ਼ਾਹ ਨੇ ਬਰਨਾਲਾ ਉਜਾੜ ਉਸਨੂੰ ਕੈਦ ਕਰ ਲਿਆ ਪਰ ਜਰੂਰੀ ਸ਼ਰਤਾਂ ਮੰਨਵਾ ਕੇ ਛਡਾ ਦਿਤਾ। ਸ਼ਾਹ ਨੇ ੧੫ ਫਰਵਰੀ ਨੂੰ ਲਾਹੌਰ ਨੂੰ ਕੂਚ ਕੀਤੀ।

੩ ਹ: ਰ: ਗੁ: ਪੰਜਾਹ ਗਡੇ ਲਿਖਦਾ ਹੈ।

੨ ਗੁਪਤਾ ਜੀ ੫ ਫਰਵਰੀ ੧੭੬੩ ਲਿਖਦੇ ਹਨ।

੧ ਏਸ ਜੰਗ ਵਿਚ ਸ਼ਹੀਦ ਹੋਏ ਸਿੰਘਾਂ ਦਾ ਵੇਰਵਾ ਇਤਿਹਾਸਕਾਰਾਂ ਨੇ ਵੱਖ ੨ ਲਿਖਿਆ ਹੈ। ਤਵਾਰੀਖ ਅਹਿਮਦੀ ਵਿਚ ੩੦ ਹਜਾਰ ਲਿਖਦਾ ਹੈ ਕੈਪਟਨ ਮਰੇ ੧੨ ਹਜਾਰ ਲਿਖਦਾ ਹੈ ਰਾਇ ਘਨੱਈਆਲਾਲ ੨੪ ਹਜ਼ਾਰ ਤੇ ਸਰਜਾਹਨ ਮੈਲਕਮ ੨੦ ਹਜ਼ਾਰ ਲਿਖਦਾ ਹੈ। ਭਾਈ ਰਤਨ ਸਿੰਘ ਜੀ ਲਿਖਦੇ ਹਨ ਕਿ ਸਾਡੇ ਪਿਤਾ ਜੀ ਤੇ ਚਾਚਾ ਜੀ ਇਸ ਘੱਲੂਘਾਰਾ ਦੇ ਵਿਚ ਸਨ ਓਹ ੩੦ ਹਜਾਰ ਦਸਦੇ ਹਨ।

ਪੰਥ ਕਰਦਾ ਕੋਈ ਨਾ ਗਲ ਮਾੜੀ ਦੀਨ ਦੁਖੀਆਂ ਦਾ ਮੱਦਦਗਾਰ ਸਮਝੋ
ਕਾਰ ਧਰਮ ਦੀ ਪੰਥ ਨੇ ਫੜੀ ਹੈਸੀ ਕਿਵੇਂ ਆਂਵਦੀ ਓਸਨੂੰ ਹਾਰ ਸਮਝੋ
ਏਸ ਹੱਲਯੋਂ ਭੀ ਪੰਥ ਬਚ ਗਿਆ ਦੋਖੀ ਹੋ ਕੇ ਮੁੜੇ ਖੁਵਾਰ ਸਮਝੋ
ਭਾਵੇਂ ਸਿੰਘ ਬੇਅੰਤ ਸ਼ਹੀਦ ਹੋ ਗਏ ਸਾਰੇ ਬਚ ਗਏ ਸਰਦਾਰ ਸਮਝੋ
ਦੇਸ ਮਾਲਵੇ ਦੇ ਪਿੰਡ ਖਿੰਡ ਗਏ ਕੀਤੀ ਸੇਵਾ ਮਲਵੱਈਆਂ ਅਪਾਰ ਸਮਝੋ
ਦਿਨਾਂ ਵਿਚ ਹੋ ਜ਼ਖਮੀ ਗਏ ਰਾਜ਼ੀ ਘੋੜੇ ਤਾਜੇ ਹੋ ਗਏ ਬਹਾਰ ਸਮਝੋ
ਹੋਈ ਮਾਂਦਗੀ ਦੂਰ ਕਰਤਾਰ ਸਿੰਘਾ ਪੰਥ ਫੇਰ ਹੋਯਾ ਖਬਰਦਾਰ ਸਮਝੋ

ਤਥਾ

ਏਸ ਜੰਗ ਅੰਦਰ ਸਿੰਘ ਹੋਏ ਔਖੇ ਡਾਢਾ ਬਾਲ ਬੱਚੇ ਦੁਖ ਪਾਯਾ ਜੀ
ਵੱਡਾ ਘੱਲੂਘਾਰਾ ਇਹਦਾ ਨਾਮ ਧਰਿਗਾ ਯਾਦਗਾਰ ਦੇ ਲਈ ਲਖਾਯਾ ਜੀ
ਛੋਟਾ ਘੱਲੂਘਾਰਾ ਕੀਤਾ ਲੱਖੂ ਨੇ ਸੀ ਪਹਿਲਾਂ ਏਸ ਤੋਂ ਲਿਖ ਸੁਨਾਯਾ ਜੀ
ਥੋਹੜੇ ਵਿਚ ਇਹ ਜੰਗ ਕਰਤਾਰ ਸਿੰਘਾ ਹੈ ਲਿਖਕੇ ਏਥੇ ਮੁਕਾਯਾ ਜੀ

ਸਿੰਘਾਂ ਬਾਬਤ ਅਹਿਮਦ ਸ਼ਾਹ ਦੀਆਂ ਵਿਚਾਰਾਂ

ਬੈਠਾ ੧ ਸਰਹੰਦ ਦੇ ਬਾਦਸ਼ਾਹ ਆ ਇਕ ਦਿਨ ਇਉਗਲ ਹਿਲਾਇ ਭਾਈ
ਸਿੰਘ ਬੁਰੀ ਅਫਾਤ ਇਹ ਚੰਬੜੇ ਨੇ ਸਾਥੋਂ ਜਾਂਵਦੇ ਨਹੀਂ ਮੁਕਾਇ ਭਾਈ
ਦਿਲੀ ਮਾਰ ਢਿਲੀ ਇਹਨਾਂ ਕਰ ਦਿਤੀ ਜੋਰ ਲਾ ਥਕੇ ਬਾਦਸ਼ਾਹ ਭਾਈ
ਦੇਸੀ ਹਾਕਮ ਭੀ ਥੱਕੇ ਜੋਰ ਲਾ ਲਾ ਕਾਬੂ ਸਿੰਘ ਨਾਹੀਂ ਮੂਲ ਆਇ ਭਾਈ
ਪਤਾ ਨਹੀਂ ਇਹ ਬਣੇ ਨੇ ਕਾਸਦੇ ਜੀ ਕੋਈ ਪੇਸ਼ ਨ ਇਨ੍ਹਾਂ ਤੇ ਜਾਇ ਭਾਈ
ਮੈਂ ਭੀ ਕਰ ਹਲੇ ਆਯਾ ਕਈ ਵਾਰ ਖਾਧਾ ਮੇਰਾ ਤੀ ਨ ਇਹਨਾਂ ਦਾਇ ਭਾਈ
ਦੇਸ ਕੰਬਦਾ ਸੁਣ ਕੇ ਨਾਮ ਮੇਰਾ ਰਹੀ ਪਰਜਾ ਥਰਥਰਾਇ ਭਾਈ
ਮੈਂ ਲੁਟਕੇ ਦੇਸ ਨੂੰ ਜਦੋਂ ਮੁੜਦਾ ਮੈਨੂੰ ਲੁਟਦੇ ਢੋਲ ਵਜਾਇ ਭਾਈ
ਭਲਾ ਅਗੇ ਤਾਂ ਲੜਦੇ ਅੜ ਕੇ ਨਾ ਛਾਪੇ ਮਾਰ ਜਾਂਦੇ ਸਮਾਂ ਪਾਇ ਭਾਈ
ਪਰ ਹੁਣ ਤਾਂ ਕਸਰ ਨਾ ਕੋਈ ਛਡੀ ਜੰਗ ਵਿਚ ਮੈਦਾਨ ਮਚਾਇ ਭਾਈ
ਛੇ ਹਿਸੇ ਬਹੁਤ ਸਾਡੀ ਫੌਜ ਹੈਸੀ ਕੰਮ ਸਰਿਆ ਮੂਲ ਨ ਕਾਇ ਭਾਈ

---

੧ ਸ਼ਾਹ ੧੫ ਫਰਵਰੀ ਨੂੰ ਸਰਹੰਡੋਂ ਲਾਹੌਰ ਚਲਿਆ।

ਸਿੰਘ ਫੇਰ ਭੀ ਬਚਕੇ ਨਿਕਲ ਗਏ, ਗਏ ਸਾਹਮਣੇ ਨੱਠ ਚਮਾਇ ਭਾਈ
ਆਯਾ ਕਈ ਵਾਰੀ ਮੈਂ ਭੀ ਜੋਰ ਲਾ ਕੇ ਨਾ ਸਕਿਆ ਸਿੰਘ ਦਬਾਇ ਭਾਈ
ਦਿੱਲੀ ਕਾਬਲੋਂ ਲੇ ਕਰਤਾਰ ਸਿੰਘਾ ਆ ਕੀ ਹੋ ਰਹੇ ਜ਼ੋਰ ਦਿਖਾਈ ਭਾਈ

ਸਰਦਾਰ ਆਲਾ ਸਿੰਘ

ਅਹਿਮਦ ਸ਼ਾਹ ਲਾਹੌਰ ਦੇ ਵਿਚ ਆਯਾ ਮਾਰ ਖਾਨ ਅਮੀਰ ਨਿਵਾਇ ਬਹੁਤੇ
ਲੈਕੇ ਨਜਰਾਂ ਮਿਲੇ ਆ ਸਾਹ ਤਾਈਂ ਅਬਦਾਲੀ ਨੇ ਝੂਣ ਹਿਲਾਇ ਬਹੁਤੇ
ਰਾਇਕੋਟ ਜਗਰਾਵਾਂ ਮਲੇਰੀਆਂ ਨੇ ਬੈਠ ਸਿੰਘਾਂ ਉਤੋਂ ਦੂਸਨ ਲਾਇ ਬਹੁਤੇ
ਆਲਾਸਿੰਘ ਸੁਦਾਰ ਤੇ ਖਾਸ ਕਰਕੇ ਗਿਣਗਿਣ ਇਲਜਾਮ ਸੁਣਾਇ ਬਹੁਤੇ
ਵੱਡਾ ਖਾਲਸੇ ਦਾ ਮਦਦਗਾਰ ਹੈ ਇਹ ਏਸਹੈਨ ਨੁਕਸਾਨ ਪੁਚਾਇ ਬਹੁਤੇ
ਇਹ ਸੁਣਿਆਂ ਸ਼ਾਹ ਨੂੰ ਅੱਗ ਲੱਗੀ ਓਸ ਵਕਤ ਸਰਦਾਰ ਚੜ੍ਹਾਇ ਬਹੁਤੇ
ਫੌਜ ਚੜ੍ਹੀ ਬਰਨਾਲੇ ਦੇ ਵਲ ਸਿੱਧੀ ਵਿਚ ਦੇਸ ਅਧਮੂਲ ਮਚਾਇ ਬਹੁਤੇ
ਲੁਟ ਪੁਟ ਗਰੀਬ ਕਰਤਾਰ ਸਿੰਘਾ ਮਾਰ ਖਾਕ ਦੇ ਨਾਲ ਮਿਲਾਇ ਬਹੁਤੇ

ਆਲਾ ਸਿੰਘ ਦੀ ਗ੍ਰਿਫਤਾਰੀ

ਆਲਾ ਸਿੰਘ ਬਰਨਾਲੇ ਦੇ ਹੈਸੀ ਜਾਇ ਵੈਰੀਆਂ ਨੇ ਘੇਰਾ ਪਾਇਆ ਸੀ
ਬਿਨ੍ਹਾਂ ਫੌਜ ਓਥੋਂ ਕੈਦ ਕਰ ਲਿਆਂਦਾ ਝਟ ਵਿਚ੦ਸਰਹੰਦ ਪੁਚਾਇਆ ਸੀ
ਭੈੜੇ ਚੁਗਲਾਂ ਚੁਗਲੀਆਂ ਫੂਕ ਕਰਕੇ ਵੈਰ ਦਿਲਾਂ ਦਾ ਖੂਬ ਕਢਾਇਆ ਸੀ
ਰਬ ਜਿਸਦੇ ਵਲ ਕਰਤਾਰ ਸਿੰਘਾ ਭੁੰਜੇ ਉਗਦੇ ਮੋਠ ਸੁਣਾਇਆ ਸੀ

ਆਲਾ ਸਿੰਘ ਜੀ ਨੂੰ ਰਾਜਸੀ ਖਿਤਾਬ

ਆਲਾਸਿੰਘ ਸੁਦਾਰ ਜਾਗਿਆ ਫੜਯਾ ਓਹਦੀ ਸਿੰਘਣੀ ਅਕਲ ਦੁੜਾਂਵਦੀ ਏ
ਮਾਈ ਫਤੋ ਹੈ ਓਸਦਾ ਨਾਮ ਲਿਖਯਾ ਨਾਲ੨ ਬੀਬੀ ਪ੍ਰਧਾਨ ਰਲਾਂਵਦੀ ਏ
ਝਟ ਪਟ ਸਰਹੰਦ ਜਾ ਪਹੁੰਚਿਆਂ ਜੀ ਫਤੋ ਅਕਲ ਦਾ ਫੰਧ ਚਲਾਵਦੀ ਏ
ਵਲੀਸ਼ਾਹ ਵਜੀਰ ਸੀ ਬਾਦਸ਼ਾਹ ਦਾ ਓਹਦੇ ਪਾਸ ਵਕੀਲ ਭਿਜਵਾਵਦੀ ਏ
ਕੁਝ ਦੇਇ ਵਢੀ ਪਹਿਲਾ ਓਸ ਤਾਈਂ ਧੜੇ ਆਪਣੇ ਉਤੇ ਕਰਵਾਵਦੀ ਏ

੦ਲਤੀਫ ਲਿਖਦਾ ਹੈ ਕਿ ਆਲਾ ਸਿੰਘ ਨੂੰ ਲਾਹੌਰ ਲਿਆਂਦਾ ਗਿਆ ਸੀ।
੨ਬੀਬੀ ਪਰਧਾਨ ਆਲਾ ਸਿੰਘ ਜੀ ਦੀ ਸਪੁੱਤਰੀ ਸੀ।

ਓਹਦੇਰਾਹੀਂ ਫਿਰਸ਼ਾਹਦੇ ਪਾਸ ਅਰਜੀ ਓਮੇਵੇਲੇ ਇਹ ਲਿਖ ਪਹੁੰਚਾਂਵਦੀ ਏ
*ਤਿੰਨਲਖ ਨਕਦੀ ਦੇਣਾ ਸਾਲਦਾ ਜੀ ਸ਼ਾਹਤਾਈਂ ਖਿਰਾਜ ਠਹਿਰਾਂਵਦੀ ਏ
ਬਾਦਸ਼ਾਹ ਅਰਜੀ ਪੜ੍ਹਕੇ ਖੁਸ਼ ਹੋਯਾ ਨਾਲ ਢਬ ਦੇ ਵੇਲਾ ਟਪਾਵਦੀ ਏ
ਵਲੀਸ਼ਾਹ ਦੀ ਰਾਹੀਂ ਸ੍ਰਦਾਰ ਤਾਈਂ, ਰਾਜਾ ਸਾਹਿਬ, ਖਿਤਾਬ ਦਵਾਂਵਦੀ ਏ
ਪਏ ਪੌਂ ਬਾਰਾਂ ਕਰਤਾਰ ਸਿੰਘਾ ਮੂੰਹ ਦੋਖੀਆਂ ਕਾਲਾ ਕਰਾਂਵਦੀ ਏ

ਅਹਿਮਦ ਸ਼ਾਹ ਨੇ ਲਾਹੌਰ ਆਉਣਾ [੩ ਮਾਰਚ]

ਆਲਾ ਸਿੰਘ ਨੂੰ ਰਾਜਾ ਖਿਤਾਬ ਦੇਇਕੇ ਤਿੰਨ ਲਖ ਸਾਲਨਾ ਠਹਿਰ ਕਰਕੇ
ਜੈਨ ਖਾਂ ਨੂੰ ਸੂਬਾ ਸਰਹੰਦ ਕੀਤਾ ਫੌਜ ਮਦਦੀ ਕੁਝ ਦਿਵਾ ਕਰਕੇ
ਸਾਰੇ ਦੇਸ ਨੂੰ ਮਾਰ ਬਰਬਾਦ ਕਰਕੇ ਵਿਚ ਰਾਹਾਂ ਦੇ ਭਾਜੜਾਂ ਪਾ ਕਰਕੇ
ਬੈਠਾ ਵਿਚ ਲਾਹੌਰ ਕਰਤਾਰ ਸਿੰਘਾ ਮਾਲਾਮਾਲ ਹੋ ਭਖ ਗਵਾ ਕਰਕੇ

ਅਹਿਮਦ ਸ਼ਾਹ ਦੀਆਂ ਵਿਚਾਰਾਂ

ਕਈ ਵਾਰ ਰਿਪੋਟਾਂ ਵਿਚ ਸੁਣਿਆ ਸਿੰਘ ਮਾਰਕੇ ਸਭ ਖਪਾ ਦਿਤੇ
ਫੌਜਾਂ ਚਾੜ੍ਹੀਆਂ ਜਦੋਂ ਭੀ ਇਹੋ ਸੁਣਿਆਂ ਸਿੰਘ ਚੁਣਕੇ ਮਾਰ ਮੁਕਾ ਦਿਤੇ
ਦੇਸ ਵਿਚ ਨਹੀਂ ਕਿਤੇ ਸਿੰਘ ਰਹੇ ਜਿਹੜੇ ਬਚੇ ਸੋ ਦੂਰ ਧਕਾ ਦਿਤੇ
ਫੌਜਦਾਰ ਹਮੇਸ਼ ਇਉਂ ਰਹੇ ਕਹਿੰਦੇ ਖੋਜ ਖੁਰੇ ਸਭ ਅਸਾ ਮਿਟਾ ਦਿਤੇ
ਪਤਾ ਲਗਦਾ ਨਹੀਂ ਕਿਥੋਂ ਫੇਰ ਆਉਂਦੇ ਪੂਰੇ ਭੇਦ ਨਾ ਕਿਸੇ ਨੇ ਆ ਦਿਤੇ
ਕਿਥੋਂ ਪੈਦਾ ਇਹ ਹੋਏ ਕਰਤਾਰ ਸਿੰਘਾ ਡੱਕੇ ਦੀਨ ਅੰਦਰ ਜਿਨ੍ਹਾਂ ਪਾ ਦਿਤੇ

ਅਹਿਮਦ ਸ਼ਾਹ ਨੇ ਅਮੀਰਾਂ ਵਜੀਰਾ ਤੋਂ ਪੁਛਣਾ

ਮੈਂ ਜਦੋਂ ਕਦੋਂ ਆਉਂਦਾ ਏਸ ਪਾਸੋ ਕਿਥੇ ਛਪ ਜਾਂਦੇ ਸਿੰਘ ਜਾ ਦਸੋ
ਜੇਕਰ ਹਾਕਮ ਚੁਣਕੇ ਮਾਰ ਦੇਂਦੇ ਫੇਰ ਵਧ ਜਾਂਦੇ ਕਿਵੇਂ ਆ ਦਸੋ
ਹਰ ਸਾਲ ਕਿਥੋਂ ਨਵੇਂ ਹੋਣ ਪੈਦਾ ਕਿਉਂ ਨਹੀਂ ਮੁਕਦੇ ਭੇਦ ਦਾ ਨਾ ਦਸੋ
ਮਰਦੇ ਮਾਰਿਆ ਨਹੀਂ ਕਰਤਾਰ ਸਿੰਘਾ ਕਿਥੋਂ ਜੰਮਦੇ ਸਚ ਸੁਣਾ ਦਸੋ

---

*ਲਤੀਫ ਲਿਖਦਾ ਹੈ ਕਿ ਆਲਾ ਸਿੰਘ ਨੂੰ ਛੁਡਾਨ ਵਾਸਤੇ ਰਾਣੀ ਫਤ ਨੂੰ ੪ ਲੱਖ ਰੁਪਿਆ ਸ਼ਾਹ ਨੂੰ ਨਜਰਾਨਾ ਦਿਤਾ ਸੀ।

ਜਵਾਬ ਵਿਚ ਪੇਸ਼ੀ ਹਾਕਮਾ ਨੇ ਲੁਤੀਆਂ ਲਾਣੀਆ

ਸਾਰੇ ਬੋਲਦੇ ਇਕ ਜਬਾਨ ਹੋਕੇ ਗਲ ਸੁਣ ਤੂੰ ਧਰ ਧਿਆਨ ਸ਼ਾਹਾ
ਸਿੰਘ ਹੈਨ ਇਹ ਬੜੀ ਅਫਾਤ ਡਾਢੀ ਧਨੀ ਤੇਗ ਦੇ ਮਰਦ ਮੈਦਾਨ ਸ਼ਾਹਾ
ਅਸੀਂ ਮਾਰਦੇ ਮਾਰਦੇ ਥਕ ਗਏ ਇਹ ਨ ਮਰਨ ਅੰਦਰ ਆਇ ਜਾਨ ਸ਼ਾਹਾ
ਸੌ ਮਰਦੇ ਪੰਜ ਸੌ ਹੋਣ ਪੈਦਾ ਭੇਦ ਏਸ ਦਾ ਸੁਣ ਸੁਜਾਨ ਸ਼ਾਹਾ
ਹੋਯਾ ਗੁਰੂ ਗੋਬਿੰਦ ਸਿੰਘ ਦਸਵਾਂ ਸੋ ਕਰਾਮਾਤ ਦਾ ਪੀਰ ਮਹਾਨ ਸ਼ਾਹਾ
ਓਸ ਰਚਿਯਾ ਪੰਥ ਇਹ ਬੜਾ ਜੰਗੀ ਬੁਢੇ ਓਸਦਾ ਭੇਦ ਬਤਾਨ ਸ਼ਾਹਾ
ਉਹ*ਆਬਿਹਯਾਤ ਲਿਆਯਾ ਸੀ ਜਾਕੇ ਅਰਸ਼ਾਂ ਤੋਂ ਬਲਵਾਨ ਸ਼ਾਹਾ
ਪਹਿਲਾਂ ਆਪਕੀਤਾ ਕਹਿੰਦੇ ਲੋਕ ਸਾਰੇ ਬੇਨਜੀਰ ਸੀ ਤਾਹੀਏਂ ਜਹਾਨ ਸ਼ਾਹਾ
ਪਿਛੋਂ ਸਿੰਘਾਂ ਨੂੰ ਓਸ ਪਿਲਾਯਾ ਹੈਸੀ ਉਹ ਆਬਿਹਯਾਤ ਪਛਾਨ ਸ਼ਾਹਾ
ਬਾਕੀ ਅੰਮ੍ਰਿਤਸਰ ਤਾਲਾਬ ਅੰਦਰ ਪਾ ਦਿਤਾ ਸੀ ਚਤੁਰ ਸੁਜਾਨ ਸ਼ਾਹਾ
ਕਰਾਮਾਤ ਹੈ ਆਬਿਯਾਤ ਦੀ ਇਹ ਸਿੰਘ ਮੁਕਦੇ ਨਹੀਂ ਸੁਲਤਾਨ ਸ਼ਾਹਾ
ਸਚੀ ਗਲ ਦਸੀ ਕਰਤਾਰ ਸਿੰਘਾ ਝੂਠੀ ਰਤੀ ਨ ਵਿਚ ਬਿਆਨ ਸ਼ਾਹਾ

ਤਥਾ

ਅੰਮ੍ਰਿਤਸਰ ਤਾਲਾਬ ਹੈ ਜਦੋਂ ਤੋੜੀ ਸਿੰਘ ਮੁਕਦੇ ਨਹੀਂ ਦਾ ਨਾਅ ਸ਼ਾਹਾ
ਪੀ ਕੇ ਆਬਿਹਯਾਤ ਹੋ ਜਾਣ ਜਿੰਦਾ ਨਹੀਂ ਮਰਦੇ ਧਯਾਨ ਲਗਾ ਸ਼ਾਹਾ
ਕਰਾਮਾਤ ਸਭ ਓਸ ਤਾਲਾਬ ਦੀ ਏ ਓਹਦਾ ਨਾਮ ਨਿਸ਼ਾਨ ਮਿਟਾ ਸ਼ਾਹਾ
ਮੁਕ ਜਾਣਗੇ ਸਿੰਘ ਕਰਤਾਰ ਸਿੰਘਾ ਸੋਮਾ ਆਬਿਹਯਾਤ ਸੁਕਾ ਸ਼ਾਹਾ

ਅਹਿਮਦ ਸ਼ਾਹ ਨੇ ਅੰਮ੍ਰਿਤਸਰ ਜੀ ਦੀ † ਬੇਅਦਬੀ ਕਰਨੀ

ਬਾਦਸ਼ਾਹਾ ਦੇ ਹੋਵਦੇ ਕੰਨ ਵੈਰੀ ਅਹਿਮਦ ਸ਼ਾਹ ਸੁਧਾਸਰ ਆਂਵਦਾ ਏ
ਉਹ ਕਾਬਲੀ ਅਹਿਮਕ ਬੁਧ ਮੋਟੀ ਹਰਿਮੰਦਰ ਨੂੰ ਢਾਵਣਾ ਚਾਂਹਵਦਾ ਏ
ਭਰ ਕੁਪੀਆਂ ਨਾਲ ਬਾਰੂਦ ਕਈ ਹੇਠ ਮੰਦਰ ਦੇ ਦਬਵਾਂਵਦਾ ਏ

*ਖੰਡੇ ਦਾ ਅੰਮ੍ਰਿਤ

†ਲਤੀਫ ਲਿਖਦਾ ਹੈ ਕਿ ਬਹੁਤ ਸਾਰੀਆਂ ਗਊਆਂ ਮਰਵਾਕੇ ਉਹਨਾਂ ਦਾ ਮਾਸ ਤੇ ਖੂਨ ਭੀ ਵਿਚ ਸੁਟਾਇਆ ਗਿਆ ।

ਡਿਉੜੀ ਪੁਲ ਤੇ ਮੰਦਰ ਗਿਰਦ ਸਾਰੇ ਅੱਗ ਭਰ ਬਾਰੂਦ ਲਵਾਂਵਦਾ ਏ
ਮੰਦਰ ਨਾਲ ਬਾਰੂਦ ਦੇ ਉਡ ਗਿਆ ਹੈਗੀ ਏਵੇਂ ਅਕਾਲ ਨੂੰ ਭਾਂਵਦਾ ਏ
ਟੋਟੇ ਪੁਲ ਦੇ ਭੀ ਹੋ ਕੇ੧ਉਡ ਗਏ ਵੇਖ ਜਾਲਮ ਖੁਸ਼ੀ ਮਨਾਂਵਦਾ ਏ
ਦੂਰ ਦੂਰ ਤੋੜੀ ਇਟਾਂ ਜਾਇ ਪਈਆਂ ਬਣੇ ਸ਼ਾਨ ਦੇ ਤਾਈ ਗੁਵਾਂਵਦਾ ਏ
ਇਹ ਬੇਅਦਬੀ ਕਰ ਕਰਤਾਰ ਸਿੰਘਾ ਫਲਤੁਰਤ ਹੀ ਬਾਦਸ਼ਾਹ ਪਾਂਵਦਾ ਏ

ਅਹਿਮਦ ਸ਼ਾਹ ਦਾ ਨੱਕ ਉਡ ਜਾਣਾ

ਹਰੀ ਮੰਦਰ ਹਰੀ ਦਾ ਥਾਨ ਸਮਝੋ ਕਰਨਾ ਏਸਦਾ ਬੁਰਾ ਜੋ ਚਾਹਿ ਭਾਈ
ਬੁਰਾ ਓਸਦਾ ਹੋਇ ਜਹਾਨ ਅੰਦਰ ਏਵੇਂ ਪੁਰਖ ਅਕਾਲ ਨੂੰ ਭਾਇ ਭਾਈ
ਇੱਟਾਂ ਉਡ ਰਹੀਆਂ ਨਾਲ ਜ਼ੋਰ ਦੇ ਸਨ ਦੂਰ ਦੂਰ ਤੋੜੀ ਪੈਣ ਜਾਇ ਭਾਈ
ਲੂਠੇ ਸ਼ਰਾ ਦੀ ਅੱਗ ਦੇ ਵੇਖ ਕਰਕੇ ਰਹੇ ਬਹੁਤ ਹੀ ਖੁਸ਼ੀ ਮਨਾਇ ਭਾਈ
ਅਹਿਮਦਸ਼ਾਹ ਸੀ ਪੜ੍ਹ ਨਿਵਾਜ਼ ਰਿਹਾ ਮੰਗ ਰਿਹਾ ਸੀ ਬੈਠ ਦੁਵਾਇ ਭਾਈ
ਮੂੰਹ ਉਤ੍ਹਾਂ ਕਰ ਹੱਥ ਫੈਲਾਇ ਹੋਏ ਹੁਕਮ ਭੇਜਿਆ ਪਾਕ ਖੁਦਾਇ ਭਾਈ
ਮੇਰੇ ਘਰ ਦੀ ਕੀਤੀ ਬੇਅਦਵੀ ਸੈ ਮਿਲੇ ਏਸ ਨੂੰ ਹੁਣੇ ਸਜ਼ਾਇ ਭਾਈ
ਉੱਡੀ ਇਟ ਬਾਰੂਦ ਨੇ ਨਾਲ ਝਬਦੇ ਵੱਜੀ ਨੱਕ ਉਤੇ ਠੀਕ ਆਇ ਭਾਈ
ਓਸ ਨੱਕ ਨੂੰ ਭੰਨ ਕੇ ਸਾਫ ਕੀਤਾ ਸ਼ਾਹ ਤੜਫਿਆ ਦੁਖ ਮਨਾਇ ਭਾਈ
ਕੀਤਾ ਆਪਣਾ ਪਾਯਾ ਕਰਤਾਰ ਸਿੰਘਾ ਗਿਆ ਸਾਫ ਹੀ ਨੱਕ ਵਡਾਇ ਭਾਈ

ਵਾਕ ਕਵੀ

ਏਸ ਨੱਕ ਦੀ †ਸਟ ਦੇ ਨਾਲ ਹੋਯਾ ਫੋੜਾ ਪਕ ਕੇ ਬੜਾ ਨਥੂਰ ਹੋਯਾ

---

੧ ਸਜਦ ਮੁਹੰਜਦ ਲਤੀਫ ਅਤੇ ਕੈਨਿੰਘਮ।

†ਅਹਿਮਦ ਅਬਦਾਲੀ ਨੂੰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਬੇਅਦਬੀ ਕਰਨ ਵੇਲੇ ਸੱਟ ਲਗਣ ਦਾ ਹਾਲ ਮਹਾਰਾਜੇ ਰਣਜੀਤ ਸਿੰਘ ਦਾ ਵਕੀਲ ਲਾਲਾ ਸੋਹਣ ਲਾਲ ਸੂਰੀ ਆਪਣੀ ਬਣਾਈ ਉਮਤਾਦੁਲ ਤਵਾਰੀਖ ਵਿਚ ਇਉਂ ਲਿਖਦਾ ਹੈ–

ਕਿ ਦਰ ਹੰਗਾਮੀ ਅਹਿਮਦ ਸ਼ਾਹ ਮੁਕਦਮਾ ਗਰੀਬ ਹਰਰਾਹ ਸ੍ਰੀ ਅੰਮ੍ਰਿਤਸਰ ਜੀਓ। ਅਜ ਕੁਦਰਤ ਕਾਦਰ ਏ ਚੂਨ ਤਕਦੀਰ ਆਂ ਵਾਹਬ ਬੇਸਬਾਹ ਵਾ ਬੇ ਨਮੂਦਨ ਜੱਕ ਬੁਰਜ ਗਿਸਤ ਵਾ ਆਹਕ ਅਜ ਆਂ ਮਕਾਨ ਫੈਜਿ ਨਸਾਹ ਦਰਹੰਗਾਮ ਸਰ ਦਾਦਨ ਬਾਰੂਦ ਬਰਸੇ ਸ਼ਾਹ ਮਜਕੂਰ ਰਸ਼ੀਦਹ ਜਰਬ ਸਖਤ ਰਸਾਨੀਦ ਕਿ ਤਮੁਦਤ ਮਦੀਦ ਮਜਬ ਦਰਦੋ ਨਿਕਾਲ ਗਰਦੀਦਾ ਨਾਸੂਰ ਦਰ ਵੈਨਵਾਜਾ ਸਾਖਤ। ਆਖਰੁਬ ਉਮਰ ਬੇ ਰਹਮੀ ਮਰਜ ਰਖਤ ਅਰ ਤਿਹਾਲਬਰ ਬਸ਼ਤ ਵੇ ਸਨਮਾਜਾਇ ਅਜਾਬ ਅਦਬੀ ਵੇ ਜਖੀਰਾ ਅਤਾਬ ਸਰਮ ਦੀ ਬਰਾਇ ਔਲਾਦ ਅਹਿਫਾਦ ਖੇਸ ਫਰਾ ਅੰਦੇਖਤ ਵੇ ਫਰਾਹਮ ਨਮੂਦਾ ਦਫਤਰ ਅਵਲ ਬਾਬਾ ੫੭ ਸਫਾ੧੧੫

ਫਲ ਭੋਗਿਆ ਅਗੋਂ ਔਲਾਦ ਨੇ ਭੀ ਬੇਅਦਬੀ ਦਾ ਜੋ ਕਸੂਰ ਹੋਯਾ
‡ਸ਼ਾਹ ਸਜਾਵਲ ਸ਼ਾਹ ਸੁਜਾਹ ਦਾ ਜੀ ਹਾਲ ਬਹੁਤ ਹੀ ਬੁਰਾ ਜ਼ਰੂਰ ਹੋਯਾ
ਹੁਕਮ ਰਬ ਦੇ ਨਾਲ ਕਰਤਾਰ ਸਿੰਘਾ ਖਾਨਦਾਨ ਜਹਾਨ ਤੋਂ ਦੂਰ ਹੋਯਾ

ਵਿਚਾਰ

ਕਈਵਾਰ ਪੰਜਾਬ ਨੂੰ ਲਿਆ ਸਿੰਘਾਂ ਬੁਰਾ ਅਮਲ ਇਸਤਰ੍ਹਾ ਕਮਾਯਾ ਕੋਈ ਨ
ਸ਼ਹਿਰ ਬੜੇ ਬੜੇ ਬਰਬਾਦ ਕੀਤੇ ਪਰ ਮਜ੍ਹਬ ਉਤੇ ਹਥ ਪਾਯਾ ਕੋਈ ਨ
ਕਿਸੇ ਪੀਰ ਫਕੀਰ ਦੀ ਖਾਨਕਾਹ ਤੇ ਵੇਖ ਮਕਬਰਾ ਕਿਤੇ ਢਾਹਯਾ ਕੋਈ ਨ
ਢਾਹ ਸ਼ਹਿਰ ਸਰਹੰਦ ਬ੍ਰਬਾਦ ਕੀਤਾ ਹਥ ਮਸਜਦਾਂ ਉਤੇ ਉਠਾਯਾ ਕੋਈ ਨ
ਵੇਖੋ ਹੁਣ ਤੋੜੀ ਖੜੀਆਂ ਓਹੇ ਤਰ੍ਹਾਂ ਢਾਹ ਇਕ ਨਿਸਾਨ ਗਵਾਯਾ ਕੋਈ ਨ
ਰਾਖੇ ਧਰਮ ਦੇ ਸਿੰਘ ਕਰਤਾਰ ਸਿੰਘਾ ਧਬਾ ਪੰਥ ਨੂੰ ਬੁਰਾ ਲਵਾਯਾ ਕੋਈ ਨ

ਅਹਿਮਦ ਸ਼ਾਹ ਨੇ ਅੰਮ੍ਰਿਤ ਸਰੋਵਰ ਵਿਚ ਮਿੱਟੀ ਭਰਵਾਣ ਦਾ ਹੁਕਮ ਦੇਣਾ

ਜ਼ਖਮੀ ਬਾਦਸ਼ਾਹ ਹੋਇਕੇ ਚਲਾ ਗਿਆ ੧ਕਾਰਦਾਰ ਪਿਛੇ ਰਖਵਾਇ ਗਿਆ
ਮਿੱਟੀ ਭਰਕੇ ਤਾਲਾ ਨੂੰ ਸਾਫ ਕਰਨਾ ਖੇਤੀ ਬੀਜਣੀ ਹੁਕਮ ਚੜਾਇ ਗਿਆ
ਪਿਛੋਂ ਖਾਨ ਜਹਾਨ ਨੇ ਓਵੇਂ ਕੀਤਾ ਜਿਵੇਂ ਸ਼ਾਹ ਹੈਸੀ ਫੁਰਮਾਇ ਗਿਆ
ਤਾਲਾ ੨ ਪੂਰ ਦਿਤਾ ਕਰਤਾਰ ਸਿੰਘਾ ਸਾਰਾ ਨਾਮ ਨਿਸ਼ਾਨ ਮਿਟਾਇ ਗਿਆ

ਸਿੰਘਾਂ ਨੇ ਦਸ ਵਲ ਮੁੜਨਾ

ਘੱਲੂਘਾਰੇ ਦੇ ਵਿਚ ਨੁਕਸਾਨ ਭਾਰਾ ਹੋਇਆ ਪੰਥ ਦਾ ਕਰੋ ਵਿਚਾਰ ਭਾਈ
ਸਿੰਘ ਸੈਂਕੜੇ ਜਖਮੀ ਹੋ ਗਏ ਸਨ ਹੋ ਸ਼ਹੀਦ ਗਏ ਤੇਰਾਂ ਹਜਾਰ ਭਾਈ

---

‡ਅਹਿਮਦ ਸ਼ਾਹ ਜੂਨ ੧੭੭੩ ਈ: ਤਥਾ ੧੮੩੦ ਬਿ: ਨੂੰ ਮੂਰਗਾਬ ਵਿਚ ਮਰ ਗਿਆ ਤੇ ਓਹਦੀ ਔਲਾਦ ਨੇ ਭੀ ਆਪਣੇ ਬਜ਼ੁਰਗ ਦੇ ਪਾਪ ਕੀਤੇ ਫਲ ਪਾਇਆ। ਸ਼ਾਹ ਸਜਾਵਲ ਤੇ ਸਾਹ ਸਜਾਵਹ ਤੇ ਸ਼ਾਹ ਸੁਜਾਹ ਨੂੰ ਵਜੀਰਾਂ ਨੇ ਅੱਖਾਂ ਵਿਚ ਤੱਤੀਆ ਸਲਾਈਆ ਫੇਰ ਨਿੰਬੂ ਨਿਚੋੜ ਅੰਨੇ ਕਰ ਕਰ ਕੇ ਮਾਰਿਆ ਸੀ। [ ਦੇਕੇ ਸਰਕਾਰ ਖਾਲਸਾ]

੧ਕਲੰਦਰ ਖਾਂ ਦਰਾਨੀ।

‡ਫੌਰਸਟ ਇਕ ਅੰਗਰੇਜ਼ ਲਿਖਾਰੀ ਭੀ ਲਿਖਦਾ ਹੈ ਕਿ ਅੰਮ੍ਰਿਤ ਸਰੋਵਰ ਵਿਚ ਗਊਆਂ ਕਤਲ ਕਰਕੇ ਸੁਟੀਆਂ ਗਈਆਂ ਅਤੇ ਹਜਾਰਾਂ ਸ਼ਿੱਖਾਂ ਦੇ ਸਿਰ ਵਢਕੇ ਵਿਚ ਸੁਟੇ ਸਨ। (ਮੈਲਕਮ ਵੀ ਇਸ ਗਲ ਦੀ ਤਸਦੀਕ ਕਰਦਾ ਹੈ )

ਪੰਥ ਜਰਜਰਾ ਹੋ ਗਿਆ ਬਹੁਤ ਹੈਸੀ ਹੋ ਗਏ ਸਨ ਬਹੁਤ ਬੀਮਾਰ ਭਾਈ
ਕੀਤੀ ਮਾਲਵੇ ਵਾਲਿਆਂ ਬਹੁਤ ਸੇਵਾ ਦੂਰ ਹੋ ਗਏ ਦੁਖ ਆਜਾਰ ਭਾਈ
ਵਿਚਦਿਨਾਂ ਕਮਜੋਰੀਆਂ ਦੂਰਹੋਈਆਂ ਹੋਇਆ ਪੰਥ ਤਯਾਰ ਬਰਤ੍ਰਜਾਰ ਭਾਈ
ਗੁਰੂ ਘਰ ਦੀ ਸੁਣੀ ਬੇਅਦਬੀ ਜਾਂ ਖੂਨ ਫੇਰ ਉਠੇ ਜੋਸ਼ ਮਾਰ ਭਾਈ
ਚਲੇ ਖਾਲਸਾ ਜੀ ਮੁੜ ਦੇਸ ਵਲੇ ਗੁਰਦਵਾਰਿਆਂ ਦੀ ਲਵੇ ਸਾਰ ਭਾਈ
ਮੁੜ ਪਿਛ੍ਹਾਂ ਨੂੰ ਸਿੰਘ ਕਰਤਾਰ ਸਿੰਘਾ ਕਰ ਮਾਝੇ ਦੇ ਵਲ ਮੁਹਾਰ ਭਾਈ

ਹਾਕਮਾਂ ਦੇ ਧਕੇ

ਸਿੰਘ ਜੰਗ ਅੰਦਰ ਕਮਜ਼ੋਰ ਹੋ ਗਏ ਹਾਕਮ ਵੇਖ ਖਰੂਦ ਮਚਾਨ ਲਗੇ
ਜੋਰ ਹਿੰਦੂਆਂ ਨੂੰ ਮੁਸਲਮਾਨ ਕਰਕੇ ਮਾਰ ਪਰਜਾ ਤਾਈਂ ਸਤਾਨ ਲਗੇ
ਜੋਰ ਪੈ ਗਿਆ ਕਾਜੀ ਮੁਲਾਣਿਆਂ ਦਾ ਦੁਖ ਹਿੰਦੂਆਂ ਤਾਈਂ ਪੁਚਾਨ ਲਗੇ
ਰੌਲਾ ਦੀਨ ਦਾ ਪੈ ਗਿਆ ਦੇਸ ਅੰਦਰ ਦੁਖੀ ਲੋਕ ਹਿੰਦੂ ਕੁਰਲਾਨ ਲਗੇ
ਦੁਖੀ ਲੋਕਾਂ ਦੀ ਸੁਣੀ ਪੁਕਾਰ ਸਿੰਘਾਂ ਚੜ੍ਹ ਹਾਕਮਾਂ ਤਾਈਂ ਸੁਧਾਨ ਲਗੇ
ਚੁਣ ਚੁਣਕੇ ਲਏ ਕਰਤਾਰ ਸਿੰਘਾ ਮਜੇ ਜੁਲਮ ਦੇ ਖੂਨ ਚਖਾਨ ਲਗੇ

ਸਿੰਘਾਂ ਨੇ ਹਾਕਮ ਸੋਧਣੇ

ਸਿੰਘ ਮਾਲਵੇ ਦੇ ਵਿਚੋਂ ਚੜ੍ਹ ਪਏ ਕਠੇ ਹੋ ਕੇ ਜਥੇ ਚਲਾਂਵਦੇ ਨੇ
ਸੋਧ ਕਰਦੇ ਜ਼ਾਲਮਾਂ ਜਾਬਰਾਂ ਦੇ ਵਲ ਦੇਸ ਦੇ ਕਦਮ ਉਠਾਂਵਦੇ ਨੇ
ਖਬਰ ਆਣ ਲਈ ਪਹਿਲਾਂ ਕੋਟਲੇ ਦੀ ਭੀਖਨ ਖਾਂ ਤਾਈਂ ਹਥ ਲਾਂਵਦੇ ਨੇ
੧ਰਾਇ ਕੋਟੀਆ ਦੀ ਕਰ ਸੋਧ ਚੰਗੀ ਚੜ੍ਹ ਵਲ ਸਰਹੰਦ ਦੇ ਧਾਂਵਦੇ ਨੇ
ਜੈਨ ਖਾਂ ਦਾ ਲੁਟਿਆ ਮੁਲਕ ਸਾਰਾ ਭਾਰੀ ਹਿਲਜੁਲੀ ਚੜ੍ਹ ਮਚਾਂਵਦੇ ਨੇ
ਕੋਟ ਕਛੂਏ ਅੰਬਾਲੇ ਦੇ ਪਰਗਨੇ ਦੇ ਜੁਲਮ ਸੁਣ ਕਚੀਚੀਆਂ ਖਾਂਵਦੇ ਨੇ
ਓਥੇ ਪਹੁੰਚ ਨਵਾਬ ੨ ਮੁਹੰਮਦ ਖਾਂ ਤੇ ਮੁਹੰਮਦ ਸ਼ਾਹ ਨੂੰ ਮਾਰ ਮੁਕਾਂਵਦੇ ਨੇ
ਭੌਂ ਕੇ ਆ ਗਏ ਮੈਨ ਦੁਆਬ ਅੰਦਰ ਹਥ ਖਾਂਨਾਂ ਅਮੀਰਾਂ ਨੂੰ ਲਾਂਵਦੇ ਨੇ
ਆਣ ਖੇੜੀ ਦੀ ਜੜ੍ਹ ਉਖੇੜੀ ਮੁਢੋਂ ਮਾਰ ਗੰਗੂ ਦੀ ਜੜ੍ਹ ਪੁਟਾਂਵਦੇ ਨੇ

---

੧ਰਾਇ ਅਲਜਾਸ ਦਾ ਮੁਸਾਹਿਬ ਮੌਲਵੀ ਰਹਿਮਤੁਲਾ ਬੜਾ ਜ਼ਾਲਮ ਸੀ।

ਫੇਰ ਆਈ ਮੁਰੰਡੇ ਨੂੰ ਚੰਡ ਦਿਤਾ ਦੰਡ ਦੇ ਕੇ ਸਾਫ ਕਰਾਂਵਦੇ ਨੇ
ਜਾਨੀ ਮਾਨੀ ਖਾਂ ਦੇ ਖਾਨਦਾਨ ਤਾਈਂ ਬੁਰੇ ਕੀਤੇ ਦਾ ਮਜ਼ਾ ਚਖਾਂਵਦੇ ਨੇ
ਲੰਘ ਆਇ ਸਤਲੁਜ ਤੋਂ ਪਾਰ ਸਾਰੇ ਫਗਵਾੜੇ ਤੇ ਹਥ ਫਿਰਾਂਵਦੇ ਨੇ
ਲੱਛੀ ਰਾਮ ਦੀ ਪੱਛੀ ਬਣਾ ਕੱਢੀ ਮਾਰ ਕੁਤੇ ਦੀ ਮੌਤ ਮੁਕਾਂਵਦੇ ਨੇ
ਘੱਲੂਘਾਰੇ ਅੰਦਰ ਜਿਨ੍ਹਾਂ ਹਾਕਮਾਂ ਨੇ ਹਿਸਾ ਲਿਆ ਸੀ, ਪੁਛ ਪੁਛਾਂਵਦੇ ਨੇ
ਢੂੰਡ ੨ ਕੇ ਉਹਨਾਂ ਤੋਂ ਲਏ ਬਦਲੇ ਡੰਨ ਚੱਟੀਆਂ ਲਾਇ ਦਬਾਂਵਦੇ ਨੇ
ਜਿੰਨਾ ਹੋਯਾ ਨੁਕਸਾਨ ਸੀ ਜੰਗ ਅੰਦਰ ਦੂਣਾ ਓਸ ਤੋਂ ਫੇਰ ਬਣਾਂਵਦੇ ਨੇ
ਘਾਟਾ ਕਰ ਲਿਆ ਪੂਰਾ ਰਾਹ ਵਿਚੋਂ ਸੁਧਾ ਸਰ ਵਲੇ ਸਿਧੇ ਆਂਵਦੇ ਨੇ
ਹਾਲ ਵੇਖ ਦਰਬਾਰ ਕਰਤਾਰ ਸਿੰਘਾ ਗੁਸੇ ਚੜ੍ਹਦੇ ਬਹੁਤ ਪਛਤਾਂਵਦੇ ਨੇ

ਵਾਕ ਕਵੀ

ਪੰਥ ਅੰਮ੍ਰਿਤਸਰ ਆ ਹੋਯਾ ਕੱਠਾ ਹਾਲ ਦੇਖਿਆ ਜਦੋਂ ਦਰਬਾਰ ਦਾ ਜੀ
ਖੂਨ ਮਾਰਦਾ ਜੋਸ਼ ਜਰਵਾਣਿਆਂ ਦਾ ਨਾ ਬੇ-ਅਦਬੀ ਦਿਲ ਸਹਾਰਦਾ ਜੀ
ਬਾਦਸ਼ਾਹ ਚਲਾ ਗਿਆ ਵਲ ਕਾਬਲ ਹਰ ਇਕ ਇਹ ਸਿੰਘ ਉਚਾਰਦਾ ਜੀ
ਨੇੜੇ ਹੁੰਦਾ ਤੇ ਹਥ ਦਿਖਾਲ ਦੇਂਦੇ, ਚੱਕੀਂ ਮਾਸ ਖਾਂਦੇ ਬਦਕਾਰ ਦਾ ਜੀ
ਕੀਤੀ ਬੁਰੀਅਨੀਤੀਇਹਬਾਦਸ਼ਾਹ ਨੇ ਅਹਿਮਦਸ਼ਾਹ ਭਾਗੀ ਫਿਟਕਾਰ ਦਾ ਜੀ
ਬੁਰਾ ਕੀਤਾ ਇਹ ਕੰਮ ਕਰਤਾਰ ਸਿੰਘਾ ਡਰ ਰਖਯਾ ਨਾਹਿ ਕਰਤਾਰ ਦਾ ਜੀ

ਸਿੰਘਾਂ ਦਾ ਰੋਸ਼

ਹੋਰ ਹਥ ਸਾਡੇ ਨਾਲੇ ਵੇਖ ਲੈਂਦਾ ਓਥੇ ਲਾ ਲੈਂਦਾ ਸਾਰਾ ਤਾਨ ਭਾਈ
ਮਰਦ ਬਣ ਮੈਦਾਨ ਵਿਚ ਜੋਰ ਲਾਂਦਾ ਦੌੜ ਪਿਛ੍ਹਾਂ ਆਯਾ ਹੋ ਹੈਰਾਨ ਭਾਈ
ਜ਼ੋਰ ਕਸਬਾ ਆਣਕੇ ਹਰੀ ਮੰਦਰ ਕੀਤਾ ਕੰਮ ਮੰਦਾ ਬੇਈਮਾਨ ਭਾਈ
ਅਸਾਂ ਅਜ ਤੋੜੀ ਕੋਈ ਮਸੀਤ ਕਿਧਰੇ ਢਾਹੀ ਇਕ ਨ ਜਾਣੇ ਜਹਾਨ ਭਾਈ
ਮਰਦਾਂ ਵਾਲਾਕੀਤਾ ਕੰਮਬਾਦਸ਼ਾਹ ਨਾ ਕਰ ਪਾਜ਼ੀਆਂ ਲਿਹੋ ਪਛਾਨ ਭਾਈ

‡ਕਛੂਏ ਦੇ ਖਾਨਾਂ ਨੇ ਤਿੰਨ ਸੌ ਹਿੰਦੂ ਫੜਕੇ ਦੋ ਸੋ ਮੁਸਲਮਾਨ ਕਰ ਲਿਆ ਤੇ ਇਕ ਸੌ ਨੂੰ ਕਤਲ ਕਰ ਦਿਤਾ ਕਿਉਂਕਿ ਉਹਨਾਂ ਦੀਨ ਕਬੂਲ ਨਹੀਂ ਸੀ ਕੀਤਾ।

ਬਦਲਾ ਏਸ ਦਾ ਅੰਤ ਕਰਤਾਰ ਸਿੰਘਾ ਓਹਨੂੰ ਦੇਵੇਗਾ ਗੁਰੂ ਭਗਵਾਨ ਭਾਈ

ਸ੍ਰੀ ਦਰਬਾਰ ਸਾਹਿਬ ਵਿਚੋਂ ਮਿੱਟੀ ਕਢਕੇ ਸਫਾਈ ਕਰਨੀ

ਪੰਥ ਅੰਮ੍ਰਿਤਸਰ ਹੋ ਗਿਆ ਕੱਠਾ ਸਾਫ ਤਲਾ ਦੇ ਤਾਈਂ ਕਰਾਉਣ ਲਗੇ
ਮਿੱਟੀ ਨਾਲ ਭਰਿਆ ਹੈਸੀ ਜ਼ਾਲਮਾ ਨੇ ਸਿੰਘ ਰਲਕੇ ਮਿੱਟੀ ਕਢਾਉਣ ਲਗੇ
ਤੋੜ ਫੋੜ ਸਾਰਾ ਬਰਬਾਦ ਕਰ ਗਏ ਰਹੇ ਖੜੇ ਥਾਂ ਦੇਖ ਦਿਖਾਉਣ ਲਗੇ
ਮਿੱਟੀ ਕਢ ਸਾਰੀ ਕਰਤਾਰ ਸਿੰਘਾ ਪਾਣੀ ਹਾਂਡੇ ਤਲਾ ਪੁਚਾਉਣ ਲਗੇ

ਗੁਰਮਤਾ

ਹੋਇ ਮਿਸਲਾਂ ਦੇ ਸਰਦਾਰ ਕੱਠੇ ਕਹਿੰਦੇ ਸ੍ਰੀ ਦਰਬਾਰ ਲਣਾਯਾ ਜਾਵੇ
ਇਹ ਖਾਲਸਾ ਪੰਥ ਦਾ ਤਖਤ ਵਡਾ ਸਾਨਦਾਰ ਮੁੜ ਤਿਆਰ ਕਰਾਯਾ ਜਾਵੇ
ਸਚਖੰਡ ਅਖੰਡ ਇਹ ਹਰਿਮੰਦਰ ਨਵੇਂ ਸਿਰ ਬਣਾਇ ਦਿਖਾਯਾ ਜਾਵੇ
ਸੋਮਾ ਸਿੱਖੀ ਦਾ ਜਾਨ ਇਹ ਪੰਥ ਦੀ ਹੈ ਝਟਪਟ ਮੁੜ ਸਾਜ ਸਜਾਯਾ ਜਾਵੇ
ਪਾਸ ਪੰਥ ਜੋ ਸਭ ਕੁਝ ਗੁਰੂ ਦਾ ਏ ਗੁਰੂ ਘਰ ਉਤੇ ਧਨ ਲਾਯਾ ਜਾਵੇ
ਬੇਮਿਸਾਲ ਅਸਥਾਨ ਕਰਤਾਰ ਸਿੰਘਾ ਤੇ ਅਟਲ ਨਿਸ਼ਾਨ ਝੁਲਾਯਾ ਜਾਵੇ

ਸ੍ਰੀ ਹਰਿਮੰਦਰ ਸਾਹਿਬ ਤੇ ਤਲਾ ਸ੍ਰੀ ਅੰਮ੍ਰਿਤਸਰ ਜੀ ਨੂੰ ਨਵੇਂ ਸਿਰੇ ਪੰਥ ਨੇ
ਤਿਆਰ ਕਰਵਾਨ ਦੀ ਨੀਂਹ ਰਖਣੀ ੧੭੬੨ ਈ:

ਅਠਾਰਾਂ ਸੌ ਦਾ ਉਨੀਆਂ ਸਾਲ ਹੈਸੀ ਕਤੇ ਤੇਰ੍ਹਵੀਂ ਗੁਰੂ ਮਨਾਇ ਕਰਕੇ
ਸੋਮਵਾਰ ਸੀ ਪੰਥ ਨੇ ਨੀਂਹ ਰਖੀ ਅਰਦਾਸ ਕਰ ਖੁਸ਼ੀ ਜਤਾਇ ਕਰਕੇ
ਦੇਸ ਰਾਜ ਸੁਰਸਿੰਘ ਦੇ ਰਹਿਣ ਵਾਲਾ ਧਨ ਓਹਦੇ ਸਪੁਰਦ ਕਰਾਇ ਕਰਕੇ
ਕਹਿਆ ਬਹੁਤ ਪੁਖਤਾ ਕੰਮ ਸ਼ੁਰੂ ਕਰੋ ਸਰਫਾ ਦਿਲਦੇ ਵਿਚੋਂ ਗਵਾਇ ਕਰਕੇ
○ਨਕਸ਼ਾ ਉਹੋ ਰਹੇ ਜੇਹੜਾ ਸੀ ਪਹਿਲਾਂ ਸਤਿਗੁਰੂ ਜੀ ਗਏ ਬਣਾਇ ਕਰਕੇ
ਪੱਕੀ ਬਣੇ ਇਮਾਰਤ ਗਚ ਦੀ ਇਹ ਲਗੇ ਹਰ ਇਕ ਚੀਜ਼ ਸੁਧਾਇ ਕਰਕੇ
ਜੁਗਾਂ ਤੋੜੀਇਹ ਮੰਦਰਕਾਇਮ ਰਹਿਣਾ ਕਰੋ ਕੰਮ ਸੋਹਣਾ ਦਿਲ ਲਾਇ ਕਰਕੇ

---

○ਮੰਦਰ ਭਾਵੇਂ ਬਾਰੂਦ ਨੇ ਕੂੜ ਦਿਤਾ ਸੀ ਪਰ ਬਹੁਤ ਥਾਂ ਰਹਿ ਗਏ ਸਨ ਜੋ ਪੁਰਾਣੇ ਨਕਸੇ ਨੂੰ ਸਾਫ ਜਾਹਿਰ ਕਰਦਾ ਸਨ।

ਜਿੰਨਾ ਧਨ ਲਗੇ ਪੰਥ ਲਾਇਗਾ ਜੀ ਸਫਲ ਹੋ ਜਾਊ ਸੇਵਾ ਕਮਾਇ ਕਰਕੇ
ਤਿੰਨ ਲੱਖ ਪੰਜਾਹ ਹਜ਼ਾਰ ਨਕਦੀ ਦਿੱਤੀ ਪੰਥ ਨੇ ਗਿਣ ਗਿਣਾਇ ਕਰਕੇ
ਆਵੇ ਚਾੜ੍ਹ ਦਿਤੇ ਕਰਤਾਰ ਸਿੰਘਾ ਸਤਿਗੁਰਾਂ ਦੀ ਓਟ ਰਖਾਇ ਕਰਕੇ

ਪੰਥ ਦੀ ਸੇਵਾ

ਆਪੇ ਰਾਜ ਤੇ ਆਪੇ ਮਜ਼ਦੂਰ ਬਣੇ ਆਵੇ ਚਾੜ੍ਹ ਕੇ ਇੱਟਾਂ ਪਕਾਂਵਦੇ ਨੇ
ਆਪੇ ਰੂੜੀਆਂ ਢੌਂਵਦੇ ਵਿਚੋਂ ਬਾਲਣ ਜੰਗਲਾਂ ਵਿਚੋਂ ਲਿਆਂਵਦੇ ਨੇ
ਆਪੇ ਘਾਣੀਆਂ ਕਰਨ ਤੇ ਪਾਉਣ ਇੱਟਾਂ ਨੀਹਾਂ ਖੋਦਦੇ ਮਿੱਟੀ ਕਢਾਂਵਦੇ ਨੇ
ਆਪੇ ਲਾਂਗਰੀ ਆਪੇ ਸਰਦਾਰ ਬਣੇ ਜੋ ਲਭਦੀ ਸੇਵ ਕਮਾਂਵਦੇ ਨੇ
ਗੁਰੂ ਘਰ ਦੀ ਟਹਿਲ ਕਮਾਉਣ ਸਾਰੇ ਢੋਂਦੇ ਟੋਕਰੀ ਸੀਸ ਉਠਾਵਦੇ ਨੇ
ਰਾਤ ਦਿਨ ਲਗੇ ਕਰਤਾਰ ਸਿੰਘਾ ਸੇਵਾ ਕਰਦੇ ਬਾਣੀਆਂ ਗਾਂਵਦੇ ਨੇ

ਪੰਥ ਦਾ ਦੌਰਾ

ਅਠਾਰਾਂ ਸੌ ਦਾ ਬੀਸਵਾਂ ਸਾਲ ਚੜ੍ਹਿਆ ਦੌਰਾ ਕਰਨ ਨੂੰ ਸਿੰਘ ਤਯਾਰ ਹੋਏ
ਕੁਝ ਰਹੇ ਜਥੇ ਅੰਮ੍ਰਿਤਸਰ ਬੈਠੇ ਰਾਖੀ ਤਾਲ ਕਰਨ ਹੁਸ਼ਿਆਰ ਹੋਏ
ਬਾਕੀ ਪੰਥ ਚੜ੍ਹਿਆ ਦੇਸ ਸੋਧਨੇ ਨੂੰ ਦੁਆਬਾ ਲੰਘ ਸਤਲੁਜ ਤੋਂ ਪਾਰ ਹੋਏ
ਫੜ ਫੜ* ਅਮੀਰ ਦੇ ਖਾਨਜ਼ਾਦੇ ਲਈਆਂ ਨਜ਼ਰਾਂ ਤੇ ਮਾਲਦਾਰ ਹੋਏ
ਸਿੰਘ ਗਏ ਸਰਹੰਦ ਦੇ ਜਦੋਂ ਨੇੜੇ ਲੋਕ ਹੋਰ ਕਠੇ ਬੇਸ਼ੁਮਾਰ ਹੋਏ
ਭਾਰਾ ਦਲ ਹੋ ਗਿਆ ਕਰਤਾਰ ਸਿੰਘਾਂ ਸਾਰੇ ਸਿੰਘ ਸਨ ਤੀਹ ਹਜ਼ਾਰ ਹੋਏ

੧ ਦਸੰਬਰ ੧੭੬੩ ਈ: ਨੂੰ ਸਿੰਘਾਂ ਸਰਹੰਦ ਤੇ ਧਾਵਾ ਕਰਨਾ

ਅਠਾਰਾਂ ਸੌ ਦਾ ਬੀਸਵਾਂ ਸਾਲ ਹੈਸੀ ਤੇਰਾਂ ਮਘਰ ਦਾ ਦਿਨ ਵਿਚਾਰ ਭਾਈ
ਤੀਹ ਚਾਲੀ ਹਜ਼ਾਰ ਦਾ ਕਠ ਕਰਕੇ ਸਿੰਘ ਜਾ ਪਏ ਫਤਹ ਉਚਾਰ ਭਾਈ
ਦਿਨ ਦੀਵੀਂ ਖੁਲੀਂ ਬੂਹੀਂ ਵੜੇ ਜਾਕੇ ਸੂਬਾ ਗਿਆ ਹੈਸੀ ਕਿਤੇ ਬਾਹਰ ਭਾਈ
ਨਾਇਬ ਵਿਚ ਕਿਲੇ ਬੰਦ ਹੋ ਬੈਠਾ ਸਿੰਘ ਫਿਰਦੇ ਗਲੀ ਬਾਜ਼ਾਰ ਭਾਈ
ਲੁਟ ਸ਼ਹਿਰ ਦੇ ਵਿਚ ਮਚਾ ਦਿਤੀ ਧਨ ਕਢਿਆ ਬੇ-ਸ਼ੁਮਾਰ ਭਾਈ

---

ਹਿੰਗਨ ਖਾਂ ਮਲੇਰ ਕੋਟਲੀਏ ਨੂੰ ਕਤਲ ਕਰ ਦਿਤਾ ਗਿਆ ਸੀ।
੧ ਹ; ਰ: ਗੁ; ਮਈ ੧੭੬੨ ਲਿਖਦਾ ਹੈ।

ਸਭ ਖਾਨ ਅਮੀਰ ਕਰਤਾਰ ਸਿੰਘਾ ਆਕੀ ਹੋ ਬੈਠੇ ਬੂਹੇ ਮਾਰ ਭਾਈ

ਜੈਨ ਖਾਂ ਨੇ ਸੁਣਕੇ ਆਉਣਾ ਤੇ ਸਿੰਘਾਂ ਨੇ ਰੋਕ ਲੈਣਾ

ਸੂਬਾ ਗਿਆ ਸਹਾਰਨ ਪੁਰੇ ਹੈਸੀ ਸੁਣਕੇ ਰਾਹ ਵਿਚੋਂ ਮੁੜ ਆਂਵਦਾ ਏ
ਸਿੰਘਾਂ ਆਣ ਸਰਹੰਦ ਨੂੰ ਘੇਰ ਲਿਆ ਗੁਸਾ ਖਾ ਪਿਛਾਹ ਨੂੰ ਧਾਂਵਦਾ ਏ
ਏਧਰ ਖਾਲਸੇ ਨੂੰ ਹੋਈ ਖਬਰ ਸਾਰੀ ਪੰਥ ਰਾਸਤਾ ਜਾਇ ਰੁਕਾਂਵਦਾ ਏ
ਜਾ ਪਾਸੇ ‡ ਬਲਾੜੇ ਦੇ ਰੋਕਿਓ ਨੇ ਸੂਬਾ ਵੇਖ ਕਚੀਚੀਆਂ ਖਾਂਵਦਾ ਏ
ਜੰਗ ਮਚ ਪਿਆ ਦੋਹਾਂ ਪਾਸਿਆਂ ਤੋਂ ਮੂੰਹ ਕਾਲ ਭਗਵਾਨ ਫੈਲਾਂਵਦਾ ਏ
ਸੈਦ ਖਾਂ ਮੁਹੰਮਦ ਯਾਰ ਖਾਂ ਨੂੰ ਸੂਬਾ ਦੇਕੇ ਫੌਜਾਂ ਝੁਕਾਂਵਦਾ ਏ
ਏਧਰ ਸਿੰਘਾਂ ਨੇ ਭੀ ਪਾਯਾ ਜ਼ੋਰ ਬਹੁਤਾ ਪੰਥ ਹਲੇ ਤੇ ਹਲਾ ਬੁਲਾਂਵਦਾ ਏ
ਫੌਜ ਪੈਰਾਂ ਤੋਂ ਹਲੀ ਕਰਤਾਰ ਸਿੰਘਾ ਸੂਬਾ ਦੇਖ ਡਾਢਾ ਘਬਰਾਂਵਦਾ ਏ

*ਸਿੰਘਾਂ ਦੀ ਫਤਹਿ

ਪੈਰ ਉਖੜੇ ਫੌਜ ਦੇ ਜਦੋਂ ਡਿਠੇ ਜੈਨ ਖਾਂ ਅਗੇ ਵਧ ਆਯਾ ਸੀ
ਜੱਸਾ ਸਿੰਘ ਆਹਾ ਆਹਲੂਵਾਲੀਆਂ ਜੋ ਜੰਗ ਨਾਲ ਓਹਦੇ ਜਾਇ ਪਾਯਾ ਸੀ
ਅਗੋ ਵਤ ਬਿਰਾਜ ਸਿੰਘ ਜੈਨ ਖਾਂ ਦਾ ਸਿਰ ਵਢ ਕੇ ਨੇਜੇ ਰਖਾਯਾ ਸੀ
† ਸੈਦ ਖਾਂ ਨੂੰ ਵੇਖਕੇ ਜੋਸ਼ ਆਯਾ ਵਧ ਫੌਜ ਦੇ ਤਾਈਂ ਝੁਕਾਯਾ ਸੀ
ਚੰਗੀ ਵਾਢ ਤਲਵਾਰ ਦੀ ਮਚ ਪਈ ਕਰ ਸੂਰਮੇ ਹਥ ਦਿਖਾਯਾ ਸੀ
ਗਿਆ ਮਾਰਿਆ ਸੈਦ ਖਾਂ ਵਿਚ ਹਲੇ ਵੇਖ ਫੌਜ ਨੇ ਹੌਂਸਲਾ ਢਾਹਿਆ ਸੀ
ਲਿਆ ਯਾਹ ਮੁਹੰਮਦ ਮਾਰ ਸਿੰਘਾਂ ਬਾਕੀ ਅਫਸਰਾਂ ਪੈਰ ਖਿਸਕਾਯਾ ਸੀ
ਨਠੀ ਫੌਜ ਸਰਹੰਦ ਦੇ ਵਲ ਸਾਰੀ ਪਿਛਾ ਕਰ ਕੇ ਸਿੰਘਾਂ ਦਬਾਯਾ ਸੀ
ਲਿਆ ਸਾਂਭ ਅਸਬਾਬ ਕਰਤਾਰ ਸਿੰਘਾਂ ਪੈਰ ਵਲ ਸਰਹੰਦ ਉਠਾਯਾ ਸੀ

---

‡ ਕਈਆ ਨੇ ਪੀਰ ਜੈਨ ਮੁਨੋਰੰ ਜੰਗ ਲਿਖਿਆ ਹੈ।

*ਜਦ ਨਵਾਬ ਹਮਲੇ ਦੀ ਤਾਬ ਨਾ ਲਾ ਸਕਿਆ ਤਾਂ ੫੦੦੦੦ ਦੇ ਛੁਟਕਾਰਾ ਕਰਾਇਆ ਪਰ ਅਜੇ ਸਿੰਘ ੧੦,੧੨ ਮੀਲ ਹੀ ਗਏ ਸਨ ਕਿ ਫਿਰ ਬੇਈਮਾਨੀ ਕਰ ਪਿਛੋਂ ਹਮਲਾ ਕਰ ਮਾਲ ਅਸਬਾਬ ਲੁਟ ਲਿਆ ਹਰ ਦੂਜੇ ਪਾਸੋਂ ਸਿੰਘਾਂ ਜਦ ਪਤਾ ਲਗਾ ਤਾਂ ਉਹਨਾਂ ਵੀ ਵਾਗਾਂ ਮੋੜ ਲਈਆਂ ਤੇ ਬਹਾਦਰਗੜ੍ਹ ਜੋ ਸਰਹੰਦ ਤੋਂ ੨੦ ਮੀਲ ਦੱਖਣ ਵਲ ਖਹਿਕੇ ਲੜਾਈ ਹੋਈ ਜੈਨ ਆ ਮਾਰਿਆ ਗਿਆ ਤੇ ਸਿੰਘਾਂ ਦੀ ਫਤਹਿ ਹੋਏ। [ਹ ਰ ਗੁ]

†ਸੈਦ ਖਾ ਸੂਬੇ ਜੈਨ ਖਾ ਦਾ ਭਤੀਜਾ ਸੀ।

ਸਿੰਘਾਂ ਦੇ ਦਲ ਨੇ ਸਰਹੰਦ ਵਿਚ ਦਾਖਲ ਹੋਣਾ

ਜੈਨ ਮਾਰਿਆ ਤੇ ਫੌਜ ਹਾਰ ਨਠੀ ਸਿੰਘ ਫਤੇ ਨਿਸ਼ਾਨ ਝੁਲਾਂਵਦੇ ਨੇ
ਲਿਆ ਸੂਬੇ ਦਾ ਸਾਂਭ ਸਾਮਾਨ ਸਾਰਾ ਵਲ ਸ਼ਹਿਰ ਦੇ ਕਦਮ ਉਠਾਂਵਦੇ ਨੇ
ਨਾਇਬ ਕਰਖਾਲੀ ਕਿਲ੍ਹਾ ਨਠਗਿਆ ਸਿੰਘ ਆਨ ਅਧਿਕਾਰ ਜਮਾਂਵਦੇ ਨੇ
ਫੌਜਾਂ ਹੋ ਨਿਚੰਤ ਜਾ ਸ਼ਹਿਰ ਵੜੀਆਂ ਅਤੇ ਲੁਟਾਂ ਲੁਟੇਰੇ ਮਚਾਂਵਦੇ ਨੇ
ਚੱਲ਼ੀ ਤੇ ਆ ਗਲੀ ਬਾਜ਼ਾਰ ਅੰਦਰ ਖੇਡ ਹੋਲੀ ਦੀ ਸਿੰਘ ਦਿਖਾਂਵਦੇ ਨੇ
ਕੱਠ ਚਾਲੀ ਪੰਜਾਹ ਹਜ਼ਾਰ ਦਾ ਸੀ ਲੋਕ ਸ਼ਹਿਰ ਦੇ ਵੇ ਘਬਰਾਂਵਦੇ ਨੇ
ਰੌਲਾ ਮਚ ਸਰਹੰਦ ਦੇ ਵਿਚ ਗਿਆ ਸਭੇ ਖਾਨ ਅਮੀਰ ਪਛਤਾਂਵਦੇ ਨੇ
ਸਿੰਘਾਂ ਘੇਰ ਵਡੇ ਵਡੇ ਘਰ ਲਏ ਸਭ ਮਾਲ ਅਸਬਾਬ ਕਢਾਂਵਦੇ ਨੇ
ਖਾਨਾ ਖਾਨਾ ਅਮੀਰਾਂ ਬਰਬਾਦ ਕਰਕੇ ਬੰਨ੍ਹ ਮੁਸ਼ਕਾਂ ਸਾਰੇ ਏਠਾਂਵਦੇ ਨੇ
ਜੋ ਅੜਯਾ ਝੜਯਾ ਤੇਗ ਅਗੇ ਮਾਰ ਜਾਬਰਾਂ ਪਾਰ ਬੁਲਾਂਵਦੇ ਨੇ
ਫੜ ਕਾਜ਼ੀਆਂ ਪਾਜ਼ੀਆਂ ਜ਼ਾਲਮਾਂ ਨੂੰ ਮਜਾ ਜ਼ੁਲਮ ਦਾ ਖੂਬ ਚਖਾਂਵਦੇ ਨੇ
ਮਚੀ ਹਾਲ ਦੁਹਾਈ ਆ ਸ਼ਹਿਰ ਸਾਰੇ ਲੋਕ ਚੜ੍ਹ ਕੋਠੀਂ ਕੁਰਲਾਂਵਦੇ ਨੇ
ਬੜੇ ਬੜੇ ਮਕਾਨ ਤਲਾਸ਼ ਕਰਕੇ ਮਾਲ ਦੌਲਤਾਂ ਜਮ੍ਹਾਂ ਕਰਾਂਵਦੇ ਨੇ
ਸਾਰੇ ਸ਼ਾਹੀ ਮਕਾਨਾਂ ਤੇ ਕਰ ਕਬਜ਼ਾ ਧਕ ਬੇਗਮਾਂ ਬਾਹਰ ਕਢਾਂਵਦੇ ਨੇ
ਖੁਲੇ ਦਿਲ ਸਿੰਘਾ ਲੁਟ ਮਾਰ ਕੀਤੀ ਅੱਗ ਦਿਲ ਦੀ ਸਾਰੀ ਬੁਝਾਂਵਦੇ ਨੇ
ਗੁਰੂ ਮਾਰੀ ਸਰਹੰਦ ਕਰਤਾਰ ਸਿੰਘਾ ਬਰਬਾਦ ਕਰਨੀ ਸਿੰਘ ਚਾਂਹਵਦੇ ਨੇ

ਸਿੰਘਾ ਨੇ ਢੰਡੋਰਾ ਫਰਨਾ

ਲੁਟ ਪੁਟ ਅਮੀਰਾਂ ਨੂੰ ਖਾਕ ਕਰਕੇ ਫੇਰੀ ਸ਼ਹਿਰ ਦੇ ਵਿਚ ਦੁਹਾਈ ਚੰਗੀ
ਜਰ ਜ਼ੇਵਰ ਨਕਦੀ ਮਾਲ ਦੌਲਤ ਜਮ੍ਹਾਂ ਇਕ ਥਾਂ ਸਭ ਕਰਾਈ ਚੰਗੀ
ਫੇਰ ਬੈਠਕੇ ਸਿੰਘਾ ਸਲਾਹ ਕੀਤੀ ਫਤਹ ਗੁਰੂ ਨੇ ਬੜੀ ਦਿਵਾਈ ਚੰਗੀ
ਪੂਰੀ ਆਗਯਾ ਕਰਨੀ ਚਾਹੀਦੀ ਏ ਦਸਮੇਸ਼ ਜੀ ਨੇ ਫੁਰਮਾਈ ਚੰਗੀ
'ਮੇਰਾ ਪੰਥ ਸਰਹੰਦ ਬਰਬਾਦ ਕਰੂ, ਇਹ ‡ਭਵਿਖਯਤ ਗੁਰੂ ਸੁਣਾਈ ਚੰਗੀ
ਵਾਕ ਸਫਲਾ ਕਰਨਾ ਚਾਹੀਦਾ ਏ ਹੋਵੇ ਪੰਥ ਦੀ ਸਫਲ ਕਮਾਈ ਚੰਗੀ

‡ਅਗੋਂ ਹੋਣ ਵਾਲੀਆਂ ਗੱਲਾਂ

ਰਹੇ ਨਾਮੋ ਨਿਸ਼ਾਨ ਸਰਹੰਦ ਦਾ ਨਾ ਸਿੰਘਾ ਇਹ ਸਲਾਹ ਪਕਾਈ ਚੰਗੀ
ਇਹ ਸੋਚਕੇ ਸ਼ਹਿਰ ਦੇ ਵਿਚ ਸਾਰੇ ਸਿੰਘਾਂ ਇਉਂ ਡੌਂਡੀ ਪਿਟਵਾਇ ਚੰਗੀ
ਇਟ ਇਟ ਕਲ ਏਸਦੀ ਉਡ ਜਾਵੇ ਕਿਲ੍ਹੇ ਕੋਟਾਂ ਦੀ ਹੋਵੇ ਸਫਾਈ ਚੰਗੀ
ਹੋਯਾ ਜੁਲਮ ਸੀ ਏਥੇ ਕਰਤਾਰ ਸਿੰਘਾ ਫਲ ਭੋਗਣੇ ਦੀ ਵਾਰੀ ਆਈ ਚੰਗੀ

### ਸਰਹੰਦ ਨੂੰ ਛਡਕੇ ਲੋਕਾਂ ਨੇ ਨਠ ਜਾਣਾ

ਡੌਂਡੀ ਫਿਰੀ ਜਦੋਂ ਸਾਰੇ ਸ਼ਹਿਰ ਸੁਣੀ ਲੈਕੇ ਬਾਲ ਬੱਚੇ ਲੋਕੀਂ ਧਾ ਚਲੇ
ਸ਼ਾਹੂਕਾਰ ਕੰਗਾਲ ਸਭ ਜਾਣ ਭਜੇ ਜੋ ਕੁਝ ਬਚਿਆਂ ਲੈ ਉਠਾ ਚਲੇ
ਮਹਿਲ ਮਾੜੀਆਂ ਰੰਗ ਮਹਲ ਸੋਹਣੇ ਮਾਰੇ ਖੌਫ ਦੇ ਛਡ ਛਡਾ ਚਲੇ
ਮਾਲ ਦਬੇ ਦਬਾਇ ਨਾ ਕਢ ਸਕੇ ਨਾਲ ਹਾਉਕਯਾਂ ਜਿੰਦਾਂ ਸੁਕਾ ਚਲੇ
ਕੁਝ ਸਿੰਘਾਂ ਨੇ ਝਾੜ ਕੇ ਸਾਫ ਕੀਤੇ ਕੁਝ ਲੁਟੇਰੇ ਭੀ ਆ ਹੱਥ ਲਾ ਚਲੇ
ਮਾਵਾਂ ਛਡਕੇ ਪੁਤਾਂ ਨੂੰ ਨਠ ਗਈਆਂ ਪਿਉ ਸਾਕਾਂ ਤੋਂ ਮੂੰਹ ਛਪਾ ਚਲੇ
ਯਾਰ ਯਾਰਾਂ ਨੂੰ ਛਡਕੇ ਹੋਇ ਵਿਦਯਾ ਸਾਕ ਸਾਕਾਂ ਤੋਂ ਮੂੰਹ ਛੁਪਾ ਚਲੇ
ਧੁਪ ਜੇਠ ਦੀ ਕੜਕਦੀ ਸਿਰ ਉਤੇ ਭਜੇ ਨੰਗੇ ਪੈਂਰੀ ਵਾਹ ਦਾਹ ਚਲੇ
ਜਾਣ ਬੇਗਮਾਂ ਨੰਗੀਆਂ ਸਿਰੋਂ ਪੈਂਰੋ ਨੌਕਰ ਚਾਕਰ ਆ ਪਿਛਾ ਦਿਖਾ ਚਲੇ
ਪਿਛੇ ਡਰ ਤੇ ਅਗੇ ਨਾ ਥਾਂ ਕੋਈ ਲੋਕ ਦੁਖੀ ਹੋ ਬੇ ਬਹਾ ਚਲੇ
ਬੱਚੇ ਬੱਚੀਆਂ ਖਾਨਾਂ ਦੇ ਰੁਲਨ ਪਏ ਆਕੜ ਖਾਨੀਆਂ ਸਭ ਗਵਾ ਚਲੇ
ਅਜ ਸਾਰੀਆਂ ਸ਼ੇਖੀਆਂ ਭੁਲ ਗਈਆਂ ਜੋ ਪਲੇ ਸੀ ਸਭ ਖੁਹਾ ਚਲੇ
ਜਿਧਰ ਮੂੰਹ ਹੋਯਾ ਲੋਕ ਜਾਣ ਭਜੇ ਰੋਂਦੇ ਜਾਂਵਦੇ ਪੇਸ਼ ਨਾ ਕਾ ਚਲੇ
ਗਲ੍ਹਾਂ ਦੇਂਵਦੇ ਖਾਂ ਵਜੀਦ ਤਾਈਂ ਹੰਝੂ ਦੁਖਾਂ ਦੇ ਲੋਕ ਵਗਾਣ ਚਲੇ
ਖਾਲੀ ਸ਼ਹਿਰ ਹੋਯਾ ਵਸੋਂ ਦੂਰ ਹੋਈ ਲੋਕ ਸਦਾ ਦੇ ਲਈ ਭੁਲਾ ਚਲੇ
ਖਾ ਵਜੀਦ ਦੇ ਪਾਪ ਕਰਤਾਰ ਸਿੰਘਾ ਲੋਕ ਯਾਦ ਕਰਦੇ ਪਛੁਤਾ ਚਲੇ

### ਸਿੰਘਾਂ ਨੇ ਸਰਹੰਦ ਨੂੰ ਬਰਬਾਦ ਕਰਨਾ

ਦੁਖ ਸਿੰਘਾਂ ਦੀ ਛਾਤੀ ਤੇ ਰੜਕਦਾ ਸੀ ਘੜੀ ਭਲੀ ਸਤਿਗੁਰੂ ਲਿਆ ਦਿਤੀ
ਬਿਨਾਂ ਯੁਧ ਤੋਂ ਹੱਥ ਸਰਹੰਦ ਆਈ ਗੁਰੂ ਪੂਰੀ ਮੁਰਾਦ ਕਰਾ ਦਿਤੀ

*ਦੋ ਤਿੰਨ ਵਾਰੀ ਅਗੇ ਬਚ ਗਈ ਏਸ ਵਾਰ ਤਾਂ ਫੇਰ ਹਵਾ ਦਿਤੀ
ਫਿਰ ਫਿਰ ਕੇ ਗਲੀ ਮਹੱਲਿਆਂ ਨੂੰ ਥਾਂ ਥਾਂ ਉਤੇ ਅੱਗ ਲਾ ਦਿਤੀ
ਕਿਲੇ ਕੋਟਾਂ ਦੇ ਹੇਠਾਂ ਬਾਰੂਦ ਧਰਕੇ ਇਕ ਇਕ ਕਰਕੇ ਨੀਂਹ ਉਡਾ ਦਿਤੀ
ਸਤਿਗੁਰਾਂ ਦਾ ਸਫਲਾ ਵਾਕ ਕੀਤਾ ਇਟ ਇਟ ਕਰਕੇ ਖੜਕਾ ਦਿਤੀ
ਸ਼ਾਨਦਾਰ ਮਹੱਲ ਜੋ ਬਾਦਸ਼ਾਹੀ ਮਿੱਟੀ ਹੇਠਲੀ ਉਤੇ ਚੜ੍ਹਾ ਦਿਤੀ
ਉਹ ਦਿੱਲੀ ਦੀ ਭੈਣ ਬਹਿਸ਼ਤ ਵਰਗੀ ਸਾਫ ਦੋਜ਼ਕ ਦੀ ਸ਼ਕਲ ਬਨਾ ਦਿਤੀ
ਸਭ ਮਹਿਲ ਅਟਾਰੀਆਂ ਖਾਕ ਮਿਲੀਆਂ ਸ਼ਕਲ ਹੋਰ ਦੀ ਹੋਰ ਦਿਖਾ ਦਿਤੀ
ਸ਼ਾਹੀ ਮਹਿਲਾਂ ਤੇ ਹਲ ਚਲਾ ਦਿਤੇ ਸ਼ਾਨ ਉਹਨਾਂ ਦੀ ਸਾਰੀਗਵਾ ਦਿਤੀ
ਸ਼ਾਹਿਬਜਾਂਦਿਆਂ ਦਾ ਪਾਪ ਮਾਰ ਗਿਆ ਸਾਰੇ ਦੇਸ ਦੇ ਵਿਚ ਸੁਣਾ ਦਿਤੀ
ਗੁਰੂ ਮਾਰੀ ਸਰਹੰਦ ਕਰਤਾਰ ਸਿੰਘਾ ਸਿੰਘਾਂ ਖਾਕ ਦੇ ਨਾਲ ਮਿਲਾ ਦਿਤੀ

### ਵਾਕ ਵਕੀ

ਇਹ ਹਿੰਦੂਸਤਾਨ ਦਾ ਸਿਰ ਹੈਸੀ ਖਾਸ ਦਿੱਲੀ ਦਾ ਬੂਹਾ ਪਛਾਨ ਭਾਈ
ਦੂਜੇ ਦਰਜੇ ਦਿੱਲੀ ਤੋਂ ਥਾਂ ਸੀ ਇਹ ਬਾਦਸ਼ਾਹੀ ਅੱਡਾ ਸੀ ਮਹਾਨ ਭਾਈ
‡ਸਾਹਿਬਜਾਂਦੇ ਗਨਾਹ ਦੇ ਬਿਨਾਂ ਏਥੇ ਕੀਤੇ ਕਤਲ ਵਜੀਦਖਾਂ ਜਾਨ ਭਾਈ
ਉਹ ਪਾਪ ਇਸ ਸ਼ਹਿਰ ਨੂੰ ਮਾਰਗਿਆ ਰਿਹਾ ਕਿਤੇ ਨ ਨਾਮ ਨਿਸ਼ਾਨ ਭਾਈ
ਖੋਹਲੇ ਪਏ ਕੋਹਾਂ ਤੱਕ ਹੁਣ ਤੋੜੀ ਓਸ ਪਾਪ ਦੀ ਯਾਦ ਸੁਜਾਨ ਭਾਈ
ਅੱਹੀ ਉਜੜੀ ਮੁੜ ਨ ਫੇਰ ਵਸੀ ਗੁਰੂ ਮਾਰੀ ਨਕਾਰੀ ਬੁਲਾਨ ਭਾਈ
ਇੱਟਾਂ ਪਈਆਂਸਤਲੁਜਤੋਂ ਪਾਰਕਹਿੰਦੇ ਪਈਆਂਰੇਲਦੀਸੜਕ ਤੇ ਆਨ ਭਾਈ
ਸਿੰਘਾਂ ਤਾਈਂ ਸ਼ਾਬਾਸ ਕਰਤਾਰ ਸਿੰਘਾ ਪੂਰਾਕਰ ਗੁਰਵਾਕ ਦਿਖਾਨ ਭਾਈ

---

*ਇਕ ਵਾਰੀ ਬੰਦੇ ਬਹਾਦਰ ਦੇ ਵੇਲੇ ਤੇ ਇਕ ਵਾਰੀ ਉਸਦੇ ਪਿਛੋਂ ਸਿੰਘਾ ਦ ਕਬਜੇ ਵਿਚ ਆ ਚੁਕਾ ਸੀ ਪਰ ਕਈਆਂ ਕਾਰਨਾਂ ਕਰਕੇ ਬਰਬਾਦ ਨਾ ਕਰ ਸਕੇ ਏਸ ਵਾਰ ਤਾਂ ਪੰਥ ਨੇ ਅਹਿਜਾ ਹਥ ਫੇਰਿਆ ਜਿਸ ਦਾ ਪੂਰਾ ਪੂਰਾ ਨਕਸ਼ਾ ਕੋਹਾਂ ਵਿਚ ਪਏ ਖੰਡਰਾਤ ਜਾਹਿਰ ਕਰਦੇ ਹਨ।

‡ਸਾਹਿਬਜਾਂਦਿਆਂ ਨੂੰ ਬੇਦੋਸ਼ ਮਰਵਾਨ ਦਾ ਪ੍ਰਸੰਗ ਦਾਸ ਨੇ ਦੁਬਾਰਾ ਬੜੀ ਮਿਹਨਤ ਤੇ ਖੋਜ ਨਾਲ ਇਤਿਹਾਸ਼ ਨੂੰ ਠੀਕ ਕਰਕੇ ਲਿਖਿਅ ਹੈ ਜਿਸ ਦਾ ਨਾਮ ਦਸ਼ਮੇਸ਼ ਦੁਲਾਰੇ ਹੈ ਜੋ ਹਜ਼ਾਰਾ ਦੀ ਗਿਣਤੀ ਵਿਚ ਚੋਥੀ ਵਾਰ ਛਪ ਚੁਕਾ ਹੈ। ਸੱਜਣ ਇਸ ਗਰੰਥ ਨੂੰ ਮੰਗਵਾਕੇ ਪੜ੍ਹਨ।

ਤਥਾ

ਭਾਵੇਂ ਸਿੰਘਾਂ*ਸਰਹੰਦ ਬ੍ਰਬਾਦ ਕੀਤਾ, ਕੀਤੀ ਮਜਬੀ ਓਥੇ ਤੁਰਯਾਈ ਕੋਈ ਨ
ਰਹੇ ਮਕਬਰੇਕਬਰਾਂ ਕਾਇਮ ਸਾਰੇ ਹੱਥੀਂ ਮਸਜਿਦ ਸਿੰਘਾਂ ਗਿਰਾਇ ਕੋਈ ਨ
ਅਹਿਮਦਸ਼ਾਹ ਵਾਂਗ ਵੇਖੋ ਖਾਲਸੇ ਨੇ ਥਾਂ ਮਜ਼ਹਬੀ ਵੇਖ ਕੇ ਢਾਹੀ ਕੋਈ ਨ
ਵੈਰੀ ਜੁਲਮ ਦੇ ਸਿੰਘ ਕਰਤਾਰ ਸਿੰਘਾ ਕਿਸੇਨਾਲ ਦਿਲੋਂ ਪੁਟਯਾਈ ਕੋਈ ਨ

ਅਗਲੇ ਦੇਸ਼ ਦਾ ਦੌਰਾ

ਆਯਾ ਹਦ ਸਰਹੰਦ ਤੋਂ ਮਾਲ ਬਹੁਤਾ ਸਿੰਘ ਸਭ ਦਲਿਦਰ ਗੁਵਾ ਚਲੇ
ਲਏ ਸਾਜ ਸਮਾਨ ਹਥਿਆਰ ਘੋੜੇ ਚੰਗੀ ਸ਼ਾਨ ਤੇ ਮਾਨ ਬਣਾ ਚਲੇ
ਆਲਾ ਸਿੰਘ ਨੂੰ ਸੌਂਪ ਸਰਹੰਦ ਦਿਤੀ ਆਪ ਅਗਾਂ ਨੂੰ ਕਦਮ ਉਠਾ ਚਲੇ
ਰੋਪੜ, ਕਿੜੀ, ਕਕਰਾਲੇ ਰਾਗਾਂ ਵਾਲੇ ਸ਼ਾਹਬਾਦ ਤੇ ਹਥ ਫਿਰਾ ਚਲੇ
ਲਈ ਖਬਰ ਸਢੌਰੇ ਤੇ ਬੂੜੀਏ ਦੀ ਪੈਰ ਵਲ ਅੰਬਾਲੇ ਵਧਾ ਚਲੇ
ਕੋਟ ਕਛੁਏ ਹਥ ਜਾ ਸਾਫ ਕੀਤਾ ਜੋ ਅੜਿਆ ਠਪ ਬੈਠਾ ਚਲੇ
ਲੈਂਦੇ ਨਜਰਾਂ ਖਾਨਾਂ ਅਮੀਰਾਂ ਪਾਸੋਂ ਤੇ ਸਹਾਰਨ ਪੁਰੇ ਨੂੰ ਧਾ ਚਲੇ
ਉਹ ਅਮੀਰ ਨ ਮਿਲੇ ਕਰਤਾਰ ਸਿੰਘਾ, ਸਿੰਘ ਧਾਵੇ ਦੀ ਫਤਹ ਗਜਾ ਚਲੇ

ਸਹਾਰਨਪੁਰ ਦੀ ਲੜਾਈ

ਗਏ ਸਿੰਘ ਸਹਾਰਨ ਪੁਰ ਨੇੜੇ ਖਾਨ ਲੜਨ ਨੂੰ ਹੋਏ ਤਿਆਰ ਅਗੋਂ
ਰਹਿਮਤੁਲਾ ਦੂਆ ਅੰਬਦੁਲਾ ਹੈ ਸੀ ਮਿਲੇ ਲੈ ਕੇ ਫੌਜ ਜਰਾਰ ਅਗੋਂ
ਦਿਲ ਸਿੰਘਾਂ ਦੇ ਭੀ ਬੜੇ ਵਧ ਹੋਏ ਧਾਵਾਂ ਕਰਕੇ ਪਏ ਸਰਦਾਰ ਅਗੋਂ
ਲੋਕ ਮੱਦਦੀ ਖਾਨਾਂ ਦੇ ਬਹੁਤ ਆਏ ਜੰਗ ਕਰਨ ਲਗੇ ਖਬਰਦਾਰ ਅਗੋਂ
ਦੋਹਾਂ ਪਾਸਿਆਂ ਤੋਂ ਚੰਗੀ ਤੇਗ ਚਲੀ ਮਿਲੇ ਸਿੰਘਾਂ ਨੂੰ ਵੈਰੀ ਹੁਸ਼ਯਾਰ ਅਗੋਂ
ਉਹਨਾਂ ਸਿੰਘਾਂ ਦੇ ਪੈਰ ਉਖੇੜ ਦਿਤੇ ਦੇਂਦੇ ਉਤਰ ਇਕ ਦੇ ਚਾਰ ਅਗੋਂ

*ਸਿੰਘਾਂ ਨੇ ਸਾਰੀ ਸਰਹੰਦ ਬਰਬਾਦ ਕੀਤੀ ਪਰ ਜਿਸ ਮਹਲ ਵਿਚ ਓਸ ਸਾਧ ਦਾ ਮੰਦਰ ਸੀ ਜਿਸ ਨੇ ਸਤਿਗੁਰਾ ਨੂੰ ਮਾਲਵੇ ਵਿਚ ਲੰਮੇ ਪਿੰਡ ਆਖਿਆ ਸੀ ਕਿ ਸਰਹੰਦ ਬਰਬਾਦ ਹੋਣ ਦਾ ਸਰਾਪ ਤੁਸਾ ਦਾ ਦਿਤਾ ਹੈ ਪਰ ਮੈਂ ਭੀ ਓਸੇ ਸ਼ਹਿਰ ਵਸਦਾ ਹਾਂ ਕਿਰਪਾ ਕਰਕੇ ਕੁਝ ਮਿਹਰ ਕਰੋ ਤਦ ਚੋ ਜਹਾਨ ਦੇ ਵਾਲੀ ਸਤਿਗੁਰ ਜੀ ਨੇ ਕਿਹਾ ਤੂੰ ਸੰਖ ਵਜਾ ਲਈ ਜਿਥੋ ਤੱਕ ਤੇਰੇ ਸ਼ੰਖ ਦੀ ਆਵਾਜ ਜਾਵੇਗੀ ਉਤਨਾ ਹਿੱਸਾ ਸ਼ਹਿਰ ਦਾ ਅਮਨ ਅਮਾਨ ਰਹੇਗਾ ਸੋ ਉਤਨਾ ਹਿੱਸਾ ਸਿੰਘਾਂ ਨੇ ਬਰਬਾਦ ਨਾ ਕੀਤਾ।

ਤਥਾ

ਭਾਵੇਂ ਸਿੰਘਾਂ*ਸਰਹੰਦ ਬ੍ਰਬਾਦ ਕੀਤਾ, ਕੀਤੀ ਮਜਬੀ ਓਥੇ ਤ੍ਰਯਾਈ ਕੋਈ ਨ
ਰਹੇ ਮਕਬਰੇਕਬਰਾਂ ਕਾਇਮ ਸਾਰੇ ਹੱਥੀਂ ਮਸਜਿਦ ਸਿੰਘਾਂ ਗਿਰਾਇ ਕੋਈ ਨ
ਅਹਿਮਦਸ਼ਾਹ ਵਾਂਗ ਵੇਖੋ ਖਾਲਸੇ ਨੇ ਥਾਂ ਮਜ੍ਹਦੀ ਵੇਖ ਕੇ ਢਾਹੀ ਕੋਈ ਨ
ਵੈਰੀ ਜੁਲਮ ਦੇ ਸਿੰਘ ਕਰਤਾਰ ਸਿੰਘਾ ਕਿਸੇਨਾਲ ਦਿਲੋਂ ਪੁਟਯਾਈ ਕੋਈ ਨ

ਅਗਲੇ ਦੇਸ਼ ਦਾ ਦੌਰਾ

ਆਯਾ ਹਦ ਸਰਹੰਦ ਤੋਂ ਮਾਲ ਬਹੁਤਾ ਸਿੰਘ ਸਭ ਦਲਿਦਰ ਗੁਵਾ ਚਲੇ
ਲਏ ਸਾਜ ਸਮਾਨ ਹਥਿਆਰ ਘੋੜੇ ਚੰਗੀ ਸ਼ਾਨ ਤੇ ਮਾਨ ਬਣਾ ਚਲੇ
ਆਲਾ ਸਿੰਘ ਨੂੰ ਸੌਂਪ ਸਰਹੰਦ ਦਿਤੀ ਆਪ ਅਗਾਂ ਨੂੰ ਕਦਮ ਉਠਾ ਚਲੇ
ਰੋਪੜ, ਕਿੜੀ, ਕਕਰਾਲੇ ਰਾਗਾਂ ਵਾਲੇ ਸ਼ਾਹਬਾਦ ਤੇ ਹਥ ਫਿਰਾ ਚਲੇ
ਲਈ ਖਬਰ ਸਢੌਰੇ ਤੇ ਬੂੜੀਏ ਦੀ ਪੈਰ ਵਲ ਅੰਬਾਲੇ ਵਧਾ ਚਲੇ
ਕੋਟ ਕਛੂਏ ਹਥ ਜਾ ਸਾਫ ਕੀਤਾ ਜੋ ਅੜਿਆ ਠਪ ਬੈਠਾ ਚਲੇ
ਲੈਂਦੇ ਨਜਰਾਂ ਖਾਨਾਂ ਅਮੀਰਾਂ ਪਾਸੋਂ ਤੇ ਸਹਾਰਨ ਪੁਰੇ ਨੂੰ ਧਾ ਚਲੇ
ਉਹ ਅਮੀਰ ਨ ਮਿਲੇ ਕਰਤਾਰ ਸਿੰਘਾ, ਸਿੰਘ ਧਾਵੇ ਦੀ ਫਤਹ ਗਜਾ ਚਲੇ

ਸਹਾਰਨਪੁਰ ਦੀ ਲੜਾਈ

ਗਏ ਸਿੰਘ ਸਹਾਰਨ ਪੁਰ ਨੇੜੇ ਖਾਨ ਲੜਨ ਨੂੰ ਹੋਏ ਤਿਆਰ ਅਗੋਂ
ਰਹਿਮਤੁਲਾ ਦੂਆ ਅੰਬਦੁਲਾ ਹੈ ਸੀ ਮਿਲੇ ਲੈ ਕੇ ਫੌਜ ਜਰਾਰ ਅਗੋਂ
ਦਿਲ ਸਿੰਘਾਂ ਦੇ ਭੀ ਬੜੇ ਵਧ ਹੋਏ ਧਾਵਾਂ ਕਰਕੇ ਪਏ ਸਰਦਾਰ ਅਗੋਂ
ਲੋਕ ਮੱਦਦੀ ਖਾਨਾਂ ਦੇ ਬਹੁਤ ਆਏ ਜੰਗ ਕਰਨ ਲਗੇ ਖਬਰਦਾਰ ਅਗੋਂ
ਦੋਹਾਂ ਪਾਸਿਆਂ ਤੋਂ ਚੰਗੀ ਤੇਗ ਚਲੀ ਮਿਲੇ ਸਿੰਘਾਂ ਨੂੰ ਵੈਰੀ ਹੁਸ਼ਯਾਰ ਅਗੋਂ
ਉਹਨਾਂ ਸਿੰਘਾਂ ਦੇ ਪੈਰ ਉਖੇੜ ਦਿਤੇ ਦੇਂਦੇ ਉਤਰ ਇਕ ਦੇ ਚਾਰ ਅਗੋਂ

*ਸਿੰਘਾਂ ਨੇ ਸਾਰੀ ਸਰਹੰਦ ਬਰਬਾਦ ਕੀਤੀ ਪਰ ਜਿਸ ਮਹਲ ਵਿਚ ਓਸ ਸਾਧ ਦਾ ਮੰਦਰ ਸੀ ਜਿਸ ਨੇ ਸਤਿਗੁਰਾ ਨੂੰ ਮਾਲਵੇ ਵਿਚ ਲੰਮੇ ਪਿੰਡ ਆਖਿਆ ਸੀ ਕਿ ਸਰਹੰਦ ਬਰਬਾਦ ਹੋਣ ਦਾ ਸਰਾਪ ਤੁਸਾ ਦਾ ਦਿਤਾ ਹੈ ਪਰ ਮੈਂ ਭੀ ਓਸੇ ਸ਼ਹਿਰ ਵਸਦਾ ਹਾਂ ਕਿਰਪਾ ਕਰਕੇ ਕੁਝ ਮਿਹਰ ਕਰੋ ਤਦ ਦੋ ਜਹਾਨ ਦੇ ਵਾਲੀ ਸਤਿਗੁਰ ਜੀ ਨੇ ਕਿਹਾ ਤੂੰ ਸੰਖ ਵਜਾ ਲਈ ਜਿਥੋਂ ਤੱਕ ਤੇਰੇ ਸ਼ੰਖ ਦੀ ਆਵਾਜ ਜਾਵੇਗੀ ਉਤਨਾ ਹਿੱਸਾ ਸ਼ਹਿਰ ਦਾ ਅਮਨ ਅਮਾਨ ਰਹੇਗਾ ਸੋ ਉਤਨਾ ਹਿੱਸਾ ਸਿੰਘਾਂ ਨੇ ਬਰਬਾਦ ਨਾ ਕੀਤਾ ।

ਚੰਗੀ ਤਰ੍ਹਾਂ ਘਮਸਾਨ ਦਾ ਜੰਗ ਹੋਯਾ ਖਾਨ ਮਿਲ ਗਏ ਤੇਜ ਤਰਾਰ ਅਗੋਂ
ਚੜ੍ਹੇ ਸਿੰਘਾਂ ਨੂੰ ਜੋਸ਼ ਕਰਤਾਰ ਸਿੰਘਾ ਚੰਗੀ ਤਰ੍ਹਾਂ ਹੋਈ ਜਦੋਂ ਮਾਰ ਅਗੋਂ

ਸਿੰਘਾਂ ਨੇ ਫਤਹ ਪਾ ਕੇ ਸ਼ਹਿਰ ਲੁਟਣਾ

ਤਾਰਾ ਸਿੰਘ ਗੈੱਬਾ ਤੇ ਬਘੇਲ ਸਿੰਘ ਜੀ ਹੋਰ ਇਨ੍ਹਾਂ ਦੇ ਚਿਤ ਸਮਾਇ ਚੰਗੇ
ਜੱਸਾ ਸਿੰਘ ਦੋਵੇਂ ਰਾਇ ਸਿੰਘ ਆਦਿਕ ਇਹਨਾਂ ਵਧਕੇ ਹਥ ਦਿਖਾਇ ਚੰਗੇ
ਭੰਗਾ ਸਿੰਘ ਤੇ ਸਾਹਿਬ ਸਿੰਘ ਜੋਰ ਦੇ ਕੇ ਲੜੇ ਮਾਰਕੇ ਵੈਰੀ ਖਪਾਇ ਚੰਗੇ
ਗੁਸਾ ਖਾਂ ਸਰਦਾਰਾਂ ਨੇ ਕਰ ਹਲਾ ਖੰਡੇ ਸਾਰ ਦੇ ਵਧ ਚਮਕਾਇ ਚੰਗੇ
ਸਿੰਘ ਬੋਲ ਅਕਾਲ ਅਕਾਲ ਪਏ ਉਤੇ ਸਾਰ ਦੇ ਸਾਰ ਖੜਕਾਇ ਚੰਗੇ
ਮਾਰ ਖਾਕੇ ਖਾਨਾ ਦੀ ਫੌਜ ਨਠਾ ਸਿੰਘਾਂ ਲੁਟ ਤੇ ਹਥ ਉਠਾਇ ਚੰਗੇ
ਵੜ ਸ਼ਹਿਰ ਅਧਮੂਲ ਮਚਾ ਦਿਤੀ ਝੰਬ ਖਾਨ ਅਮੀਰ ਬੈਠਾਇ ਚੰਗੇ
ਆਯਾ ਧਨ ਬਹੁਤ ਹਥ ਕਰਤਾਰ ਸਿੰਘਾ ਮਿਲੇ ਸਾਜ ਸਾਮਾਨ ਭੀ ਆਇ ਚੰਗੇ

ਸਿੰਘਾਂ ਨੇ ਗੁਸਾਈਆਂ ਦੀ ਅੰਬਲੀ ਲੁਟਣੀ

ਸਿੰਘ ਪਾ ਫਤਹ ਅਗ੍ਹਾਂ ਰਵਾਂ ਹੋਏ ਗਏ ਅੰਬਲੀ ਦੇ ਅਗੇ ਦਾ ਭਾਈ
ਸੀ ਮਾਲਕੀ ਸਾਧਾਂ ਗੁਸਾਈਆਂ ਬਹੁਤ ਰਹਿਣ ਸਾਧੂ ਜਮ੍ਹਾਂ ਆ ਭਾਈ
ਇਕ ਕਿਲ੍ਹਾ ਸੀ ਉਹਨਾਂ ਬਣਾਯਾ ਹੋਯਾ ਜਮ੍ਹਾਂ ਸਾਜ਼ ਸਾਮਾਨ ਰਖਾ ਭਾਈ
ਰਾਹਗੀਰਾਂ ਦਾ ਉਹਨਾਂ ਨੇ ਰੋਕਿਆ ਸੀ ਫਲ੍ਹਾਂ ਗਡਯਾ ਸੀ ਵਿਚ ਰਾਹ ਭਾਈ
ਲੈਂਦੇ ਸਵਾ ਰੁਪੈਯਾ ਸਨ ਯਾਤਹੂ ਤੋਂ ਜੋਰ ਡੰਡੇ ਦਾ ਖੂਬ ਦਿਖਾ ਭਾਈ
ਪਿਆ ਧਮ੍ਹਾਂ ਸੀ ਉਹਨਾਂ ਦਾ ਬਹੁਤ ਭਾਰਾ ਲੈਂਦੇ ਲੱਖਾਂ ਰੁਪਏ ਉਗਰਾਹ ਭਾਈ
ਦਲ ਸਿੰਘਾਂ ਦਾ ਭੀ ਓਥੇ ਚਲਾ ਗਿਆ ਲਿਆ ਸਾਧੂਆਂ ਆ ਮਟਕਾ ਭਾਈ
ਦਿਹੋ ਜੀ ਪ੍ਰਤੀ‡ਸਵਾ ਗਿਣ ਏਥੇ, ਨਹੀਂ ਤਾਂ ਮੂੰਹ ਜਾਵੇ ਪਰਤਾ ਭਾਈ
ਸਿੰਘ ਸਮਝ ਕੇ ਸਾਧ ਹੋ ਨਰਮ ਰਹੇ ਰਹੇ ਬਹੁਤ ਵਾਰੀ ਸਮਝਾ ਭਾਈ
ਉਹ ਗਿਝੇ ਕੁਚਲਣੇ ਸਾਧ ਹੈਸਨ ਪਏ ਖਾਲਸੇ ਦੇ ਗਲ ਧਾ ਭਾਈ
ਸਿੰਘਾਂ ਧੂਹ ਤੇਗਾਂ ਸਰ ਕੀਤੀਆਂ ਜਾਂ ਭਜੇ ਸਾਧ ਫਿਰ ਦੁੰਬ ਦਬਾ ਭਾਈ
ਵਾੜਾ ਅੱਗ ਲਾ ਸਿੰਘਾਂ ਨੇ ਸਾੜ ਦਿਤਾ, ਦਿਤਾ ਰਸਤਾ ਸਾਫ ਕਰਾ ਭਾਈ

---

‡ਸਵਾ ਰੁਪਏ

ਲੁਟ ਪੁਟ ਕਿ ਕਿਲ੍ਹਾ ਬਰਬਾਦ ਕੀਤਾ ਪਏ ਸ਼ਹਿਰ ਤੇ ਹਥ ਉਠਾ ਭਾਈ
ਹੋਲੇ ਕਰਕੇ ਸਾਥ ਬੈਠਾ ਦਿਤੇ ਹਥ ਕੰਨਾਂ ਦੇ ਤਾਈਂ ਲੁਵਾ ਭਾਈ
ਮੁੜ ਯਾਤਰੂ ਕਦੇ ਨਾ ਡਕਯੋ ਨੇ ਬੈਠੇ ਬਣਿਆ ਕੰਮ ਗਵਾ ਭਾਈ
ਸਿੰਘ ਚਲੇ ਅਗ੍ਹਾਂ ਕਰਤਾਰ ਸਿੰਘਾ ਸਾਧ ਬੈਠ ਗਏ ਖੁੰਬ ਠਪਾ ਭਾਈ

ਸਿੰਘਾਂ ਨੇ ਹਰਿਦੁਆਰ ਗਿਰਦੇ ਦੌਰਾ ਕਰਨਾ

ਚੱਲੀ ਅੰਬਲੀ ਤੋਂ ਹਰਿਦੁਆਰੇ ਪਹੁੰਚੇ ਪੁਨ ਦਾਨ ਕਰਕੇ ਅਸ਼ਨਾਨ ਕਰਦੇ
ਜਵਾਲਾ ਪੁਰਦੇ ਪੰਡੇਸਨ ਮਸਤ ਬਹੁਤੇ ਉਨ੍ਹਾਂ ਤਾਈਂ ਸਿਧੇ ਦੇ ਧਯਾਨ ਕਰਦੇ
ਮੀਰਾਂਪੁਰ ਕਨਖਲ ਅਤੇ ਦੇਉ ਮੰਦਰ ਜਾ ਲੰਢੌਰੀਆਂ ਦੇ ਤੰਗ ਪ੍ਰਾਨ ਕਰਦੇ
ਰਾਇਮਲ ਗੁਜਰ ਪੈਰੀਂ ਆਣ ਡਿਗਾ ਵੀਹ ਹਜ਼ਾਰ ਲੈ ਅਗ੍ਹਾਂ ਪਯਾਨ ਕਰਦੇ
ਮੁਗਲਾਬਾਦ ਨਜੀਬਾ ਬਾਦ ਵਿਚੋਂ ਲੰਘ ਜਾਇ ਨਗੀਨੇ ਦਾ ਘਾਨ ਕਰਦੇ
ਦੂਰ ਦੇਸ ਵਿਚ ਕਰਤਾਰ ਸਿੰਘਾ, ਸਿੰਘਾ ਅਮੀਲਾਂ ਤੋਂ ਟਕੇ ਉਗਰਾਹਨ ਕਰਦੇ

ਸਿੰਘਾਂ ਨੇ ਜਲਾਲਾਬਾਦ ਤੇ ਧਾਵਾ ਕਰਨ ਦੀ ਸਲਾਹ ਕਰਨੀ

ਅਨੂਪ ਸ਼ਹਿਰ ਤੋਂ ਸਿੰਘ ਜਾਂ ਪਿਛ੍ਹਾਂ ਮੁੜੇ ਓਥੇ ਹਿੰਦੂ ਆ ਕੁਝ ਪੁਕਾਰਦੇ ਨੇ
ਜਲਾਲਾ ਬਾਦ ਲੁਹਾਰੀ ਦੇ ਰਹਿਣ ਵਾਲੇ ਰੋ, ਰੋ ਡਾਢੇ ਢਾਹੀਂ ਮਾਰਦੇ ਨੇ
ਕਰੋ ਰਖਿਆ ਅਸਾਂ ਦੀ ਖਾਲਸਾ ਜੀ ਦੁਖੀ ਹੋਇ ਅੱਖੀਂ ਹੰਝੂ ਢਾਰਦੇ ਨੇ
ਸਾਰੇ ਸ਼ਹਿਰ ਦੇ ਹਾਕਮ ਬੜੇ ਜ਼ਾਲਿਮ ਕਹਿਰ ਸਾਡੇ ਤੇ ਨਿਤ ਗੁਜਾਰਦੇ ਨੇ
ਸ਼ਰਫ ਦੀਨ ਮੁਹੰਮਦ ਸੈਦ ਖਾਂ ਜੋ ਬਣੇ ਪੁਤਲੇ ਉਹ ਹੰਕਾਰਦੇ ਨੇ
ਹਸਨ ਖਾ ਤੇ ਖਾਂ ਜਲਾਲ ਦੀ ਜੋ ਜਿਦੀ ਜ਼ਾਲਿਮ ਕਹਿਰ ਉਤਾਰਦੇ ਨੇ
ਅਹਿਮਦ ਅਲੀ ਜੈਸੇ ਬੁਰਯਾਰ ਭਰੇ ਖੌਫ ਰਬ ਦਾ ਮੂਲੋਂ ਵਿਸਾਰਦੇ ਨੇ
ਨਿਤ ਹਿੰਦੂਆਂ ਤਾਈਂ ਕਰਤਾਰ ਸਿੰਘਾ ਦੁਖ ਦੇਂਵਦੇ ਕਈ ਪੁਕਾਰਦੇ ਨੇ

ਤਥਾ

ਤੁਸੀਂ ਨਾਲ ਸਬੱਬ ਦੇ ਆਇ ਏਧਰ ਕਰੋ ਅਸਾਂ ਤੇ ਪਰਉਪਕਾਰ ਸਿੰਘੋ
ਸਾਡੀ ਜਿੰਦਗੀ ਬਹੁਤ ਹੀ ਤੰਗ ਹੋਈ ਅਸੀਂ ਹਾਂ ਡਾਢੇ ਦੁਖਿਆਰ ਸਿੰਘੋ
ਜ਼ਾਲਮ ਹਾਕਮ ਦੇ ਵਸ ਪਏ ਹੋਇ ਹਾਂ ਸਾਡੀ ਕੋਈ ਨ ਸੁਣੇ ਪੁਕਾਰ ਸਿੰਘੋ
ਰਾਜੇ ਰਾਣਿਆਂ ਦੇ ਪਾਸ ਰੋਇ ਆਇ ਫੜੀ ਬਾਂਹ ਨਾ ਕਿਸੇ ਦਾਤਾਰ ਸਿੰਘੋ

ਮਰ ਗਏ ਹਿੰਦੂ ਰਾਜਪੂਤ ਸਾਰੇ ਬਿਨਾਂ ਜਿੰਦ ਦੇ ਜੀਊਣ ਗੁਵਾਰ ਸਿੰਘੋ
ਗਊਆਂ ਵਸ ਕਸਾਈਆਂ ਪਈਆਂ ਹੋਈਆਂ ਤੁਸੀਂ ਕਰੋ ਸਾਡਾ ਛੁਟਕਾਰ ਸਿੰਘੋ
ਯੱਸ ਸੁਣਦੇ ਪੰਥ ਦਾ ਚਿਰਾਂ ਤੋਂ ਸਾਂ ਕੀਤਾ ਨਹੀਂ ਸੀ ਕਦੇ ਦੀਦਾਰ ਸਿੰਘੋ
ਪੈਦਾ ਹੋਇ ਤੁਸੀਂ ਜ਼ੁਲਮ ਮੇਟਣੇ ਨੂੰ ਸਖੀ ਦਰਦ ਦਲ਼ੇਰ ਉਦਾਰ ਸਿੰਘੋ
ਸਾਡੇ ਦੁਖੀਆਂ ਦੇ ਦਰਦ ਦੂਰ ਕਰੋ ਅਸੀਂ ਸ਼ਰਨ ਆਏ ਓਟ ਧਾਰ ਸਿੰਘੋ
ਬਹੂ ਬੇਟੀਆਂ ਸਾਡੀਆਂ ਜਾਲਮਾਂ ਤੋਂ ਲੈ ਛਿਹੋ ਲਾ ਕੇ ਬਲਕਾਰ ਸਿੰਘੋ
ਸਾਡੇ ਗਲ ਤੇ ਛੁਰੀ ਕਸਾਈਆਂ ਦੀ ਕੋਈ ਕਰੋ ਬਚਾ ਦੀ ਕਾਰ ਸਿੰਘੋ
ਚੰਗੇ ਭਾਗਾਂ ਨੂੰ ਤੁਸੀਂ ਹੋ ਆਇ ਏਧਰ ਬੇੜੇ ਡੁਬਦੇ ਨੂੰ ਕਰੋ ਪਾਰ ਸਿੰਘੋ
ਧਨ ਦੌਲਤਾਂ ਤੇ ਨਾਰਾਂ ਰੁਪਵੰਦਾ ਬਹੂ ਬੇਟੀਆਂ ਕਰੋ ਸ਼ੁਮਾਰ ਸਿੰਘੋ
ਜੋਰੀ ਖੋਹ ਲੈਂਦੇ ਸਾਥੋਂ ਹੈਂ ਸਿਧਾਰੇ ਡਰ ਰੱਬ ਦਾ ਸਿਰੋਂ ਵਿਸਾਰ ਸਿੰਘੋ
ਹੈ ਪੰਥ ਗਰੀਬ ਨਿਵਾਜ ਸੁਣਿਆਂ ਮਾਰੇ ਜ਼ਾਲਿਮ ਕਰ ਖੁਵਾਰ ਸਿੰਘੋ
ਵਧੇ ਰਾਜ ਪਰਤਾਪ ਜਹਾਨ ਅੰਦਰ ਝੰਡਾ ਧਰਮ ਝੂਲੇ ਜੁਗ ਚਾਰ ਸਿੰਘੋ
ਠਾਕਰ ਆਪ ਦਾ ਸਦਾ ਸਹਾਈ ਹੋਵੇ ਦੇਖੀਪੰਥ ਨੇ ਮਰਨ ਬੁਰਿਆਰ ਸਿੰਘੋ
ਪੰਥ ਕਲਪ ਬਿਰਛ ਕਰਤਾਰ ਸਿੰਘਾ ਬਿਰਦ ਆਪਣਾ ਲਵੋ ਸੰਭਾਰ ਸਿੰਘੋ

### ਸਿੰਘਾਂ ਨੇ ਜਲਾਲਾਬਾਦ ਤੋਂ ਧਾਵਾ ਕਰਨਾ

ਸਿੰਘੋ ਤੀਹ ਹਜ਼ਾਰ ਕਰੀਬ ਹੈਸੀ ਓਸੇ ਵਕਤ ਹੀ ਫਤਹ ਚਲਾ ਚਲੇ
ਦੁਖ ਸੁਣਕੇ ਦੁਖੀਆਂ ਹਿੰਦੀਆਂ ਦਾ ਕੂਚ ਕਰਕੇ ਕਦਮ ਉਠਾ ਚਲੇ
ਮਾਰੋ ਮਾਰ ਕਰਦੇ ਰਾਹਾਂ ਵਿਚ ਜਾਂਦੇ ਸਿੰਘ ਪਰਉਕਾਰ ਨੂੰ ਧਾ ਚਲੇ
ਜ਼ੁਲਮ ਜ਼ਾਲਮਾਂ ਦੇ ਕਰਤਾਰ ਸਿੰਘਾ ਦੂਰ ਕਰਨ ਢੋਲ ਵਜਾ ਚਲੇ

### ਜਲਾਲਾਬਾਦ ਲੁਹਾਰੀ ਤੋਂ ਸਿੰਘਾਂ ਨੇ ਫਤਹ ਪਾਉਣੀ

ਖਬਰ ਹੋਈ ਨਵਾਬਾਂ ਨੂੰ ਜਾ ਅਗੋਂ ਪੰਥ ਖਾਲਸਾ ਚੜ੍ਹ ਕੇ ਆਯਾ ਜੀ
ਝੰਡਾ ਦੀਨ ਦਾ ਉਹਨਾਂ ਭੀ ਖੜਾ ਕੀਤਾ ਭਾਰਾ ਮਜ਼ਹਬਾ ਕੱਠ ਕਰਾਯਾ ਜੀ
ਬੇਸੁਮਾਰ ਕੱਠੀ ਹੋਈ ਮੁਸਲਮਾਨੀ ਰੌਲਾ ਸ਼ਹਿਰ ਗਿਰਦੇ ਭਾਰਾ ਪਾਯਾ ਜੀ
ਤਿੰਨ ਕੋਹ ਅਗੇ ਲੈਕੇ ਸਾਜ ਜੰਗੀ ਭਾਰਾ ਮੋਰਚਾ ਆਣ ਜਮਾਯਾਂ ਜੀ
ਓਧਰ ਪੰਥ ਭੀ ਨੇੜੇ ਹੀ ਢੁਕ ਪਿਆ ਦੋਹਾਂ ਧਿਰਾਂ ਨੇ ਜੰਗ ਮਚਾਯਾਂ ਜੀ

ਰਹਿੰਦੇ ਕੋਟ ਅੰਦਰ ਕੁਝ ਚਿਰ ਅੜਦੇ ਜੰਗ ਬਾਹਰ ਆ ਮੂਰਖਾਂ ਪਾਯਾ ਜੀ
ਕੀਹ ਬਾਂਕਿਆ ਸ਼ਹਿਰੀਆਂ ਸੀ ਲੜਨਾ ਵੇਖ ਸਿੰਘਾਂ ਨੂੰ ਦਿਲ ਘਬਰਾਯਾ ਜੀ
ਏਧਰ ਸਿੰਘ ਤਾਂ ਜੰਗ ਦੇ ਮਛ ਬਣੇ ਰਾਤ ਦਿਨੇ ਇਹ ਕਸਬ ਕਮਾਯਾ ਜੀ
ਤੇਗਾਂ ਸੂਤ ਇਕੋ ਵਾਰੀ ਗਲ ਪੈ ਗਏ ਮਾਰ ਲਸਕਰਾਂ ਤਾਈਂ ਵਿਛਾਯਾ ਜੀ
ਨਠੇ ਸ਼ਹਿਰੀਏ ਲੋਕ ਕਰਤਾਰ ਸਿੰਘਾ ਧੁਮਾ ਖਾਲਸੇ ਦਾ ਭਾਰਾ ਛਾਯਾ ਜੀ

### ਸਿੰਘਾਂ ਨੇ ਜਲਾਲਾਬਾਦ ਲੁਟਣਾ

ਤੇਗਾਂ ਸਾਡੀਆਂ ਜਾਂ ਬੋਲ ਹਲਾ ਨਠ ਗਏ ਉਹ ਛਡ ਮੈਦਾਨ ਸਾਰੇ
ਸਿੰਘ ਕਰ ਹਲਾ ਸ਼ਹਿਰ ਵਿਚ ਵੜ ਗਏ ਲੁਕਛਿਪ ਗਏ ਪਾਜੀ ਖਾਨ ਸਾਰੇ
ਲੁਟ ਸ਼ਹਿਰ ਦੇ ਵਿਚ ਮਚਾ ਦਿਤੀ ਲੋਕ ਦੌੜ ਗਏ ਛਡ ਮਕਾਨ ਸਾਰੇ
ਕੋਈ ਲੜਿਆ ਹਥ ਉਠਾ ਕੇ ਨਾ ਸਾਂਭ ਸਿੰਘਾਂ ਨੇ ਲਏ ਸਾਮਾਨ ਸਾਰੇ
ਨਾਲ ਹੋਕੇ ਹਿੰਦੂਆਂ ਸ਼ਹਿਰ ਵਿਚੋਂ ਪਕੜਵਾਇ ਜ਼ਾਲਮ ਬੇਈਮਾਨ ਸਾਰੇ
ਪਤੇ ਦਸ ਕੇ ਜ਼ਾਲਮਾਂ ਜਾਬਰਾਂ ਦੇ ਲਏ ਬਦਲੇ ਦਰ ਧਿਆਨ ਸਾਰੇ
ਫੜਿਆ ਭੋਰੇ ਦੇ ਵਿਚੋਂ ਜਲਾਲ ਦੀ ਨੂੰ ਸਾਥੀ ਓਸਦੇ ਹੋਰ ਸੈਤਾਨ ਸਾਰੇ
ਕੀਤੇ ਜਬਰ ਘਰ ਬਾਰ ਕਰਤਾਰ ਸਿੰਘਾ ਫਲ ਬਦੀਆਂ ਦਾ ਬਦ ਪਾਨ ਸਾਰੇ

### ਵਾਕ ਵਕੀ

ਵਡੇ ਵਡੇ ਜੋ ਖਾਨ ਅਮੀਰ ਹੈਸਨ ਜਹੇ ਜਹੇ ਸਮਝੇ ਗੁਨ੍ਹਾਗਾਰ ਭਾਈ
ਉਹੋ ਜਿਹੀ ਸਜਾ ਦਿਤੀ ਸਾਰਿਆਂ ਨੂੰ ਮਾਰੇ ਚੁਣ ਜਾਲਮ ਬਦਕਾਰ ਭਾਈ
ਨਾਰਾਂ ਲੈਕੇ ਦਿਤੀਆਂ ਹਿੰਦੂਆਂ ਨੂੰ ਕੀਤਾ ਖਾਲਸੇ ਨੇ ਪਰਉਪਕਾਰ ਭਾਈ
ਅਗੋਂ ਵਾਸਤੇ ਹਥ ਲਾਵੀਏ ਕੰਨੀਂ ਅਸੀਂ ਕਰਾਂਗੇ ਨਾ ਬੁਰੀ ਕਾਰ ਭਾਈ
ਸਿੰਘਾਂ ਕਿਸੇ ਗਰੀਬ ਨੂੰ ਛੇੜਿਆ ਨਾ ਲੁਟੇ ਖਾਨ ਅਮੀਰ ਸਰਦਾਰ ਭਾਈ
ਜਰ ਦੌਲਤ ਬੇਸੁਮਾਰ ਲਭੀ ਹਥ ਆਇ ਬਹੁਤੇ ਹਥਿਆਰ ਭਾਈ
ਸਿੰਘ ਰਜ ਕੇ ਪਿਛ੍ਹਾਂ ਨੂੰ ਮੁੜ ਪਏ ਰਖ ਆਸਰਾ ਗੁਰੂ ਕਰਤਾਰ ਭਾਈ
ਦੇਸ ਪੂਰਬ ਸੋਧ ਕਰਤਾਰ ਸਿੰਘਾ ਪੰਥ ਮੁੜ ਆਯਾ ਧੌਂਸਾ ਮਾਰ ਭਾਈ

### ਸਿੰਘਾਂ ਨੇ ਮੇਰਠ ਤੋਂ ਹੱਲਾ ਕਰਨਾ

ਸਿੰਘ ਫਿਰਦੇ ਮੇਰਠ ਪਾਸ ਪਹੁੰਚੇ ਅਗੋਂ ਖਾਨ ਨ ਕੋਈ ਭੀ ਆਯਾ ਸੀ
ਕਿਸੇ ਨਜ਼ਰ ਗੁਜਾਰੀ ਨ ਖਾਲਸੇ ਦੀ ਗੁਸਾ ਸਿੰਘਾ ਦੇ ਦਿਲ ਸਮਾਯਾ ਸੀ
ਨਜੀਬੁਲ ਦੌਲਾਵਜੀਰ ਦਾ ਸਸਿਰ ਸੀ ਇਹ ਬੜਾ ਰੌਣਕਾਂ ਵਿਚ ਵਸਾਯਾ ਸੀ
ਧਨੀ ਲੋਕ ਰਹਿੰਦੇ ਸ਼ਹਿਰ ਵਿਚ ਬਹੁਤੇ ਸਿੰਘਾਂ ਤੁਰਤ ਹੀ ਹਲਾ ਬੁਲਾਯਾ ਸੀ
ਜੋਰ ਦੇਕੇ ਸ਼ਹਿਰ ਦੇ ਵਿਚ ਵੜ ਗਏ ਥਾਓਂ ਥਾਂ ਤਰਥਲ ਮਚਾਯਾ ਸੀ
ਕੀਤਾ ਟਾਕਰਾ ਰਾਜਾਅਨੁਰਧਸਿੰਘ ਨੇ ਨਾਲ ਲਾਲ ਬਿਹਾਰੀ ਮਿਲਾਯਾ ਸੀ
ਗਈ ਪੇਸ਼ ਨਾਹੀਂ ਅਗੇ ਖਾਲਸੇ ਦੇ ਰਾਖੀ ਫੌਜ ਨੂੰ ਸਿੰਘਾਂ ਹਰਾਯਾ ਸੀ
ਲੁਟੇ ਖਾਨ ਅਮੀਰ ਕਰਤਾਰ ਸਿੰਘਾ ਝੂਣ ਸ਼ਹਿਰ ਦੇ ਤਾਈਂ ਹਿਲਾਯਾ ਸੀ

### ਸਿੰਘਾਂ ਨੇ ਖਿਸਕ ਜਾਣਾ

ਦਿੱਲੀ ਵਿਚ ਪਹਿਲਾਂ ਖਬਰ ਪਹੁੰਚਗਈ ਸੀ ਦਲ ਸਿੰਘਾਂ ਦਾ ਬੇਸ਼ੁਮਾਰ ਆਯਾ
ਤਾਂ ਮੇਰਠ ਨੂੰ ਲੁਟ ਲਏ ਨ ਉਹ ਸੀ ਵਜੀਰ ਦੇ ਤਾਈਂ ਵਿਚਾਰ ਆਯਾ
ਵੱਡਾ ਪੁਤ ਵਜੀਰ ਦਾ ਜਾਰਤਾ ਖਾਂ ਲੈ ਦਿੱਲੀਓ ਫੌਜ ਜਰਾਰ ਆਯਾ
ਐਨ ਵੇਲੇ ਸਿਰ ਆਕੇ ਪਹੁੰਚਯਾ ਉਹ ਹੱਲਾ ਕਰਕੇ ਖਾਨ ਲਲਕਾਰ ਆਯਾ
ਘੇਰਯਾ ਖਾਲਸਾ ਹੋਣ ਨੁਕਸਾਨ ਲੱਗਾ ਲੇਭਕਾਲਦਾ ਸੀ ਰੂਪ ਧਾਰ ਆਯਾ
ਹੋਏ ਬਹੁਤ ਨੁਕਸਾਨ*ਕਰਤਾਰ ਸਿੰਘਾ ਓਥੋਂ ਖਾਲਸਾ ਚੰਗੀਆਂ ਮਾਰ ਆਯਾ

### ਸਿੰਘਾਂ ਨੇ ਪੰਜਾਬ ਵਲ ਮੁੜਨਾ

ਸਿੰਘ ਮੁੜ ਪੰਜਾਬ ਦੇ ਵਲ ਆਏ ਪੂਰਬ ਦੇਸ ਦਾ ਦੌਰਾ ਮੁਕਾ ਕਰਕੇ
ਦੂਰ ਦੂਰ ਤੋੜੀ ਘੋੜਾ ਫੇਰਯੋ ਨੇ ਪੈਰੀਂ ਹਾਕਮਾਂ ਤਾਈਂ ਪਵਾ ਕਰਕੇ
ਕੱਢ ਲਿਆ ਦਲਿਦਰ ਖਾਲਸੇ ਨੇ ਆਇ ਝੋਲੀਆਂ ਸਾਰੇ ਭਰਾ ਕਰਕੇ
ਅੰਮ੍ਰਿਤਸਰ ਆ ਬੈਠੇ ਕਰਤਾਰ ਸਿੰਘਾ ਸਤਿਗੁਰਾਂ ਦੀ ਓਟ ਤਕਾ ਕਰਕੇ

---

*ਏਸ਼ ਪ੍ਰਸੰਗ ਨੂੰ ਹਰਚਰਨ ਦਾਸ ਨੇ ਤਵਾਰੀਖ ਚੇਹਾਰ ਗੁਲਸ਼ਨ ਅੰਦਰ ਲਿਖਿਆ ਹੈ। ਹ: ਰ। ਗੁ: ਹਮਲਾ ਨਵੰਬਰ ਦਸੰਬਰ ੧੭੭੫ ਨੂੰ ਹੋਇਆ ਲਿਖਦਾ ਹੈ।
ਹ ਗੁ ਨੇ ਇਸ ਪ੍ਰਸੰਗ ਨੂੰ ਹੋਰ ਹੀ ਰੂਪ ਵਿਚ ਦਿਤਾ ਹੈ।
ਜਨਵਰੀ ੧੭੬੪ ਈਸਵੀ ਤਥਾ ੧੮੨੧ ਬਿਕ੍ਰਮੀ ਨੂੰ ਅਹਿਮਦ ਸ਼ਾਹ ਦਾ ਸਤਵਾਂ ਹਮਲਾ

ਸਿੰਘਾਂ ਦੇ ਗੁਣ

ਸਿੰਘ ਬੀਰ ਬਾਂਕੇ ਹਠੀ ਤਪੀ ਹੈਸਨ ਜਤੀ ਸਤੀ ਤੇ ਨਾਮ ਉਚਾਰਦੇ ਸਨ
ਦਾਨੀਮਾਨੀ ਤੇ ਭਜਨ ਭਗਵਾਨ ਵਾਲੇ ਵਿਚ ਧਰਮ ਦੇ ਉਮਰ ਗੁਜ਼ਾਰਦੇ ਸਨ
ਵਿਚ ਗ੍ਰਿਸਤ ਦੇ ਸਚੇ ਤਿਆਗ ਵਾਲੇ ਨੇੜੇ ਜਾਂਦੇ ਨ ਕਾਮ ਹੰਕਾਰ ਦੇ ਸਨ
ਯੋਧੇ, ਤੇਗ ਦੇ ਧਨੀ ਤੇ ਗਨੀ ਦਿਲਦੇ ਧਰਮ ਯੁਧ ਵਿਚ ਜਾ ਨ ਹਾਰਦੇ ਸਨ
ਧਰਮ ਨਾਲ ਪਿਆਰ ਉਦਾਰ ਦਿਲ ਦੇ ਹੁੰਦੇ ਪੁਤਲੇ ਪਰਉਪਕਾਰ ਦੇ ਸਨ
ਚਾਉ ਰੱਖਦੇ ਮਨ ਸ਼ਹੀਦੀਆਂ ਦੇ ਤੇਗਾਂ ਵਿਚ ਮੈਦਾਨਾ ਦੇ ਮਾਰਦੇ ਸਨ
ਕਰਦੇ ਰਖਿਆ ਸਦਾ ਗਰੀਬਾਂ ਦੀ ਜੋ ਵੈਰੀ ਜ਼ੁਲਮ ਦੇਹਿਤੂ ਮੰਸਾਰ ਦੇ ਸਨ
ਸਾਰੇ ਗੁਣ ਚੰਗੇ ਸਿੰਘ ਵਿਚ ਹੈਸਨ ਇਕ ਦੂਸਰੇ ਤੋਂ ਜਾਨਾਂ ਵਾਰਦੇ ਸਨ
ਮੁਲਕ ਜਿੱਤਨੇ ਦਾ ਹੈਸੀ ਸ਼ੌਂਕ ਭਾਰਾ ਫਤਹਿ ਕਰ ਨ ਫੇਰ ਸੰਭਾਰਦੇ ਸਨ
ਔਗੁਣ ਇਹੋ ਈ ਇਕੋ ਕਰਤਾਰ ਸਿੰਘਾ ਏਸ ਲਈ ਕਈ ਦੁਖ ਸਹਾਰਦੇ ਸਨ

ਸਿੰਘਾਂ ਦਾ ਜ਼ੋਰ

ਦੌਰਾ ਪੂਰਬ ਦੇਸ ਦਾ ਕਰਕੇ ਜੀ ਸੋਧੇ ਚੁਣ ਅਮੀਰ ਤੇ ਖਾਨ ਸਾਰੇ
ਜ਼ਰ ਦੌਲਤ ਆਈ ਜੋ ਹੱਥ ਸਿੰਘਾ ਹਿੱਸਾ ਦਸਵਾਂ ਗਿਣ ਕਢਾਨ ਸਾਰੇ
ਕਈ ਲੱਖ ਰੁਪਿਆ ਹੋ ਗਿਆ ਇਕੱਠਾ ਭੇਟਾ ਸ੍ਰੀ ਦਰਬਾਰ ਕਰਾਨ ਸਾਰੇ
ਕਾਰੀਗਰ ਚੁਣਵੇਂ ਸਦ ਦੇਸ ਵਿਚੋਂ ਹਰਿਮੰਦਰ ਤਾਈਂ ਬਨਵਾਨ ਸਾਰੇ
ਇੱਟਾਂ ਚੂਨਾਂ ਤੇ ਹੋਰ ਜੋ ਹੋਇ ਸੇਵਾ ਸਿੰਘ ਨਾਲ ਪਰੀਤ ਨਭਾਨ ਸਾਰੇ
ਮੰਦਰ ਤਲਾ ਬਣ ਰਿਹਾ ਕਰਤਾਰ ਸਿੰਘਾ ਵੱਡੇ ਛੋਟੇ ਆ ਸੇਵਾ ਕਮਾਨ ਸਾਰੇ

ਤਥਾ

ਏਸ ਦੌਰ ਅੰਦਰ ਸਿੰਘ ਜੋਰ ਫੜ ਗਏ ਸੁਧਾਸਰ ਬੈਠੇ ਸਾਰੇ ਆਏ ਭਾਈ
ਪਈ ਦਿੱਲੀ ਲਾਹੌਰ ਦੀ ਗਲ ਢਿੱਲੀ ਬਿਲੀ ਹੋ ਬੈਠੇ ਬਾਦਸ਼ਾਹ ਭਾਈ
ਢਿੱਲੀ ਬਿਲੀ ਦੀ ਹੋ ਕਮਾਨ ਗਈ ਸੀ ਬੈਠੇ ਕਾਬੁਲੀ ਭੀ ਚਾ ਲਾਹਿ ਭਾਈ
ਸੂਬਾ ਕਾਬੁਲੀ ਮੱਲ ਲਾਹੌਰ ਦਾ ਸੀ ਚੁਪ ਕਰ ਰਿਹਾ ਗਮ ਖਾਇ ਭਾਈ
ਸਿੰਘਾਂ ਮੱਲਯਾ ਦੇਸ਼ ਪੰਜਾਬ ਸਾਰਾ *ਕੱਠੀ ਵੰਡ ਕੀਤੀ ਗੁਣੇ ਪਾਇ ਭਾਈ

---

*ਅਫਸਰਾਂ ਮੂਜਬ ਅਰਥਾਤ ਜਿੰਨੀ ਕਿਸੇ ਪਾਸ ਫੌਜ ਸੀ ਓਸ ਮੂਜਬ ਇਲਾਕੇ ਵੰਡ ਲਏ ਗਏ। ਲਾਹੌਰ ਲਹਿੰਦੇ ਤੇ ਦੱਖਣ ਦੇਸ਼ ਨੂੰ ਨੱਕਾ ਆਖਦੇ ਹਨ।

ਸਿੰਘ ਤੇਗ ਦੇ ਜ਼ੋਰ ਕਰਤਾਰ ਸਿੰਘਾ ਖਾਨ ਲੱਗ ਪਏ ਟਕੇ ਉਰਗਾਹਿ ਭਾਈ

ਸਿੰਘਾਂ ਨੇ ਦੇਸ਼ ਮਲਣਾ

ਸੁਕ੍ਰਚੱਕੀਆਂ ਨੇ ਪੋਠੋਹਾਰ ਲਿਆ ਭੰਗੀ ਬੈਠੇ ਮੁਲਤਾਨ ਵਿਚਾਰ ਭਾਈ
†ਨਕਾ ਦੇਹ ਨਕਈਆਂ ਨੇ ਸਾਂਭਲਿਆ ਘੋੜਾ ਫੇਰਯਾ ਜੋਰ ਤਲਵਾਰ ਭਾਈ
ਮਲੀ ਦੁੜਪ ਗਿਆੜਕੀਜਾ ਕੰਢੀਵਡੀ ਮਿਸਲਘਨਈਆਂ ਦੀ ਭਾਰ ਭਾਈ
ਇਰਦ ਗਿਰਦ ਬਿਆਸਾ ਦੇ ਜ਼ੋਰ ਦੇ ਕੇ ਰਾਮਗੜ੍ਹੀਏ ਹੋਏ ਮੁਖਤਾਰ ਭਾਈ
ਡੱਲੇ ਵਾਲੀਆਂ ਮੱਲਯਾ ਜਾ ਕਰਕੇ ਦੇਸ ਲੰਘ ਬਿਆਸਾ ਤੋਂ ਪਾਰ ਭਾਈ
ਤਲਕ ਚੂਹਣੀਆਂ ਅਤੇ ਕਸੂਰ ਗਿਰਦਾ ਸਤਿਲੁਜ ਦਰਯਾ ਕਿਨਾਰ ਭਾਈ
ਹਿੰਸੇ ਆਗਿਆ ਦੇਸ ਫੈਜ਼ੁਲਾ ਪੁਰੀਆਂ ਮਲਕ ਵੰਡਯਾ ਨਾਲ ਪਯਾਰ ਭਾਈ
ਉਤਲਾ ਹਿੱਸਾ ਦੁਆਬੇ ਦਾ ਦੇਸ ਚੰਗਾ ਲਿਆ ਮੱਲ ਕ੍ਰੋੜੀਆਂ ਸਾਰ ਭਾਈ
ਸਿਆਲ ਕੋਟ ਵਜੀਰਾ ਬਾਦ ਡੁਗਰ ਦੇਸ ਲਿਆ ਸ਼ਹੀਦਾਂ ਨੇ ਭਾਰ ਭਾਈ
ਜਾ ਮੰਝਕੀ ਅਤ ਕਪੂਰ ਥੱਲੇ ਆਹਲੂਵਾਲੀਏ ਬੈਠੇ ਹੁਸ਼ਯਾਰ ਭਾਈ
○ਗਯਾਰਾਂ ਪੰਥ ਦੇ ਜੱਥੇ ਇਹ ਜੋਰ ਵਾਲ ਦੇਸ ਮਲ ਬੈਠੇ ਖਬਰਦਾਰ ਭਾਈ
ਰਾਜ ਕਰਨ ਲਗ ਪਏ ਕਰਤਾਰ ਸਿੰਘਾ ਮੁਸਲਮਾਨ ਹੋ ਗਏ ਤਾਬੇਦਾਰ ਭਾਈ

ਸੂਬਾ ਕਾਬੂਲੀ ਮਲ ਅਤੇ ਖਾਜਾ ਅਬੇਦ

ਸਿੰਘਾਂ ਦੇਸ ਅੰਦਰ ਭਾਰਾ ਜੋਰ ਫੜਯਾ ਨਾਲ ਤੇਗ ਦੇ ਸਾਰਾ ਦਬਾਯਾ ਸੀ
ਟਕਾ ਵਿਚ ਲਾਹੌਰ ਨ ਜਾਇ ਕੋਈ ਵੇਖ ਖਵਾਜਾ ਅਬੇਦ ਘਬਰਾਯਾ ਸੀ
ਘੇਸ ਕਾਬਲੀ ਮੱਲ ਨੇ ਮਾਰ ਛਡੀ ਪਤਾ ਨਹੀਂ ਕੀ ਚਿਤ ਸਮਾਯਾ ਸੀ
ਖਵਾਜੇ ਕਿਸੇ ਬਹਾਨੇ ਕਰਤਾਰ ਸਿੰਘਾ ਸ਼ਾਹ ਨੂੰ ਦੇਸ਼ ਦਾ ਭੇਦ ਪੁਚਾਯਾ ਸੀ

ਅਹਿਮਦ ਸ਼ਾਹ ਨੂੰ ਖਬਰਾਂ ਪਹੁੰਚਣੀਆਂ

ਚੜ੍ਹਤ ਸਿੰਘ ਜਦੋਂ ਪੋਠੋਹਾਰ ਮਲੀ ਜਾ ਰੁਹਤਾਸ ਉਤੇ ਘੇਰਾ ਪਾਯਾ ਸੀ

---

†ਪੰਥ ਦੇ ਪਹਿਲਾਂ ਯਾਰਾਂ ਛਡ ਜਥੇ ਬਨੇ ਸਨ ਪਰ ਮਿਸਲ ਕਸਸੀਆਂ ਵਾਲੀ ਕਰੋੜੀਆਂ ਵਿਚੋਂ ਹੀ ਨਿਕਲਕੇ ਵਖ ਹੋ ਗਈ ਜਿਸ ਕਰਕੇ ਮਿਸਲਾ ਬਾਰਾਂ ਹੋ ਗਈਆਂ।

ਸਰ ਬੁਲੰਦ ਖਾਨ ਅਹਿਮਦ ਸ਼ਾਹ ਅਬਦਾਲੀ ਦਾ ਚਾਚਾ ਸੀ।

‡ਲਾਹੌਰ ਵਿਚ ਬਕਰੀਦ ਵਾਲੇ ਦਿਨ ਮੁਸ਼ਲਮਾਨਾ ਨੇ ਤੀਹ ਗਊਆਂ ਕਤਲਕੀਤੀਆਂ ਤਦੋਂ ਹਿੰਦੂਆਂ ਨੇ ਸਿੰਘਾ ਅਗੇ ਪੁਕਾਰ ਕੀਤੀ, ਸਿੰਘਾ ਨੇ ਕਾਬਲੀ ਮਲ ਨੂੰ ਆਖ ਘਲਿਆ ਕਿ ਜੀ ਤੀਹ ਗਊ ਹਤਿਆ ਕਰਨ ਵਾਲਿਆ ਨੂੰ ਸਜਾ ਦੇਹ ਨਹੀਂ ਤਾਂ ਖਾਲਸ ਪੰਥ ਆਪ ਦੇ ਲਵੇਗਾ। ਓਹਨੇ ਸਿੰਘਾਂ ਤੋਂ ਡਰਦਿਆ ਉਹਨਾਂ ਕਸਾਈਆਂ ਦੇ ਹਥ ਕੰਨ ਨਕ ਕਟਵਾ ਦਿਤੇ। ਲਤੀਫ

‡ਸਰਬੁਲੰਦ ਖਾਂ ਸੀ ਹਾਕਮ ਓਸ ਥਾਂ ਦਾ ਉਹਨੂੰ ਬਾਹਰਧਕਕਿਲ੍ਹਾਂਛੁਡਾਯਾ ਸੀ
ਕੈਦ ਕਰ ਪਿਛੋਂ ਸਿਰੋਪਾਉ ਦੇਕੇ ਉਹਨੂੰ ਕਾਬਲ ਵਲ ਚਲਾਯਾ ਸੀ
ਹਾਲ ਦਸਿਆ ਓਸ ਭੀ ਜਾਇ ਸਾਰਾ ਗੁਸਾ ਬਾਦਸ਼ਾਹ ਤਾਈਂ ਚੜ੍ਹਾਯਾ ਸੀ
ਜਦੋਂ ਹਾਲ ਸਰਹੰਦ ਦਾ ਸ਼ਾਹ ਸੁਣਿਆਂ ਚੜ੍ਹ ਰੋਹ ਨੇ ਚਿਤ ਜਲਾਯਾ ਸੀ
ਏਧਰ ਕਾਬੁਲੀ ਮਲ ਲਾਹੌਰ ਰਿਹਾ ਡਰ ਓਸ ਤੇ ਸਿੰਘਾਂ ਦਾ ਛਾਯਾ ਸੀ
†ਵੱਡੇ ਨੱਕ ਤੇ ਕੱਨ ਕਸਾਈਆਂ ਦੇ ਪੱਖ ਕਰਕੇ ਭਾਰਾ ਦਿਖਾਯਾ ਸੀ
ਇਹੋ ਸੁਣ ਗਲਾਂ ਕਰਤਾਰ ਸਿੰਘਾ ਅਹਿਮਦ ਸ਼ਾਹ ਨੇ ਕੂਚ ਬੁਲਾਯਾ ਸੀ
ਅਠਾਰਾਂ ਸੌ ਦਾ ਇਕੀਆਂ ਸਾਲ ਹੈਸੀ ਅਹਿਮਦ ਸ਼ਾਹ ਬਹੁ ਰੋਸ ਵਧਾ ਆਯਾ
ਫੌਜ ਲੈ ਪੰਜਾਹ ਹਜ਼ਾਰ ਚੰਗੀ ਸਿਧਾ ਵਲ ਲਾਹੌਰ ਦੇ ਧਾ ਆਯਾ
ਆਇ ਗਿਲਜੇ ਦੇਸ਼ ਬਰਬਾਦ ਕਰਦੇ ਬੁਰਾ ਸਮਾਂ ਪੰਜਾਬ ਦੇ ਭਾ ਆਯਾ
ਸਿੰਘ ਸੁਣਦਿਆਂ ਸਾਰ ਹੋ ਗਏ ਲਾਂਭੇ ਹੈਸੀ ਖਾਲਸੇ ਨੂੰ ਚੰਗਾ ਦਾ ਆਯਾ
ਬਾਦਸ਼ਾਹ ਲਾਹੌਰ ਦੇ ਵਿਚ ਪਹੁੰਚਾ ਅਦਬ ਕਾਬਲੀ ਮੱਲ ਬਜਾ ਆਯਾ
ਖਫਾ ਬਾਦਸ਼ਾਹ ਹੋਯਾ ਕਰਤਾਰ ਸਿੰਘਾ ਗੁਸਾ ਕਾਬਲੋਂ ਹੈਸੀ ਚੜ੍ਹਾ ਆਯਾ

ਤਥਾ

ਸਿੰਘ ਏਸ ਹਨੇਰੀ ਤੋਂ ਹੋਏ ਲਾਂਭੇ ਬਾਦਸ਼ਾਹ ਨੇ ਰੋਹ ਵਧਾਈ ਕੀਤੀ
ਮਾਰੋ ਮਾਰ ਕਰ ਪਾਰ ਸਤਿਲੁਜ ਹੋਯਾ ਢਾਹ ਸਿੰਘਾਂ ਦੇ ਘਰ ਤਬਾਹੀ ਕੀਤੀ
ਭੇਡ ਬਕਰੀ ਗਿਲਜਯਾਂ ਮੂੰਹ ਪਾਈ ਬੁਰੀ ਜ਼ਾਲਮਾਂ ਹਥ ਉਠਾਈ ਕੀਤੀ
ਬੱਚੇ ਬੱਚੀਆਂ ਸਿੰਘਾਂ ਦੇ ਕਤਲ ਕੀਤੇ ਮੰਦਰ ਗੁਰਦੁਆਰੇ ਢਾਹ ਸਫਾਈ ਕੀਤੀ
ਫਸਲ ਸਾੜਕੇ ਪਿੰਡ ਉਜਾੜ ਦਿਤੇ ਬਾਦਸ਼ਾਹ ਨੇ ਬੁਰੀ ਅਨਿਆਈ ਕੀਤੀ
ਥਕ ਟੁਟ ਦੋ ਮਾਹ ਕਰਤਾਰ ਸਿੰਘਾ ਅੰਤ ਪਿਛ੍ਹਾਂ ਨੂੰ ਵਾਂਗ ਭਵਾਈ ਕੀਤੀ

ਅਹਿਮਦ ਸ਼ਾਹ ਦੀ ਵਾਪਸੀ

ਗੁਸੇ ਕਾਬੁਲੀ ਮਲ ਤੇ ਹੋ ਕਰਕੇ ਸੂਬੇਦਾਰੀ ਤੋਂ ਉਹਨੂੰ ਹਟਾ ਦਿਤਾ
ਦਾਵਰ ਖਾਂ ਹੈ ਓਸਦੀ ਥਾਂ ਕੀਤਾ ਨਾਇਬ ਕਾਬਲੀ ਮਲ ਬਣਾ ਦਿਤਾ

‡ਲੈਫਟੀਨੈਂਟ ਜਰਨਲ ਸਟੇਨਬਚ ਦਾ ਇਹ ਲਿਖਣਾ ਠੀਕ ਨਹੀਂ ਕਿ ੧੭੩੫ ਈਸਵੀ ਤੋਂ ਉਪ੍ਰੰਤ ਅਹਿਮਦ ਸ਼ਾਹ ਫੇਰ ਆਇਆ ਹੀ ਨਹੀਂ। ਦੇਖੋ ਕੈਨਿੰਘਮ ਅਤੇ ਸਇਦ ਮੁਹੰਮਦ ਲਤੀਫ ਦੀਆਂ ਬਣਾਈਆਂ ਤਵਾਰੀਖਾਂ। [ਲਤੀਫ ਸਫਾ ੨੯੬]

ਖਾਂ ਜਹਾਨ ਤੇ ਦਸ ਹਜ਼ਾਰ ਗਿਲਜਾ ਤਾਬੇ ਕਰਕੇ ਹੁਕਮ ਸੁਣਾ ਦਿਤਾ
ਤੂੰ ਸਿੰਘਾਂ ਨੂੰ ਕਢ ਪੰਜਾਬ ਵਿਚੋਂ ਪਿਛੇ ਖਾਲਸੇ ਦੇ ਉਹਨੂੰ ਲਾ ਦਿਤਾ
ਆਪ ਗਿਆ ਪਿਛਾਂਹ ਨੂੰ ਪਰਤ ਜਲਦੀ ਕਿਸੇ ਭੈੜਾ ਸੁਨੇਹਾ ਸੀ ਆ ਦਿਤਾ
ਘੱਟ ਰਿਹਾ ਇਕਬਾਲ ਕਰਤਾਰ ਸਿੰਘਾ ਪਾਸਾ ਦਿਨਾਂ ਨੇ ਆਨ ਪਲਟਾ ਦਿਤਾ

ਦਾਂਵਰ ਖਾਂ ਦਾ ਕੈਦ ਹੋਣਾ ਤੇ ਜਹਾਨ ਖਾਂ ਦੀ ਕਾਬਲ ਨੂੰ ਵਾਪਸੀ

ਸੂਬੇਦਾਰੀਆਂ ਕਾਬਲੀ ਮੱਲ ਹਟਿਆ ਉਹ ਹੋਰ ਹੀ ਫੰਧ ਚਲਾਂਵਦਾ ਏ
ਨਾਲ ਸਿੰਘਾਂ ਦੇ ਓਸ ਨੇ ਮੇਲ ਕੀਤਾ ਦਾਵਰ ਖਾਂ ਦੇ ਤਾਈਂ ਦਬਾਂਵਦਾ ਏ
ਉਹਨੂੰ ਕੈਦ ਕਰ ਜ਼ੇਹਲ ਦੇ ਵਿਚ ਪਾਯਾ ਖਾ ਜਹਾਨ ਪਿਛੇ ਸਿੰਘ ਲਾਂਵਦਾ ਏ
ਸਿੰਘਾਂ ਕੱਢਿਆ ਧਕ ਜਹਾਨ ਖਾਂ ਨੂੰ ਉਹ ਵਲ ਸਲਕੋਟ ਦੇ ਧਾਂਵਦਾ ਏ
ਸਿੰਘਾਂ ਓਥੇ ਭੀ ਜਾਕੇ ਧਕ ਦਿਤਾ ਉਹ ਰੋਹਤਾਸ ਦੀ ਓਟ ਰਖਾਂਵਦਾ ਏ
ਗੁਜਰ ਸਿੰਘ ਸ੍ਰਦਾਰ ਤੇ ਚੜ੍ਹਤ ਸਿੰਘ ਨੇ ਜਾ ਘੇਰਿਆ ਖੌਫ ਉਹ ਖਾਂਵਦਾ ਏ
ਨੱਠ ਗਿਆ ਰੋਹਤਾਸ ਤੋਂ ਵਲ ਕਾਬਲ ਹਾਲ ਰੋ ਕੇ ਸਾਰੇ ਸੁਨਾਂਵਦਾ ਏ
ਵਾਰ ਅਠਵੀਂ ਵੇਖ ਕਰਤਾਰ ਸਿੰਘਾ ਸ਼ਾਹ ਚੜ੍ਹਕੇ ਕਾਬਲੋਂ ਆਂਵਦਾ ਏ

੧੭੬੭ ਈਸਵੀ ਤਥਾ ੧੮੨੪ ਬਿਕਰਮੀ ਵਿਚ ਅਹਿਮਦ ਸ਼ਾਹ ਦਾ

ਅੱਠਵਾਂ ਹਮਲਾ

ਸੁਨਾ ਕਾਬਲ ਵਿਚ ਜਹਾਨ ਖਾਂ ਜਾ ਦਾਵਰ ਖਾਂ ਦਾ ਦਸਿਆ ਹਾਲ ਭਾਈ
ਬਾਦਸ਼ਾਹ ਨੂੰ ਚੜ੍ਹਿਆ ਗਜ਼ਬ ਭਾਰਾ ਹੋਯਾ ਵਿਚ ਗੁਸੇ ਲਾਲੋ ਲਾਲ ਭਾਈ
ਲੈਕੇ ਅੱਸੀ ਹਜ਼ਾਰ ਸਿਪਾਹੀ ਜੰਗੀ ਮਾਰੋ ਮਾਰ ਕਰਦਾ ਤੇਜ਼ੀ ਨਾਲ ਭਾਈ
ਸਿਧਾ ਵਿਚ ਲਾਹੌਰ ਦੇ ਆਣ ਪਹੁੰਚਾ ਫੜ ੧ ਕਾਬਲੀ ਮਲ ਉਤਾਰ ਭਾਈ
ਤੋੜ ਸੂਬੇਦਾਰੀ ਜੇਹਲ ਵਿਚ ਆਯਾ ਉਹਦਾ ਜ਼ਬਤ ਕੀਤਾ ਸਾਰਾ ਮਾਲ ਭਾਈ
ਕੀਤੀ ਬੜੀ ਸਫਾਰਸ ਸ਼ਹਿਰੀਆਂ ਨੇ ਕੀਤਾ ਅਹੁਦੇ ਤੇ ਓਵੇਂ ਬਹਾਲ ਭਾਈ

---

੧ਲਤੀਫ ਲਿਖਦਾ ਹੈ ਕਿ ਕਾਬਲੀ ਮਲ ਨੇ ਜੰਮੂ ਦੇ ਸਿੱਖਾਂ ਪਾਸੋਂ ਡਰਦਿਆ ਰਣਜੀਤ ਦਿਉ ਪਾਸ ਜਾਕੇ ਪਨਾਹ ਲਈ ਏਸੇ ਵਾਸਤੇ ਅਬਦਾਲੀ ਆਪਣੇ ਸੱਤਵੇ ਹਮਲੇ ਵਿਚ ਰਾਜਾ ਆਲਾ ਸਿੰਘ ਨੂੰ ਸਾਰੇ ਪੰਜਾਬ ਦਾ ਗਵਰਨਰ ਬਣਾ ਗਿਆ ਸੀ ।

ਟਲ ਗਿਆ ਗੁਸਾ ਬਾਦਸ਼ਾਹ ਦਾ ਜੀ ਹੋਯਾ ਕਾਬਲੀ ਮਲ ਖੁਸ਼ਖਾਲ ਭਾਈ
ਘਰ ਵਿਚ ਪਈ ਫੁਟ ਕਰਤਾਰ ਸਿੰਘਾ ਬਾਦਸ਼ਾਹੀ ਨੂੰ ਆਵੇ ਜ਼ਵਾਲ ਭਾਈ

### ਮਹਾਰਾਜਾ ਪਟਿਆਲੇ ਦੀ ਅਬਦਾਲੀ ਨਾਲ ਮੁਲਕਾਤ

ਬਾਦਸ਼ਾਹ ਸਰਹੰਦ ਦੇ ਪਾਸ ਆਯਾ ਵੇਖ ਹਾਲ ਹੋਇਆ ਦੁਖਿਆਰ ਭਾਈ
ਖੋਲੇ ਪਏ ਸਰਹੰਦ ਦੇ ਨਜ਼ਰ ਆਏ ਮੂੰਹੋਂ ਕਿਹਾ ਤੋਬਾ ਅਸਤਗਫਾਰ ਭਾਈ
ਰਾਇ ਕੋਟ ਤੇ ਖਾਨ ਮਲੇਰੀਏ ਜੇ ਸਦ ਆਖਦਾ ਨਾਲ ਵਿਚਾਰ ਭਾਈ
ਪਟਾ ਲਿਖ ਸਰਹੰਦ ਦਾ ਦੇਂਵਦਾ ਹਾਂ ਤੁਸੀਂ ਸਾਂਭ ਲਵੋ ਕਰ ਆਹਰ ਭਾਈ
ਡਰਦੇ ਸਿੰਘਾਂ ਤੋਂ ਕਿਸੇ ਨਾ ਹਾਂ ਕੀਤਾ ਰਿਹਾ ਖਾਲਸੇ ਦਾ ਡਰ ਮਾਰ ਭਾਈ
ਅਮਰਸਿੰਘ ਰਾਜਾ ਮਿਲਯਾ ਆਇ ਅਗੋਂ ਆਆ ਸਿੰਘ ਦਾ ਪੋਤ੍ਰਾ ਸਾਰ ਭਾਈ
ਲਿਖਅਹਿਮਦਨਾਮਾ ਦਿਤਾ ਸ਼ਾਹ ਤਾਈਂ ਆਨਸਿੰਘਾਂ ਦੀ ਉਕੀ ਵਿਸਾਰ ਭਾਈ
ਤਿੰਨ ਲਖ ਨਕਦੀ ਪਿਛਲੀ ਗਿਣ ਦਿਤੀ ਦੋ ਲਖ ਅਗੇਤਰਾ ਤਾਰ ਭਾਈ
ਸ਼ਾਹਤੋਂ ਮੁਲਕ ਦਾ ਪਟਾਲਿਖਾਇਲਿਆ ਵਡੀ ਭਾਰੀ ਕਮਜ਼ੋਰੀ ਦਿਖਾਰ ਭਾਈ
ਲਿਆ ੧ਰਾਜਗੀ ਪਦ ਕਰਤਾਰ ਸਿੰਘਾ ਕੀਤੀ ਉਲਟੀ ਰਾਜੇ ਨੇ ਕਾਰ ਭਾਈ

### ਅਹਿਮਦ ਸ਼ਾਹ ਦੀ ਵਾਪਸੀ

ਅਹਿਮਦ ਸ਼ਾਹ ਲਾਹੌਰ ਨੂੰ ਕੂਚ ਕੀਤਾ ਜਦੋਂ ਲੰਘ ਸਤਲੁਜ ਤੋਂ ਪਾਰ ਆਯਾ
ਲੁਟਮਾਰ ਦਵਾਬੇ ਦੇ ਵਿਚ ਕੀਤੀ ਫੜ ਜ਼ੁਲਮ ਦੀ ਹਥ ਤਲਵਾਰ ਆਯਾ
ਮੁਲਕ ਮੱਲਣੇ ਦੀ ਕੋਈ ਖਾਹਸ਼ ਨ ਸੀ ਹੈਸੀ ਦੌਲਤਾਂ ਦਾ ਰਵਾਦਾਰ ਆਯਾ
ਸੀ ਪੰਜਾਬ ਦੇ ਲਈ ਕਰਤਾਰ ਸਿੰਘਾ ਸ਼ਾਹ ਮੌਤ ਦਾ ਧਾਰ ਅਵਤਾਰ ਆਯਾ

---

੧ਰਾਜਾ ਅਮਰ ਸਿੰਘ ਕੜੇ ਭਵਾਂਨੇ ਅੰਬਾਲਿਓਂ ਚਵੀ ਮੀਲ ਦੱਖਣ ਵਲ ਅਬਦਾਲੀ ਨੂੰ ਨਜਰਾਨਾ ਲੈ ਕੇ ਮਿਲਿਆ ਤੇ ਸ਼ਾਹ ਨੇ ਰਾਜਾ ਰਾਜਗਾਨ ਮਹਿੰਦਰ ਬਹਾਦਰ ਦਾ ਖਿਤਾਬ ਦੇਕੇ ਬਾਦਸ਼ਾਹੀ ਨਿਸ਼ਾਨ ਝੁਲਾਣ ਦੀ ਆਗਿਆ ਦੇ ਦਿਤੀ। ਰਾਜੇ ਨੂੰ ਆਪਣੇ ਨਾਮ ਦਾ ਸਿਕਾ ਚਲਾਉਣ ਦੀ ਇਜਾਜਤ ਮਿਲ ਗਈ ਸੀ

ਕੈਨਿੰਘਮ ਲਤੀਫ ਅਤੇ ਹੋਰ ਇਤਿਹਾਸਕਾਰ ਲਿਖਦੇ ਹਨ ਕਿ ਇਸ ਅਠਵੇ ਹਮਲੇ ਵਿਚ ਰੱਬ ਦੀ ਐਸੀ ਨੀਤ ਹੋਈ ਕਿ ਸਾਹ ਦੇ ਬਾਰਾਂ ਹਜ਼ਾਰ ਸਿਪਾਹੀ ਆਪਣੇ ਆਪ ਕਾਬਲ ਨੂੰ ਪਰਤ ਗਏ ਸ਼ਾਹ ਨੂੰ ਉਹਨਾਂ ਦੇ ਮਗਰ ਜਾਣਾ ਪਿਆ ਜਾਂਦਿਆ ਹੋਇਆ ਮੌਲਵੀ ਅਬੇਦਉਲੇ ਨੂੰ ਲਾਹੌਰ ਦਾ ਗਵਰਨਰ ਅਤੇ ਦਾਉਦ ਖਾਂ ਨੂੰ ਉਸਦਾ ਮਦਦਗਾਰ ਛਡ ਗਿਆ।

ਤੈਮੂਰ ਸ਼ਾਹ ਨੇ ਨਾਰਾਜ ਹੋਕੇ ਕਾਬਲ ਨੂੰ ਚਲਿਆ ਜਾਣਾ

**ਬਾਦਸ਼ਾਹ ਬੇਟਾ ਤੈਮੂਰ ਹੈਸੀ ਕਿਸੇ ਗੱਲੋਂ ਗੁਸਾ ਦਿਲ ਧਾਰ ਕਰਕੇ**
**੨ਦਸਤਾ ਫੌਜਦਾ ਆਪਣੇ ਨਾਲ ਲੈਕੇ ਖੌਫ ਬਾਪ ਦਾ ਦਿਲੋਂ ਵਸਾਰ ਕਰਕੇ**
**ਬਿਨਾਂ ਪੁਛਿਆਂ ਦੇਸ ਨੂੰ ਚਲਾ ਗਿਆ ਬਾਦਸ਼ਾਹ ਰਿਦੇ ਰੰਜ ਭਾਰ ਕਰਕੇ**
**ਕੂਚ ਕਰ ਮੁਲਤਾਨ ਨੂੰ ਘੇਰਿਆ ਜਾ ਸੂਬੇ ਤਾਈਂ ਫੜਿਆ ਜੋਰ ਡਾਰ ਕਰਕੇ**
**ਉਹਦਾ ਨਾਮ ਮੁਹੰਮਦ ਅਲੀ ਖਾਂ ਸੀ ਫੜਿਆ ਉਹਨੂੰ ਤੈਮੂਰ ਦਾਯਾਰ ਕਰਕੇ**
**ਪੇਟ ਚਾਕ ਕਰਕੇ ਮਰਵਾਇ ਦਿਤਾ ਸੁਜਾਹ ਖਾਂ ਓਥੇ ਸੂਬੇਦਾਰ ਕਰਕੇ**
**ਆਇਆ ਮੁੜ ਲਾਹੌਰ ਨੂੰ ਰੋਹ ਭਰਿਆ ਨ ਠਹਿਰਯਾ ਕੁਝ ਵਿਚਾਰ ਕਰਕੇ**
**ਗਿਆ ਪਿਛ੍ਹਾਂ ਨੂੰ ਪਰਤ ਕਰਤਾਰ ਸਿੰਘਾ ਪੰਜਾਬ ਦੇ ਤਾਈਂ ਵਿਸਾਰ ਕਰਕੇ**

ਸਿੰਘਾਂ ਨੇ ਲਾਹੌਰ ਤੇ ਕਬਜ਼ਾ ਕਰਨਾ

**ਬਾਦਸ਼ਾਹ ਨਿਰਾਸ ਹੋ ਪਰਤ ਗਿਆ ਰਹਿੰਦੀ ਆਪਣੀ ਫੌਜ ਲੈ ਜਾਇ ਭਾਈ**
**ਪਿਛੋਂ ਸਿੰਘਾਂ ਨੇ ਫੇਰ ਪੰਜਾਬ ਮੱਲੀ ਕਬਜੇ ਆਪਣੇ ਤੁਰਤ ਜਮਾਇ ਭਾਈ**
**ਲਹਿਣਾ ਸਿੰਘ ਸ਼ੋਭਾਸਿੰਘ ਗੁਜਰ ਸਿੰਘ ਨੇ ਜਾ ਲਾਹੌਰ ਤੇ ਹਥ ਫੈਲਾਇ ਭਾਈ**
**ਤਿੰਨੀ ਥਾਈਂ ਲਾਹੌਰ ਨੂੰ ਵੰਡ ਗਿਆ ਆਪੋ ਆਪਣਾ ਤਹਿਤ ਬੈਠਾਇ ਭਾਈ**
**ਮਾਲ ਕਾਬਲੀ ਮਲ ਦਾ ਸਾਂਭ ਲਿਆ ਟੱਬਰ ਓਸਦਾ ਕੈਦ ਕਰਵਾਈ ਭਾਈ**
**ਜਾਂ ਕਾਬਲੀ ਮਲ ਨੂੰ ਖਬਰ ਹੋਈ ਓਹ ਜੰਮੂ ਰਹਿ ਗਿਆ ਪਛਤਾਇ ਭਾਈ**
**ਦੇਕੇ ਪੱਲਿਓਂ ਪੰਜੀ ਹਜ਼ਾਰ ਨਕਦੀ ਬਾਲ ਬੱਚੇ ਤਾਈਂ ਛੁਡਵਾਇ ਭਾਈ**
**ਬਾਦਸ਼ਾਹ ਦੇ ਵਲ ਕਰਤਾਰ ਸਿੰਘਾ ਲਿਖ ਭੇਜਿਆ ਹਾਲ ਸਬਾਇ ਭਾਈ**

**ਜਵਾਹਰਮਲ ਰਾਜੇ ਭਰਥਪੁਰੀਏ ਦੀ ਦਿਲੀ ਤੇ ਚੜ੍ਹਾਈ**

**ਏਸੇ ਸਾਲ ਰਾਜੇ ਭਰਥਪੁਰ ਵਾਲੇ ਚੜ੍ਹ ਦਿਲੀ ਉਤੇ ਘੇਰਾ ਪਾਯਾ ਸੀ**
**ਉਹਦਾ ਵੈਰ ਸੀ ਨਾਲ ੧ਨਜੀਬਖਾਂ ਦੇ ਉਹਨੂੰ ਫੜ ਦਬਾਵਨਾ ਚਾਹਯਾ ਸੀ**

---

*ਅਠਾਰਾਂ ਸੌ ਤੇਰਾ ਵਿਚ ਰਾਜੇ ਸੂਰਜ ਨੇ ਆਗਰੇ ਦਾ ਕਿਲ੍ਹਾ ਫਤਹ ਕਰ ਕੇ ਓਥੇ ਅਕਬਰ ਦਾ ਰਖਿਆ ਹੋਇਆ ਖਜਾਨਾ ਪੰਦਰਾਂ ਕਰੋੜ ਲਦਵਾਕੇ ਭਰਥਪੁਰ ਨੂੰ ਭੇਜ ਦਿਤਾ ਸੀ ਬਾਪ ਦਾ ਵੈਰ ਲੈਣ ਵਾਸਤੇ ਰਾਜੇ ਜਵਾਹਰ ਮਲ ਨੇ ਦਿੱਲੀ ਤੇ ਚੜ੍ਹਾਈ ਕੀਤੀ ਤੋਂ ਵਜੀਰ ਦਾ ਨਕ ਬੰਦ ਕਰ ਦਿਤਾ ।

ਬਾਹਰ ਜਾਟ ਤੇ ਅੰਦਰ ਫੌਜ ਸ਼ਾਹੀ ਦੋਹਾਂ ਖਹਿ ਕੇ ਜੰਗ ਮਚਾਯਾ ਸੀ
ਕਈ ਮਾਹ ਗੁਜ਼ਰੇ ਝੇੜਾ ਰਿਹਾ ਲੱਗਾ ਅੰਤ ਆਇ ਵਜ਼ੀਰ ਘਬਰਾਯਾ ਸੀ
ਅਹਿਮਦਸ਼ਾਹ ਵਲੇ ਉਸ ਲਿਖੀ ਅਰਜ਼ੀ ਮਦਦ ਆਪਣੀ ਲਈ ਬੁਲਾਯਾ ਸੀ
ਖਰਚ ਰਾਹ ਤੇ ਅਠ ਕਰੋੜ ਨਕਦੀ ਬਾਦਸ਼ਾਹ ਨੂੰ ਦੇਣਾ ਠਹਿਰਾਯਾ ਸੀ
ਖਬਰ ਹੋ ਗਈ ਸਾਰੀ ਜਵਾਹਰ ਮਲ ਨੂੰ ਓਸ ਆਪਣਾ ਫਿਕਰ ਦੁੜਾਯਾ ਸੀ
ਸੱਦ ਭੇਜਿਆ ਓਸਨੇ ਖਾਲਸੇ ਨੂੰ ੨ਤਿੰਨ ਲਖ ਦੇਣਾ ਨਕਦੀ ਭਾਯਾ ਸੀ
ਦਾਰੂ ਸਿਕਾ ਤੇ ਰਾਹ ਦਾ ਖਰਚ ਸਾਰਾ ਮੈਂ ਦੇਵਾਂਗਾ ਲਿਖ ਲਿਖਾਯਾ ਸੀ
ਜੱਸਾ ਸਿੰਘ ਬਘੇਲ ਸਿੰਘ ਕਰਮ ਸਿੰਘ ਨੇ ਸੁਣਦੇ ਸਾਰ ਹੀ ਕੂਕ ਬੁਲਾਯਾ ਸੀ
ਤਾਰਾਸਿੰਘ ਖੁਸ਼ਹਾਲ ਸਿੰਘ, ਸਿੰਘ ਸੰਗਤ ਸੁਧਾਸਿੰਘ ਜੀ ਤਾਈਂ ਰਲਾਯਾ ਸੀ
ਸਿੰਘ ਤੀਹ ਹਜ਼ਾਰ ਕੁ ਚੜ੍ਹ ਪਿਆ ਸਾਰੇ ਦੇਸ ਨੂੰ ਝੂਣ ਹਿਲਾਯਾ ਸੀ
ਐਨ ਮੌਕੇ ਉਤੇ ਦਿੱਲੀ ਜਾਇ ਪਹੁੰਚੇ ਵੇਖ ਰਾਜੇ ਨੇ ਸ਼ੁਕਰ ਮਨਾਯਾ ਸੀ
ਦਿਤੇ ਵੰਡ ਕੇ ਮੋਰਚੇ ਖਾਲਸੇ ਨੂੰ ਸੁਣ ਦਿਲ ਵਜੀਰ ਨੇ ਢਾਹਯਾ ਸੀ
ਓਧਰ ਅਹਿਮਦ ਸ਼ਾਹ ਭੀ ਚਲ ਪਿਆ ਜਦੋਂ ਕਿਲ੍ਹੇ ਰੁਹਤਾਸ ਤੇ ਆਯਾ ਸੀ
ਬੁਰੀ ਕਾਬਲੋਂ ਕੋਈ ਆ ਖਬਰ ਪਹੁੰਚੀ ਕੂਚ ਜਿਨ੍ਹਾਂ ਨੂੰ ਤੁਰਤ ਕਰਾਯਾ ਸੀ
ਏਧਰ ਸਿੰਘ ਤੇ ਜਟਾਂ ਮਰਹਟਿਆਂ ਨੇ ਜੋਰ ਪਾ ਵਜੀਰ ਡਰਾਯਾ ਸੀ
ਸੁਲ੍ਹਾ ਕਰ ਲਈ ਓਸ ਕਰਤਾਰ ਸਿੰਘਾ ਪਲਾ ਆਪਣਾ ਮਸਾਂ ਛੁਡਾਯਾ ਸੀ

## ਸੁਲਹਾ

ਅਹਿਮਦ ਸ਼ਾਹ ਜਾਂ ਰਸਤਯੋਂ ਪ੍ਰਤ ਗਿਆ ਵੇਲੇ ਸਿਰ ਨ ਪਹੁੰਚਿਆ ਆ ਸਮਝੋ
ਬੇ-ਉਮੈਦ ਹੋ ਗਿਆ ਵਜੀਰ ਜਦੋਂ ਓਸ ਅਕਲ ਦਾ ਫੰਧ ਚਲਾ ਸਮਝੋ
ਗਵਾਲਯਾਰ ਵਾਲੇ ਰਾਘੋ ਰਾਉ ਤਾਈਂ ਸੁਲ੍ਹਾ ਵਾਸਤੇ ਲਿਆ ਬੁਝਾ ਸਮਝੋ
ਗੱਲ ਸੁਲ੍ਹਾ ਦੀ ਜਦ ਆ ਪੇਸ਼ ਹੋਈ ਜਵਾਹਰਮਲ ਨੇ ਕਹਯਾ ਸੁਣਾ ਸਮਝੋ

---

੨ਖਾਲਸੇ ਦੇ ਸਸਤੇ ਸੌਦੇ।

ਦੇ ਸਿਰ ਦਾ ਸਿਰ ੧ ਵਜੀਰ ਮੈਨੂੰ ਫੌਜ ਫੇਰ ਮੈਂ ਲਵਾਂ ਹਟਾ ਸਮਝ
ਬੇਟੀ ਕਿਸੇ ਦੀ ਲੈ ਕੇ ਗੋਦ ਬੇਗਮ ਦਿਤੀ ਪਾ ਵਜੀਰ ਵਿਆਹ ਸਮਝੋ
ਮਾਲ ਦੋ ਕਰੋੜ ਦਾ ਦਾਜ ਅੰਦਰ ਦਿਤਾ ਖਾਂ ਨਸੀਬ ਗਿਣਾ ਸਮਝੋ
ਰਾਜੇ ਨਾਲ ਕਰ ਸੁਲ੍ਹਾ ਕਰਤਾਰ ਸਿੰਘਾ ਪੱਲਾ ਲਿਆ ਵਜੀਰ ਛੁਡਾ ਸਮਝੋ

### ਅਹਿਮਦ ਸ਼ਾਹ ਦਾ ਨੌਵਾਂ ਹਲਾ

ਬਾਦਸ਼ਾਹ ਨੂੰ ਲੋਭ ਨੇ ਘੇਰਿਆ ਸੀ ਉਲਟੇ ਪੈਰ ਉਹ ਕਾਬਲੋਂ ਧਾਯਾ ਜੀ
ਇਕ ਲਖ ਪੈਦਲ ਅਸਵਾਰ ਲੈ ਕੇ ਸਿਧਾ ਵਿਚ ਲਾਹੌਰ ਦੇ ਆਯਾ ਜੀ
ਸਿੰਘ ਅਗੇ ਹੀ ਦਿੱਲੀ ਨੂੰ ਚਲੇ ਗਏ ਸੀ ਤਹਿਤ ਸ਼ਾਹ ਨੇ ਫੇਰ ਬੈਠਾਯਾ ਜੀ
ਸੂਬੇਦਾਰੀ ਅਬਦੁਲੇ ਨੂੰ ਦੇ ਕਰ ਕੇ ਕੂਚ ਦਿੱਲੀ ਦੇ ਵਲ ਬੁਲਾਯਾ ਜੀ
ਜਦ ਪਾਰ ਸਤਲੁਜ ਤੋਂ ਫੌਜ ਹੋਈ ਆਣ ਹੈਜੇ ਨੇ ਬੁਰਾ ਦਬਾਯਾ ਜੀ
ਦਿਨ ਭਾਦਰੋਂ ਫੌਜ ਬੀਮਾਰ ਹੋਈ ਬਾਦਸ਼ਾਹ ਡਾਢਾ ਘਬਰਾਯਾ ਜੀ
ਚਾਰ ਕੋਹ ਅੰਬਾਲੇ ਤੋਂ ਨਦੀ ਕੰਢੇ ਬਾਦਸ਼ਾਹ ਨੇ ਜਾ ਡੇਰਾ ਲਾਯਾ ਜੀ
ਓਧਰ ਸੁਣ ਵਜੀਰ ਨੇ ਅਕਲ ਕੀਤੀ ਓਸੇ ਥਾਂ ਆ ਸੀਸ ਝੁਕਾਯਾ ਜੀ
ਨਕਦ ਇਕ ਕਰੋੜ ਦੇਇ ਬਾਦਸ਼ਾਹ ਨੂੰ ਓਸੇ ਥਾਉਂ ਹੀ ਪਿਛ੍ਹਾਂ ਪਰਤਾਯਾ ਜੀ
ਬਘਿਆੜ ਦੇ ਤਾਈਂ ਕਰਤਾਰ ਸਿੰਘਾ ਮੋੜ ਆਪਣਾ ਆਪ ਬਚਾਯਾ ਜੀ

### ਸਿੰਘਾਂ ਦਾ ਦਲ

ਸਿੰਘ ਦਿੱਲੀ ਤੋਂ ਵਿਦਾ ਹੋ ਅਗ੍ਹਾਂ ਗਏ ਪੂਰਬ ਦੇਸ ਨੂੰ ਝੂਣ ਹਿਲਾਂਵਦੇ ਨੇ
ਅਲੀ ਗੜ੍ਹ ਖੁਰਜੇ ਬਲਮਗੜ੍ਹ ਗਿਰਦੇ ਫਰੁਖਾਬਾਦ ਨੂੰ ਜਾਂ ਦਬਾਂਵਦੇ ਨੇ
ਸ਼ਾਹਜਹਾਨ ਪੁਰ ਗਿਰਦ ਬਰੇਲੀ ਦੇ ਜੀ ਰਾਮਪੁਰ ਤੋਂ ਹੀ ਪਿਛ੍ਹਾਂ ਆਂਵਦੇ ਨੇ
ਝੂਣ ਝਾਣ ਕੇ ਦੇਸ ਕਰਤਾਰ ਸਿੰਘਾ ਕੂਚ ਵਲ ਪੰਜਾਬ ਬੁਲਾਂਵਦੇ ਨੇ

---

‡ਜਦ ਨਜੀਰ ਖਾਂ ਨੇ ਤੰਗ ਪੈ ਕੇ ਰਾਜਾ ਨਾਲ ਸੁਲਹਾ ਕਰਨੀ ਚਾਹੀ ਤਾਂ ਜਵਾਹਰ ਮਲ ਨੇ ਆਖਿਆ ਕਿ ਜੇ ਵਜੀਰ ਸਿਰ ਦਾ ਸਿਰ ਧੀ ਦਾ ਡੋਲਾ ਦੇਵੇ ਤਾਂ ਸੁਲਹਾ ਹੁੰਦੀ ਹੈ ਤਦ ਵਜੀਰ ਨੇ ਆਪਣੀ ਜਿੰਦ ਛਡਾਣ ਲਈ ਕਿਸੇ ਹਿੰਦੂ ਸਰਦਾਰ ਦੀ ਲੜਕੀ ਬੇਗਮ ਦੀ ਗੋਦੀ ਵਿਚ ਪਾ ਕੇ ਆਪਣੀ ਬੇਟੀ ਬਣਾ ਰਾਜਾ ਨੂੰ ਵਿਆਹ ਦਿਤੀ ਤੇ ੨ ਕਰੋੜ ਦਾ ਦਾਜ ਦੇ ਕਰ ਪਲਾ ਛੁਡਾਇਆ।

੨ਇਹ ਹਮਲਾ ਸਿਵਾਇ ਸਿੱਖ ਇਤਿਹਾਸਕਾਰਾਂ ਦੇ ਹੋਰ ਕਿਸੇ ਨਹੀਂ ਲਿਖਿਆ ਬਾਕੀ ਸਭ ਮੁਹੰਮਦ ਅਬਦਾਲੀ ਦੇ ਅੱਠ ਹਮਲੇ ਹੀ ਲਿਖਦੇ ਹਨ।

ਸਿੰਘਾਂ ਦੀ ਮਹਾਧਾਜੇ ਅਮਰ ਸਿੰਘ ਨਾਲ ਨਾਰਾਜਗੀ

ਓਧਰ ਸਿੰਘ ਭੀ ਸ਼ਾਹ ਦੇ ਮਗਰ ਲੱਗੇ ਮਾਲਵੇ ਦੇ ਵਿਚ ਆਂਵਦੇ ਨੇ
ਸੁਣਯਾਂ ਰਾਜੇ ਨੇ ਸ਼ਾਹ ਦੀ ਈਨ ਮੰਨੀ ਬੁਰਾ ਸਿੰਘ ਸਰਦਾਰ ਮਨਾਂਵਦੇ ਨੇ
ਕਹਿੰਦੇ ਤੁਰਕ ਦੇ ਹੋਇਆ ਅਧੀਨ ਰਾਜਾ ਗਿਲ੍ਹਾਂ ਕਰਕੇ ਬੁਰਾ ਜਤਾਂਵਦੇ ਨੇ
ਰਾਜ ਗੁਰੂ ਦੇ ਗਾ ਕਰਤਾਰ ਸਿੰਘਾ ਅਸੀਂ ਲਵਾਂਗੇ ਸਿਦਕ ਰਖਾਂਵਦੇ ਨੇ

ਸਿੰਘਾਂ ਨੇ ਅਹਿਮਦ ਸ਼ਾਹ ਦੇ ਮਗਰ ਲੱਗਣਾ

ਅਹਿਮਦਸ਼ਾਹ ਸਤਲੁਜ ਤੋਂ ਪਾਰ ਹੋਯਾ ਗਿਲਜੇ ਦੇਸ ਬਰਬਾਦ ਕਰਾਨ ਲਗੇ
ਵਿਚ ਦੇਸ ਦੁਆਬੇ ਦੇ ਗਏ ਖਿੱਲਰ ਉਤੇ ਪਰਜਾ ਦੇ ਜੁਲਮ ਕਮਾਨ ਲਗੇ
ਜਰ ਜ਼ੇਵਰਾਂ ਨਕਦੀਆਂ ਲੁਟ ਕਰਕੇ ਭਾਂਡੇ ਕਪੜੇ ਖੋਹ ਖਿੰਚਾਨ ਲਗੇ
ਬੱਚੇ ਬੱਚੀਆਂ ਔਰਤਾਂ ਹਿੰਦਨਾਂ ਜੋ ਖੋਹ ਕੈਦਣਾ ਕਰ ਚਲਾਨ ਲਗੇ
ਜਾਂਦੀ ਪੇਸ਼ ਨ ਸੀ ਦੇਸ ਵਾਸੀਆਂ ਦੀ ਦੁਖੀ ਹੋਕੇ ਲੋਕ ਕੁਰਲਾਨ ਲਗੇ
ਏਨੇ ਚਿਰ ਨੂੰ ਸਿੰਘ ਭੀ ਆਣ ਪਹੁੰਚੇ ਛਾਪੇ ਮਾਰ ਨੁਕਸਾਨ ਪੁਚਾਨ ਲਗੇ
ਸ਼ਾਹੀ ਫੌਜ ਕਮਜ਼ੋਰ ਬੀਮਾਰ ਹੈ ਸੀ ਰਾਤ ਦਿਨੇ ਪੈ ਸਿੰਘ ਦਬਾਨ ਲਗੇ
ਬਾਦਸ਼ਾਹ ਲਾਹੌਰ ਨੂੰ ਚਲਾ ਗਿਆ ਪਿਛੋਂ ਸਿੰਘ ਆ ਹਿਸੇ ਵੰਡਾਨ ਲਗੇ
ਘੋੜੇ ਊਠ ਜੋ ਮਾਲ ਅਸਬਾਬ ਲਦੇ ਛਾਪੇ ਮਾਰ ਕੇ ਖੋਹ ਲੈ ਜਾਨ ਲਗੇ
ਹਲੇ ਸਿੰਘਾਂ ਦੇ ਵੇਖ ਕਰਤਾਰ ਸਿੰਘਾਂ ਫੌਜਦਾਰ ਡਾਢੇ ਘਬਰਾਨ ਲਗੇ

ਸਿੰਘਾਂ ਨੇ ਛਾਪਾ ਮਾਰਨਾ

ਘੇਰੀਫੌਜਸੁਲਤਾਨਪੁਰਪਾਸ ਸਿੰਘਾਂ ਪਈਆਂ ਲਸ਼ਕਰਾਂ ਵਿਚ ਖੁਆਰੀਆਂ ਸਨ
ਗੋਇੰਦਵਾਲ ਦੇ ਪਤਨ ਠਹਿਰ ਕਰਕੇ ਅਠ ਦਿਨ ਫਿਰਟਕਰਾਂ ਮਾਰੀਆਂ ਸਨ
ਮਾਝੇ ਵਿਚ ਜਾਂ ਆਣਕੇ ਪੈਰ ਪਾਯਾ ਬੰਨ੍ਹ ਆਈਆਂ ਮੁਸੀਬਤਾਂ ਭਾਰੀਆਂ ਸਨ
ਹੋਰ ਗੋਕ ਗੁਟੇਰੇ ਭੀ ਉਠ ਪਏ ਕਈ ਹੋਈਆਂ ਗੜਾਈਆਂ ਭਾਰੀਆਂ ਸਨ
ਸਿੰਘ ਚਾਰ ਚੁਫੇਰਿਯੋਂ ਪੈਣ ਲਗੇ ਵਾਂਗ ਬਾਜਾਂ ਦੇ ਮਾਰ ਉਡਾਰੀਆਂ ਸਨ
ਬਾਦਸ਼ਾਹ ਲਾਹੌਰ ਤੋਂ ਮੁੜ ਆਯਾ ਦਿਲੋਂ ਖਾਂ ਕਚੀਚੀਆਂ ਭਾਰੀਆਂ ਸਨ
ਸ਼ਰਨਦਾਸ ਜੰਡਿਆਲੀਆਆਣ ਪਹੁੰਚਾ ਬਾਦਸ਼ਾਹ ਦਲੇਰੀਆਂ ਧਾਰੀਆਂ ਸਨ
ਮੁਠਭੇੜ ਜੰਡਿਆਲੇ ਦੇ ਪਾਸ ਹੋਈ ਅੜ ਖਾਲਸੇ ਨੇ ਤੇਗਾਂ ਮਾਰੀਆਂ ਸਨ

ਗੁਸਾ ਕਢਿਆ ਆ ਘੱਲੂਘਾਰੇ ਵਾਲਾ ਫੌਜਾਂ ਬਾਦਸ਼ਾਹੀ ਆਣ ਹਾਰੀਆਂ ਸਨ
ਬਖਸ਼ੀ ਮਾਰਯਾਗਿਆ ਰਹੀਮ ਖਾਂ ਦਾ ਸੀ ਦੋਹਜ਼ਾਰ ਲੋਥਾਂ ਹੋਰ ਸਾਰੀਆਂ ਸਨ
ਬਾਦਸ਼ਾਹ ਬਟਾਲੇ ਨੂੰ ਕੂਚ ਕੀਤਾ ਲਾਹੀਆਂ ਖਾਲਸੇ ਮਾਰ ਖੁਮਾਰੀਆਂ ਸਨ
ਫੌਜ ਹੋਰ ਮੰਗਵਾਈ ਕਰਤਾਰ ਸਿੰਘਾ, ਸਿੰਘਾਂ ਸੇਖੀਆਂ ਸਭ ਉਤਾਰੀਆਂ ਸਨ

ਬਟਾਲੇ ਪਾਸ ਭਾਰੀ ਜੰਗ

ਕਾਸਮਬਲੀ ਸ਼ਾਹਬਾਦਸ਼ਾਹ ਵਲੀ ਬਖਸ਼ੀ ਖਾਂ ਦਲੇਰ ਕਸੂਰੀਆਂ ਜਾਨ ਭਾਈ
ਬਾਦਸ਼ਾਹ ਦੀ ਮਦਦੇ ਆਣ ਪਹੁੰਚੇ ਲੈ ਕੇ ਵੀਹ ਹਜ਼ਾਰ ਜਵਾਨ ਭਾਈ
ਚਾਚਾ ਬਾਦਸ਼ਾਹ ਦਾ ਸਰਬੁਲੰਦ ਖਾਂ ਜੋ ਆ ਗਿਆ ਕਸ਼ਮੀਰ ਤੋਂ ਮਾਨ ਭਾਈ
ਜੰਗ ਪਾਸ ਬਟਾਲੇ ਦੇ ਮਚ ਪਿਆ ਸਿੰਘਾਂ ਲਾਂਹ ਦਿਤੇ ਚੰਗੇ ਘਾਨ ਭਾਈ
ਜ਼ਖਮੀ ਹੋ ਕੇ ਸਰਬੁਲੰਦ ਨਠਾ ਨਠੀ ਫੌਜ ਭੀ ਲੈ ਕੇ ਜਾਨ ਭਾਈ
ਜਾਂਦੀ ਪੇਸ਼ ਨਾ ਕੁਝ ਕਰਤਾਰ ਸਿੰਘਾ ਬਾਦਸ਼ਾਹ ਹੋ ਗਿਆ ਹੈਰਾਨ ਭਾਈ

ਰਾਵੀ ਦਰਿਆ ਦੇ ਆਰ ਪਾਰ ਸ਼ਿੰਘਾਂ ਦੇ ਹਮਲੇ

ਦਲ ਸਿੰਘਾਂ ਦੇ ਹੋਇ ਰਹੇ ਕੱਠੇ ਕੁਝ ਰੌਲਾਂ ਲੁਟੇਰਿਆਂ ਪਾਯਾ ਸੀ
ਕੁਝ ਫੌਜ ਬੀਮਾਰ ਸੀ ਬਾਦਸ਼ਾਹੀ ਕੁਝ ਸਮੇਂ ਨੇ ਰੰਗ ਵਟਾਯਾ ਸੀ
ਬਾਦਸ਼ਾਹ ਨੇ ਸਿੰਘਾਂ ਤੋਂ ਤੰਗ ਪੈਕੇ ਪਾਰ ਰਾਵੀਓ ਹੋਵਣਾ ਚਾਹਯਾ ਸੀ
ਡਲੇ ਪਿੰਡ ਪਾਸੋਂ ਲਾਂਘਾ ਪਾ ਦਿਤਾ ਵੇਲਾ ਸਿੰਘਾਂ ਨੇ ਨਹੀਂ ਖੰਞਾਯਾ ਸੀ
ਰਾਵੀ ਕੰਡੇ ਤੇ ਤੇਗ ਖੜਕਾ ਦਿਤੀ ਰੌਲਾ ਪਾ ਵਹੀਰ ਬਿਚਲਾਯਾ ਸੀ
ਪਈ ਹਫੜਾ ਦਫੜੀ ਲਸ਼ਕਰਾਂ ਨੂੰ ਸਿੰਘਾਂ ਮਾਲ ਅਸਬਾਬ ਉਠਾਇਆ ਸੀ
ਖਾਂ ਜਹਾਨ ਤੇ ਇਸਮਾਇਲ ਖਾਂ ਭੀ †ਨੂਰ ਦੀਨ ਨੂੰ ਕਾਲ ਖਪਾਇਆ ਸੀ
ਮਾਰ ਅਠ ਹਜ਼ਾਰ ਸਿਪਾਹੀ ਤਾਈਂ ਦਰਿਆ ਰਾਵੀ ਦੇ ਵਿਚ ਡੁਬਾਇਆ ਸੀ
ਬਾਦਸ਼ਾਹ ਸੀ ਸਿੰਘਾਂ ਤੋਂ ਮਸਾਂ ਬਚਿਆ ਖੌਫ ਖਾਂ ਡਾਢਾ ਘਬਰਾਇਆ ਸੀ
ਬੇਟਾ ਬਾਦਸ਼ਾਹ ਦਾ ਕਰਤਾਰ ਸਿੰਘਾ ਫੌਜ ਲੈਕੇ ਮੌਕੇ ਸਿਰ ਆਯਾ ਸੀ

---

†ਨੂਰਦੀਨ ਪਸਰੂਰ ਦਾ ਹਾਕਰ ਸੀ।

### ਬਾਦਸ਼ਾਹ ਦੀ ਮਦਦ ਉਤੇ ਤੈਮੂਰ ਨੇ ਆਉਣਾ ਤੇ ਸਿੰਘਾਂ ਨੇ ਸਮਾਂ ਵੇਖਕੇ ਪਤਰਾ ਵਾਚ ਜਾਣਾ

ਤਾਜਾਦਮ ਲੈ ਬਾਰਾਂ ਹਜ਼ਾਰ੧ ਗਿਲਜਾ ਸ਼ਾਹ ਤੈਮੂਰ ਓਸੇ ਵੇਲੇਆਇ ਗਿਆ
ਸ਼ਾਹੀ ਫੌਜ ਦਾ ਹੌਂਸਲਾ ਵਧ ਗਿਆ ਜੰਗ ਆ ਹੋਰ ਪਲਟਾਇ ਗਿਆ
ਸਿੰਘਾਂ ਪਾਸ ਜੀ ਸਾਜ ਸਮਾਨ ਬਹੁਤਾ ਫਿਕਰ ਓਸਦਾ ਆਣ ਦਬਾਇ ਗਿਆ
ਸਮਾਂ ਵੇਖਕੇ ਪੱਤ੍ਰਾ ਵਾਚ ਗਏ ਪੰਥ ਤੁਰਤ ਹੀ ਪੈਰ ਖਿਸਕਾਇ ਗਿਆ
ਦੀਨਾ ਨਗਰ ਦੀ ਤਰਫ ਨੂੰ ਨਿਕਲ ਗਏ ਬਾਦਸ਼ਾਹ ਭੀ ਪਲਾਛੁਡਾਇ ਗਿਆ
ਵਿਚ ਦੜਪ ਦੇ ਵੜ ਕਰਤਾਰ ਸਿੰਘਾ ਜਿੰਦ ਖਾਲਸੇ ਪਾਸੋਂ ਬਚਾਇ ਗਿਆ

### ਦੁਰਾਨੀਆਂ ਨੇ ਦੇਸ ਲੁਟਣਾ

ਸਿਆਲਕੋਟ ਦੇ ਪ੍ਰਗਣੇ ਬਾਦਸ਼ਾਹ ਨੇ ਵੜ ਕਸਰਾਂ ਸਭ ਕਢਾਈਆਂ ਸਨ
ਲੁਟਮਾਰ ਦਾ ਫੌਜ ਨੂੰ ਹੁਕਮ ਦਿਤਾ ਧੂੜਾਂ ਦੇਸ ਦੇ ਵਿਚ ਧੁਮਾਈਆਂ ਸਨ
ਪਿੰਡਗਿਲਜਿਆਂ ਮਾਰ ਬਰਬਾਦ ਕੀਤੇ ਵਿਚ ਦੇਸ ਦੇ ਭਾਜੜਾਂ ਪਾਈਆਂ ਸਨ
ਕਰਬਲਾਟ ਪਿਆ ਵਿਚ ਨਗਰਾਂ ਦੇ ਦੁਖੀ ਰੱਈਯਤਾਂ ਹੋ ਕੁਰਲਾਈਆਂ ਸਨ
ਪੰਜ ਦਿਨ ਰਖੀ ਲੁਟ ਮਾਰ ਭਾਰੀ ਢੱਕਾਂ ੦ਤੀਹ ਹਜ਼ਾਰ ਤਲਾਈਆਂ ਸਨ
ਬੱਚੇ ਬੱਚੀਆਂ ਬੰਨ੍ਹ ਕਰਤਾਰ ਸਿੰਘਾਂ ਲੈ ਟੁਰੇ ਪੈ ਗਈਆਂ ਦੁਹਾਈਆਂ ਸਨ

### ਵਾਕ ਵਕੀ

ਸਿੰਘ ਵਟ ਕੇ ਦੜ ਜਾ ਦੂਰ ਬੈਠੇ ਧਰਮ ਵਾਸਤੇ ਯੁਧ ਮਚਾਇ ਕਿਹੜਾ
ਰਾਜਪੂਤ ਹਿੰਦੂ ਮੁਰਦਾ ਹੋਇ ਰਹੇ ਸਨ ਤੇਗ ਵਿਚ ਮੈਦਾਨ ਖੜਕਾਇ ਕਿਹੜਾ
ਆਨਸ਼ਾਨ ਬਿਨਾਂਸਾਰਾ ਦੇਸ ਮੁਰਦਾ ਹੁਬਉਲ ਵਤਨੀ ਜੋਸ਼ ਰਖਾਇ ਕਿਹੜਾ
ਹਿੰਦਕਿੰਦ ਬਿਨਾਂ ਸਾਰੀ ਵਸ ਰਹੀ ਇੱਜਤ ਆਪਣੀ ਤਾਈਂ ਬਚਾਇ ਕਿਹੜਾ
ਧੀਆਂ ਭੈਣਾਂ ਤੇ ਔਰਤਾਂ ਬੰਨ੍ਹ ਖੜੀਆਂ ਦਰਦੀ ਬਣਕੇ ਜਾਇ ਛੁਡਾਇ ਕਿਹੜਾ
ਪਈਆਂ ਦੇਵੀਆਂ ਵਸ ਆ ਰਾਖਸਾਂ ਦੇ ਵੇਖ ਰੋਂਦੀਆਂ ਨੂੰ ਤਰਸਖਾਇ ਕਿਹੜਾ
ਬੱਚੇ ਮਾਵਾਂ ਤੋਂ ਬਿਨਾਂ ਕੁਰਲਾਂਵਦੇ ਰਹੇਮੋੜ ਮਾਪਿਆਂ ਤਾਈਂ ਮਿਲਾਇ ਕਿਹੜਾ
ਨਾਰਾਂ ਪਤੀਆਂ ਦੇ ਬਿਨਾਂ ਦੁਖੀ ਹੋਵਣ ਮੋੜ ਵਿਚ ਪ੍ਰਵਾਰ ਪੁਚਾਇ ਕਿਹੜਾ

---

੧ਇਹ ਸ਼ਾਹ ਦਾ ਅਠਵਾਂ ਅਤੇ ਨੌਵਾਂ ਹਮਲਾ ਸੀ ਜੋ ਦਸੰਬਰ ੧੭੬੪ ਤੋਂ ਮਾਰਚ ੧੭੬੫ ਵਿਚ ਹੋਇਆ। [ਹ: ਰ: ਗੁ:]

੦ਕੁਝ ਪੂਰਬ ਦੇਸ਼ ਤੋਂ ਕੁਝ ਪੰਜਾਬ ਵਿਚੋਂ।

ਗਿਲਜੇ ਕਰਢਕਾਂ ਮੁੜੇਦੇਸ ਵਲੇ ਉਹਨਾਂ ਜ਼ਾਲਮਾਂ ਤਾਈਂ ਅਟਕਾਇ ਕਿਹੜਾ
ਇਕ ਖਾਲਸੇ ਬਿਨਾਂ ਕਰਤਾਰ ਸਿੰਘਾ ਇਹ ਪਰਉਪਕਾਰ ਕਮਾਇ ਕਿਹੜਾ

ਬੰਦਾ ਦੀ ਪੁਕਾਰ

ਨਾਰਾਂ ਰੋਂਦੀਆਂ ਜਾਂਦੀਆਂ ਦੁਖੀ ਹੋਕੇ ਤਰਸ ਖਾਕੇ ਨਾਹਿੰ ਛੁਡਾਇ ਕੋਈ
ਲਈ ਜਾਂਵਦੇ ਗਿਲਜੇ ਬੰਨ੍ਹ ਦੇਸ਼ੋਂ ਕਿਤੇ ਮਦਦੀ ਨਜ਼ਰ ਨਾ ਆਇ ਕੋਈ
ਹਾੜੇ ਕਰਦੀਆਂ ਖੋਹਦੀਆਂ ਵਾਲ ਸਿਰ ਦੇ ਵੈਣ ਪਾਕੇ ਪੰਛੀ ਰੁਵਾਇ ਕੋਈ
ਹਾਇ ਵੇ ਰਾਜਪੂਤੋ ਕਿਥੇ ਮਰ ਗਏ ਓ ਸਾਡੇ ਹਾਲ ਉਤੇ ਤਰਸ ਖਾਇ ਕੋਈ
ਵਸਦੇ ਦੇਸ਼ ਵਿਚੋਂ ਸਾਨੂੰ ਲਈ ਜਾਂਦੇ ਰਾਜਾ ਰਾਣਾ ਨਾ ਹੱਥ ਉਠਾਇ ਕੋਈ
ਗਊਆਂ ਵਸ ਕਸਾਈਆਂ ਆਣ ਪਈਆਂ ਹਿੰਦੂ ਆ ਨ ਫਾਹੀ ਤੁੜਾਇ ਕੋਈ
ਜੇ ਹਿੰਦੂਓ ਕੁਝ ਨਹੀਂ ਕਰਨ ਜੋਗੇ ਖੂਨ ਛਤਰੀ ਨਾਹਿੰ ਰਖਾਇ ਕੋਈ
ਸਾਡੇ ਦੁਖਾਂ ਦਾ ਹਾਲ ਕਰਤਾਰ ਸਿੰਘਾ ਜਾ ਸਿੰਘਾਂ ਦੇ ਤਾਈਂ ਸੁਣਾਇ ਕੋਈ

ਤਥਾ

ਮਰਦ ਆਨ ਵਾਲੇ ਮਰ ਗਏ ਦੇਸੋਂ ਹੁਣ ਬਾਜੀਆਂ ਤੁਸਾਂ ਹਰਾਈਆਂ ਵੇ
ਅਰਜਨ ਭੀਮ ਦੇ ਤੁਸਾਂ ਨੇ ਨਾਮ ਰੋੜ੍ਹੇ ਲਜਾਂ ਪਿਛਲੀਆਂ ਧੋ ਗੁਵਾਈਆਂ ਵੇ
ਤੁਹਾਡੇ ਵਿੰਦਯਾਂ ਗਿਲਜੇ ਲਈ ਜਾਂਦੇ ਮਾਵਾਂ ਭੈਣਾਂ ਤੁਹਾਡੀਆ ਜਾਈਆਂ ਵੇ
ਮਰਦ ਆਪਨੇ ਤਾਈਂ ਅਖਵਾਓ ਨਾਹੀਂ ਮੁਛਾਂ ਦਾੜੀਆਂ ਤੁਸਾਂ ਮਨਾਈਆਂ ਵੇ
ਦੇਸੋਂ ਕੁਤਾ ਭੀ ਕੋਈ ਨ ਜਾਣ ਦੇਂਦੇ, ਧੀਆਂ ਭੈਣਾਂ ਤੁਹਾਡੀਆਂ ਮਾਈਆਂ ਵੇ
ਤੁਹਾਡੇ ਜੀਉਂਦਿਆਂ ਗਿਲਜੇ ਨਹੀਂ ਜਾਂਦੇ ਬੇਸ਼ਰਮੋ 'ਸ਼ਰਮਾਂ ਲਾਹੀਆਂ, ਵੇ
ਤੁਮੀਂ ਬੱਤੀ ਕਰੋੜ ਹੋ ਹਿੰਦੂ ਸਾਰੇ ਤੇਗਾਂ ਕਿਉਂ ਮੈਦਾਨ ਨ ਵਾਹੀਆਂ ਵੇ
ਡੁਬ ਮਰੋ ਸਾਰੇ ਕਰਤਾਰ ਸਿੰਘਾ ਗਊਆਂ ਦੇਇ ਕੇ ਹੱਥ ਕਸਾਈਆਂ ਵੇ

ਬੰਦਾ ਦੀ ਸਿੰਘਾਂ ਪਾਸ ਪੁਕਾਰ

ਵੇ ਰਾਹੀਓ ਪੰਛੀਓ ਜਾਓ ਝਬਦੇ ਕਿਤੇ ਸਿੰਘਾਂ ਨੂੰ ਢੂਂਢ ਢੂੰਡਾਓ ਛੇਤੀ
ਅਸੀਂ ਦੇਸ਼ ਤੋਂ ਬੱਝੀਆਂ ਜਾਇ ਰਹੀਆਂ ਸਾਡਾ ਪੰਥ ਨੂੰ ਹਾਲ ਸੁਣਾਓ ਛੇਤੀ
ਬੇਤ੍ਰਾਨੀਆਂ ਅਸੀਂ ਨਿਤਾਣੀਆਂ ਹਾਂ ਇਨ੍ਹਾਂ ਰਾਖਸ਼ਾਂ ਪਾਸੋਂ ਛੁਡਾਓ ਛੇਤੀ
ਕਲਗੀਵਾਲੇ ਦਾ ਪੰਥ ਹੀ ਕਿਤੋਂ ਬਹੁੜੇ ਉਹਦੇ ਪਾਸ ਜਾ ਕੂਕ ਪੁਚਾਓ ਛੇਤੀ

ਸਾਡਾ ਹਾਲ ਬੁਰਾ ਰਾਹੀਓ ਦੇਖ ਜਾਵੋ ਸਿੰਘ ਮਿਲਣ ਤਾਂ ਫੋਲ ਫੁਲਾਤੋ ਛੇਤੀ
ਸਾਡੇ ਦਿਹੋ ਸੁਨੇਹੇ ਕਤਤਾਰ ਸਿੰਘਾ ਬਾਲੀ ਪੰਥ ਨੂੰ ਜਾਇ ਜਤਾਓ ਛੇਤੀ

ਤਥਾ

ਹਿੰਦਦੇਸ਼ ਸਾਰਾ ਹੋਯਾ ਪਿਆ ਮੁਰਦਾ ਜਿੰਦ ਰਹੀ ਨ ਕਿਸੇ ਇਨਸਾਨ ਅੰਦਰ
ਉਹ ਬੀਰਤਾ ਛੱਤ੍ਰਤਾ ਜੌਹਰ ਭਾਰੇ ਹੁਣ ਰਹੇ ਨਾਹੀਂ ਹਿੰਦੁਸਤਾਨ ਅੰਦਰ
ਦਸਵੇਂ ਪਾਤਸ਼ਾਹਗੁਰੂਗੋਬਿੰਦਸਿੰਘ ਦਾ ਜੀਉਂਦਾ ਵਿਸਦਾਪੰਥ ਜਹਾਨ ਅੰਦਰ
ਬਲੀ ਯੋਧਿਓ ਪਰਉਪਕਾਰ ਭਰਯੋ ਤੇਗਾਂ ਆਣ ਖੜਕਾਓ ਮੈਦਾਨ ਅੰਦਰ
ਵੀਰੋ ਤੁਮੀਂ ਹੀ ਦੇਸ਼ ਦੀ ਸ਼ਰਮ ਰਖੋ ਜੇਕਰ ਰਖਦੇ ਹੋ ਤਰਾਨ ਅੰਦਰ
ਗਊਆਂ ਲਵੋ ਬਚਾ ਕਸਾਈਆਂ ਤੋਂ ਸਾਨੂੰ ਰਖ ਲਵੋ ਹਿੰਦੋਸਤਾਨ ਅੰਦਰ
ਗਿਲਜੇ ਲੈ ਚਲੇ ਪਰਦੇਸ਼ ਸਾਨੂੰ ਗਸ਼ ਪੈ ਰਹੇ ਨੇ ਸਾਡੀ ਜਾਨ ਅੰਦਰ
ਪਿੰਜਰੇ ਪਾ ਲੈ ਚਲੇ ਕਰਤਾਰ ਸਿੰਘਾ ਆਉਣਾ ਫੇਰ ਕਿਥੇ ਬੋਸਤਾਨ ਅੰਦਰ

ਸਿੰਘਾਂ ਦਾ ਗੁਰਮਤਾ

ਏਧਰ ਸਿੰਘ ਰਿਆੜਕੀ ਵਿਚ ਬੈਠੇ ਤਕੜੇ ਹੋਇ ਥਕੇਵੇਂ ਨੂੰ ਲਾਹ ਭਾਈ
ਘੋੜੇ ਹੋਇ ਤਾਜ਼ੇ, ਤਾਜ਼ੇ ਘਾਸ ਖਾ ਕੇ ਜ਼ਖਮੀ ਰਾਜੀ ਹੋਇ ਦੁਖ ਗਵਾ ਭਾਈ
ਓਧਰ ਅਹਿਮਦ ਸ਼ਾਹ ਲੁਟ ਦੇਸ਼ ਤਾਈਂ ਮਾਲ ਬੇ ਹਿਸਾਬ ਲੈਂਦਾ ਭਾਈ
ਭਰ ਝੋਲੀਆਂ ਗਿਲਜਿਆਂ ਸਾਰਿਆਂ ਨੂੰ ਕਰ ਖੁਸ਼ ਲੈ ਚੱਲਿਆ ਸ਼ਾਹ ਭਾਈ
ਬੱਚੇ ਔਰਤਾਂ ਦੇਸ਼ ਦੇ ਕਰ ਕੱਠੇ ਲਈ ਪਿਛਾਂ ਨੂੰ ਵਾਗ ਭਵਾ ਭਾਈ
ਪਈ ਦੇਸ਼ ਦੇ ਵਿਚ ਪੁਕਾਰ ਸਾਰੇ ਲਈਆਂ ਬੰਦਾਂ ਨ ਕਿਸੇ ਛੁਡਾ ਭਾਈ
ਇਹ ਸਿੰਘਾਂ ਨੇ ਸੁਣਿਆ ਹਾਲ ਸਾਰਾ ਕੀਤਾ ਖਾਲਸੇ ਨੇ ਕੱਠ ਆ ਭਾਈ
ਜਥੇਦਾਰ ਨੇ ਆਖਿਆ ਖਾਲਸਾ ਜੀ ਕਰੋ ਹਿੰਮਤ ਕਮਰ ਕਸਾ ਭਾਈ
ਲੁਟ ਦੇਸ਼ ਪੰਜਾਬ ਨੂੰ ਕਰ ਖਾਲੀ ਅਹਿਮਦ ਚਲਿਆ ਵਜ ਵਜਾ ਭਾਈ
ਬੱਚੇ ਬੱਚੀਆਂ ਤੇ ਨਾਰਾਂ ਦੇਸ਼ ਵਿਚੋਂ ਲੈ ਚਲਿਆ ਕੈਦ ਕਰਾ ਭਾਈ
ਵੇਲਾ ਪਰਉਪਕਾਰ ਦਾ ਖਾਲਸਾ ਜੀ ਕਰੋ ਹਿੰਮਤ, ਤੇਗ ਉਠਾ ਭਾਈ
ਓਹਨਾਂ ਰੋਦੀਆਂ ਤਾਈਂ ਛੁਡਾ ਲਈਏ ਤੇਗ ਵਿਚ ਮੈਦਾਨ ਦੇ ਵਾਹ ਭਾਈ
ਗਿਲਜੇ ਕਹਿਣਗੇ ਜਾਕੇ ਦੇਸ਼ ਅੰਦਰ ਇਕ ਦੂਸਰੇ ਤਾਈਂ ਸੁਣਾ ਭਾਈ

ਹਿੰਦ ਵਿਚ ਨਾ ਸੂਰਮਾ ਰਿਹਾ ਕੋਈ ਤਾਹਨਾ ਰਹੇਗਾ ਇਹ ਸਦਾ ਭਾਈ
ਬੱਚੇ ਬੱਚੀਆਂ ਹਿੰਦ ਦੇ ਖਾਲਸਾ ਜੀ ਵਿਕਣ ਕਾਬਲ ਦੇ ਵਿਚ ਜਾ ਭਾਈ
ਏਸ ਜਿੰਦਗੀ ਤੋਂ ਮਰ ਜਾਣਾ ਚੰਗਾ ਬਹਿਣਾ ਨੰਗ ਨਮੂਜ਼ ਗੁਵਾ ਭਾਈ
ਧਾਰੋ ਹਿੰਮਤ ਹੁਣ ਹੀ ਕੂਚ ਕਰੋ ਘੇਰਾ ਲਵੋ ਦੁਰਾਨੀ ਨੂੰ ਪਾ ਭਾਈ
ਬੰਦਾਂ ਲਵੋ ਛੁਡਵਾ ਕਰਤਾਰ ਸਿੰਘਾ ਸ਼ਾਹ ਲੰਘ ਨ ਜਾਇ ਦਰਿਆ ਭਾਈ

ਦਰਿਆ ਦੇ ਉਰਾਰ ਤੇ ਪਾਰ ਸਿੰਘਾਂ ਨੇ ਦੁਰਾਨੀਆਂ ਤੇ ਧਾਵਾ ਕਰਨਾ

ਕੁਝ ਫੌਜ ਉਰਾਰ ਤੇ ਪਾਰ ਹੈਸੀ ਸਿੰਘਾਂ ਜਾਇ ਖੰਡਾ ਖੜਕਾਇ ਦਿਤਾ
ਪਏ ਚਾਰ ਚੁਫੇਰਿਓਂ ਕਰ ਹੱਲਾ ਰੌਲਾ ਲਸ਼ਕਰਾਂ ਦੇ ਵਿਚ ਪਾਇ ਦਿਤਾ
ਅਜੇ ਕੈਦੀ ਉਰਾਰ ਹੀ ਪਏ ਹੈਸਨ ਓਧਰ ਖਾਲਸੇ ਰੁਖ ਝੁਕਾਇ ਦਿਤਾ
ਰਾਖੀ ਫੌਜ ਤਾਈਂ ਤੇਗਾਂ ਮਾਰਕੇ ਜੀ ਵਿਚ ਪਲਾਂ ਦੇ ਕਰ ਸਫਾਇ ਦਿਤਾ
ਬੰਦਾਂ ਖੋਹਕੇ ਕਠੀਆਂ ਕਰ ਲਈਆਂ ਪਹਿਲਾਂ ਉਨ੍ਹਾਂ ਨੂੰ ਪਿਛ੍ਹਾਂ ਚਲਾਇ ਦਿਤਾ
ਬਾਦਸ਼ਾਹ ਪਾਰੋਂ ਫੇਰ ਪਿਛਾਂਹ ਆਇਆ ਪਰ ਸਿੰਘਾਂ ਨੇ ਮਾਰ ਭਜਾਇ ਦਿਤਾ
ਦੋ ਵਾਰ ਉਰਾਰ ਤੇ ਪਾਰ ਹੋਯਾ ਸ਼ਾਹ ਖਾਲਸੇ ਨੇ ਘਬਰਾਇ ਦਿਤਾ
ਪਈ ਹਫੜਾ ਦਫੜੀ ਲਸ਼ਕਰਾਂ ਨੂੰ ਬਹੁਤ ਮਾਲ ਅਸਬਾਬ ਡੁਬਾਇ ਦਿਤਾ
ਤੋਪਖਾਨਾਂ ਭੀ ਵਿਚ ਹੀ ਰਹਿ ਗਿਆ ਅੰਤ ਬਾਦਸ਼ਾਹ ਹੌਸਲਾ ਢਾਹਿ ਦਿਤਾ
ਛੱਡ ਮਾਲ ਅਸਬਾਬ ਨੂੰ ਕੂਚ ਕੀਤਾ ਸਿੰਘਾਂ ਲਸ਼ਕਰ ਮਾਰ ਖਪਾਇ ਦਿਤਾ
ਪਿਛੋਂ ਸਾਂਭ ਲਿਆ ਅਸਬਾਬ ਸਾਰਾ ਬਾਦਸ਼ਾਹ ਦੇ ਤਾਈਂ ਹਰਾਇ ਦਿਤਾ
ਪੰਥ ਨਾਲ ਦੁਰਾਨੀ ਦੇ ਬੁਰੀ ਕੀਤੀ ਹਥ ਕੰਨਾਂ ਦੇ ਤਾਈਂ ਲੁਵਾਇ ਦਿਤਾ
ਸਰ ਬੁਲੰਦ ਨੂੰ ਬਾਦਸ਼ਾਹ ਛਡ ਪਿਛੇ ਘੋੜਾ ਕਾਬਲ ਵਲ ਚਲਾਇ ਦਿਤਾ
ਏਸੇ ਆਖਰੀ ਵਾਰ ਕਰਤਾਰ ਸਿੰਘਾ ਚਾ ਸ਼ਾਹ ਦਾ ਖਾਲਸੇ ਲਾਹਿ ਦਿਤਾ

ਵਾਕ ਕਵੀ

ਹੱਲਾ ਮਾਰਯਾ ਖਾਲਸੇ ਬੜਾ ਭਾਰੀ ਬਾਦਸ਼ਾਹ ਦੇ ਤਾਈਂ ਭਜਾਯਾ ਸੀ
ਲੁਟ ਲਿਆ ਸਾਮਾਨ ਹਥਯਾਰ ਸਾਰਾ ਜੋਰ ਤੇਗ ਦਾ ਖੂਬ ਦਿਖਾਯਾ ਸੀ
ਭਾਵੇਂ ਸਿੰਘ ਭੀ ਬਹੁਤ ਸ਼ਹੀਦ ਹੋ ਗਏ ਬੜਾ ਪਰਉਪਕਾਰ ਕਮਾਯਾ ਸੀ
ਬੰਦਾਂ ਵੀਹ ਹਜ਼ਾਰ ਤੋਂ ਵਧ ਹੈਸਨ ਸਿੰਘਾਂ ਜਿੰਨਾਂ ਦੇ ਤਾਈਂ ਛੁਡਾਯਾ ਸੀ

ਡੇਰਾ ਹਟਕੇ ਖਾਲਸੇ ਲਾਇ ਦਿਤਾ ਜੋ ੦ ਮਿਲਿਆ ਛਕ ਛਕਾਯਾ ਸੀ
ਦੂਜੇ ਦਿਨ ਸਿੰਘਾਂ ਓਥੋਂ ਕੂਚ ਕੀਤਾ ਖਰਚ ਕੈਦੀਆਂ ਤਾਈਂ ਦਿਵਾਯਾ ਸੀ
ਜਥਾ ਦੇਕੇ ਸਿੰਘਾਂ ਦਾ ਨਾਲ ਉਹਨਾਂ ਥਾਂ ਥਾਂ ਸਭ ਤਾਈਂ ਪਚਾਯਾ ਸੀ
ਫਤਹ ਪਾਕੇ ਭਾਰੀ ਕਰਤਾਰ ਸਿੰਘ ਡੇਰਾ ਅੰਮ੍ਰਿਤਸਰ ਆ ਲਾਯਾ ਸੀ

ਤਥਾ

ਨੌ ਵਾਰੀ ਦੁਰਾਨੀ ਨੇ ਕਰੇ ਹੱਲੇ ਗਿਲਜੇ ਦੇਸ ਅੰਦਰ ਲੁਟ ਪਾਂਦੇ ਰਹੇ
ਮਾਰ ਸਾਰਾ ਪੰਜਾਬ ਬਰਬਾਦ ਕੀਤਾ ਹਿੰਦ ਤਾਈਂ ਭੀ ਚਣੇ ਚਬਾਂਦੇ ਰਹੇ
ਚੜ੍ਹਦੇ ਕਾਬਲੋਂ ਗਿਲਜੇ ਮਾਰ ਧੌਂਸੇ ਸਿਧੇ ਮਥਰਾ ਦੇ ਤਕ ਜਾਂਦੇ ਰਹੇ
ਬਾਦਸ਼ਾਹ ਅਮੀਰ ਤੇ ਖਾਨਜਾਦੇ ਡਰਦੇ ਸਾਰੇ ਹੀ ਸਿਰ ਝੁਕਾਂਵਦੇ ਰਹੇ
ਹਰ ਵਾਰ ਹੀ ਦੇਸ ਬਰਬਾਦ ਕਰਕੇ ਮਾਲ ਕਢ ਕਰੋੜਾਂ ਲੈ ਜਾਂਦੇ ਰਹੇ
ਤਵੇ ਛੱਡੇ ਨੀ ਉਤੇ ਚੁਲਿਆਂ ਦੇ ਅਹੀ ਲੁਟ ਦੁਰਾਨੀ ਮਚਾਂਦੇ ਰਹੇ
ਧੀਆਂ ਭੈਣਾਂ ਤੇ ਨਾਰਾਂ ਹਜ਼ਾਰਾਂ ਫੜਕੇ ਲੈ ਜਾਂਦੇ ਰਹੇ, ਪੱਤਾਂ ਗੁਵਾਂਦੇ ਰਹੇ
ਪਰ ਕਦੇ ਨ ਕਿਸੇ ਨੇ ਕਿੰਦ ਖਾਧੀ ਸ਼ਰਮਾਂ ਵੇਚਕੇ ਹੰਝੂ ਵਹਾਂਦੇ ਰਹੇ
ਸਾਰੇ ਹਿੰਦ ਵਿਚੋਂ ਕੇਵਲ ਸਿੰਘ ਹੀ ਸਨ ਹਰ ਵਾਰ ਆਢਾ ਪੱਕਾ ਲਾਂਦੇ ਰਹੇ
ਲੁਟ ਦੇਸ ਨੂੰ ਸ਼ਾਹ ਜਾਂ ਪਿਛਾਂ ਮੁੜਦਾ ਸਿੰਘ ਓਸ ਤੇ ਲੁਟ ਮਚਾਂਦੇ ਰਹੇ
ਤੇਗਾਂ ਮਾਰਕੇ ਵਿਚ ਮੈਦਾਨ ਅੜ ਕੇ ਹਰ ਵਾਰ ਹੀ ਬੰਦਾਂ ਛੁਡਾਂਦੇ ਰਹੇ
ਗਿਲਜੇ ਦੇਸ ਦਾ ਸੱਤਯਾ ਨਾਸ ਕਰਦੇ ਪਰ ਸਿੰਘ ਆ ਵਿਚ ਬਚਾਂਦੇ ਰਹੇ
ਰਾਖੇ ਧਰਮ ਤੇ ਦੇਸ ਦੇ ਹੋ ਕਰਕੇ ਸਿੰਘ ਬੀਰਤਾ ਬੜੀ ਦਿਖਾਂਦੇ ਰਹੇ
ਇਹ ਝੂਠ ਨਹੀਂ ਮੂਲ ਕਰਤਾਰ ਸਿੰਘਾ, ਸਿੰਘ ਪਰਉਪਕਾਰ ਕਮਾਂਦੇ ਰਹੇ

ਅਹਿਮਦਸ਼ਾਹ

ਭੁਖਾਮਾਯਾਦਾ ਇਹ ਅਹਿਮਦਸ਼ਾਹ ਹੈਸੀ ਇਹਨੂੰ ਹਿਰਸ ਨੇ ਸੀ ਜਾਲ ਪਾ ਛਡੇ
ਢਿੱਡ ਭਰਿਆ ਨ ਸਾਰੀ ਉਮਰ ਇਹਦਾ ਲੱਖਾਂ ਮਾਰ ਇਸ ਜੀਵ ਖਪਾ ਛਡੇ
ਏਸ ਦੇਸ ਪੰਜਾਬ ਦਾ ਨਾਸ ਕੀਤਾ ਲੁਟ ਲੋਕ ਬਰਬਾਦ ਕਰਾ ਛਡੇ

੦ਪੰਥ ਪਰਕਾਸ ਵਿਚ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਸਿੰਘਾਂ ਨੇ ਦੁਰਾਨੀਆ ਦੀਆਂ ਪੱਕੀਆਂ ਦੇਗਾਂ-ਜਿਹੜੀਆਂ ਕਿ ਉਹ ਛਡਕੇ ਨਠ ਗਏ ਸਨ-ਕਿਰਪਾਨ ਭੇਟ ਕਰਕੇ ਛਕ ਲਈਆ।

ਪੈਸਾ ਛਡਯਾ ਨ ਪਲੇ ਕਿਸੇ ਦੇ ਸੀ ਤਵੇ ਮਿੱਟੀ ਦੇ ਘਰੀਂ ਚੜ੍ਹਾ ਛਡੇ
ਪਿੰਡ ਸੈਂਕੜੇ ਬੇ ਚਰਾਗ ਕਰ ਕੇ ਸ਼ਕਲਾਂ ਥੇਹਾਂ ਦੀ ਖਾਸ ਬਣਾ ਛਡੇ
ਕਈ ਕਰੋੜਾਂ ਰੁਪੈਯਾਂ ਦੇ ਲੈ ਗਿਆ ਹੂੰਝੇ ਦਿੱਲੀ ਦੇ ਵਿਚ ਫਿਰਾ ਛਡੇ
ਗਹਿਣਾ ਕਪੜਾ ਨਕਦੀ ਰਿਹਾ ਕੋਈ ਨ ਲੋਕ ਕਰ ਕੰਗਾਲ ਬੈਠਾ ਛਡੇ
ਇਹ ਕਹਾਵਤ ਠੀਕ ਕਰਤਾਰ ਸਿੰਘਾ ਹੈਸਨ ਵਧਕੇ ਜ਼ੁਲਮ ਕਮਾ ਛਡੇ

ੋ ਕਹਾਵਤ ੦

ਖਾਧਾ ਪੀਤਾ ਲਾਹੇ ਦਾ
ਰਹਿੰਦਾ ਅਹਿਮਦ ਸ਼ਾਹ ਦਾ ॥

# ਸਿੰਘਾਂ ਨੇ ਦੇਸ਼ ਮਲਣਾ

ਅਹਿਮਦਸ਼ਾਹ ਗਿਆ ਬਤੁਤਾ ਤੰਗ ਹੋਕੇ ਲਿਆਸਿੰਘਾਂ ਨੇ ਦੇਸ ਸੰਭਾਰ ਭਾਈ
ਪਿਛੇ ਲਿਖ ਆਯਾ ਜਿਵੇਂ ਵੰਡ ਹੋਈ ਕਬਜ਼ਾ ਆਪੋ ਆਪਣਾ ਡਾਰ ਭਾਈ
ਲੈਕੇ ਜਮਨਾ ਤੋਂ ਅਟਕ ਤੱਕ ਸਾਰੇ ਧੱਕ ਹਾਕਮਾਂ ਤਾਈਂ ਨਿਕਾਰ ਭਾਈ
ਫਤਹ ਖਾਂ ਲਾਹੌਰ ਤੋਂ ਕੱਢ ਦਿਤਾ ਮਿਸਲ ਭੰਗੀਆਂ ਹੋ ਜੋਰਦਾਰ ਭਾਈ
ਸ਼ੁਜ਼ਾਂ ਖਾਨਤੋਂ ਜਾ ਮੁਸਲਮਾਨ ਖੋਹਯਾ ਮੁਲਕ ਸਾਂਭਯਾ ਜੋਰ ਤਲਵਾਰ ਭਾਈ
ਗੁੱਜਰ ਸਿੰਘ ਤੇ ਚੜਤ ਸਿੰਘ ਨੇ ਜਾ ਜੋਰ ਪਾ ਰੁਹਤਾਸ ਤੇ ਭਾਰ ਭਾਈ
ਸਰ ਬੁਲੰਦ ਖਾਨ ਮਾਰ ਮੈਦਾਨ ਅੰਦਰ ਕੀਤਾ ਕਬਜਾ ਕਿਲੇ ਤੇ ਸਾਰ ਭਾਈ
ਸਾਂਭ ਲਈ ਸਿੰਘਾ ਜਾ ਸਰਾ ਇਕਾਲਾ ਕਜਲ ਬਾਸ ਕੰਢੇ ਕਰ ਖੁਵਾਰ ਭਾਈ
ਸਾਰੇ ਅਟਕੋਂ ਲੈ ਮੁਲਤਾਨ ਤੋੜੀ ਸਿੰਘਾ ਮੱਲਯਾ ਦੇਸ਼ ਵਿਚਾਰ ਭਾਈ
ਹਾਕਮ ਸਿੰਘਾ ਦੀ ਰਈਯਤ ਬਣ ਸਾਰੇ ਜੋਰ ਆਪਣੇ ਸਭ ਵਿਸਾਰ ਭਾਈ
ਝੰਡਾ ਖਾਲਸੇ ਦਾ ਸਾਰੇ ਝੁਲ ਗਿਆ ਮੁਲਕ ਮੁਲਕ ਮੱਲ ਬੈਠੇ ਸਰਦਾਰ ਭਾਈ
ਦਿੱਲੀ ਢਿੱਲੀ ਹੋ ਗਈ ਕਰਤਾਰ ਸਿੰਘਾ ਬੈਠਾ ਕਾਬਲਟੱਕਰਾ ਮਾਰ ਭਾਈ

ਰਾਜ ਖਾਲਸੇ ਦਾ ਹੋਯਾ ਦੇਸ ਅੰਦਰ ਹਾਕਰ ਛਿਪਕੇ ਝਟ ਲੰਘਾਨ ਲਗੇ
ਬੈਠੇ ਖਾਨ ਅਮੀਰ ਅਧੀਨ ਹੋਕੇ ਸਿੰਘ ਦੇਸ ਤੇ ਹੁਕਮ ਚਲਾਨ ਲਗੇ
ਕਾਜ਼ੀ ਮੁਲਾਂ ਭੀ ਬੈਠ ਗਏ ਕੁੰਜ ਤੰਬੇ ਠਾਣੇ ਜ਼ੁਲਮ ਦੇ ਮੂੰਹ ਛੁਪਾਨ ਲਗੇ
ਜ਼ਾਲਮ ਜਬਰੀ ਜਾਬਰ ਕਰਨ ਵਾਲੇ ਆਪ ਡਰ ਕੇ ਝਟ ਟਪਾਨ ਲਗੇ
ਲੁਟਾਂ ਭਾਜੜਾਂ ਦੇਸ਼ ਦੇਸ਼ ਤੋਂ ਦੂਰ ਹੋਈਆਂ ਸਿੰਘ ਧਰਮ ਦਾਰਾਜ ਕਮਾਨ ਲਗੇ
ਆਈ ਹੋਸ਼ ਫਿਰ ਹਿੰਦੂਆਂ ਦੁਖੀਆਂ ਨੂੰ ਸੰਖ ਮੰਦਰਾਂ ਵਿਚ ਵਜਾਨ ਲਗੇ
ਬਹੂ ਬੇਟੀਆਂ ਨੂੰ ਕੋਈ ਖੋਹੰਵਦਾ ਨ ਡਾਕੂ ਚੋਰ ਸਾਰੇ ਗਮ ਖਾਨ ਲਗੇ
ਲਗੇ ਹੋਣ ਵਪਾਰ ਫਿਰ ਦੇਸ ਅੰਦਰ ਵਿਆਹ ਸ਼ਾਦੀਆਂ ਲੋਕ ਕਰਾਨ ਲਗੇ
ਮੁਸਲਮਾਨ ਹਿੰਦੂ ਸਾਰੇ ਸੁਖੀ ਹੋਏ ਰਲ ਮਿਲਕੇ ਕਰਨ ਗੁਜ਼ਰਾਨ ਲਗੇ
ਹੋਯਾ ਅਮਨ ਕੁਝ ਅਣਕਰਤਾਰ ਸਿੰਘ ਲੋਕ ਥਾਉਂ ਥਾਂ ਖੁਸ਼ੀ ਮਨਾਨ ਲਗੇ

# ਤੈਮੂਰ ਬਾਦਸ਼ਾਹ

ਅਬਦਾਲੀ ਬੀਮਾਰ ਹੋ*ਮਰ ਗਿਆ ਛਡ ਗਿਆ ਉਹ ਪਏ ਸਾਮਾਨ ਸਾਰੇ
ਦੁਖ ਦੇਕੇ ਰੱਬ ਦਿਆਂ ਬੰਦਿਆਂ ਨੂੰ ਕਠੇ ਕੀਤੇ ਖਜ਼ਾਨੇ ਮਹਾਨ ਸਾਰੇ
ਜਾਂਦੀ ਵਾਰ ਨ ਕੁਝ ਭੀ ਨਾਲ ਖੜਯਾ ਪਏ ਰਹੇ ਉਹ ਮਹੱਲ ਪਛਾਨ ਸਾਰੇ
ਪਿਛੇ ਓਸਦੇ ਬੇਟਾ ਤੈਮੂਰ ਸ਼ਾਹ ਜੋ ਤਖਤ ਮਲ ਹੋਯਾ ਹੁਕਮਰਾਨ ਸਾਰੇ
ਤਖਤ ਤਾਜ ਉਤੇ ਝਗੜੇ ਬਹੇ ਆਖਰ ਲਏ ਸਮਟ ਸੁਜਾਨ ਸਾਰੇ
ਬਰਸ ਤਿੰਨ ਬੀਤੇ ਕਰਤਾਰ ਸਿੰਘਾ ਦਿਤਾ ਓਸਨੇ ਫੇਰ ਧਿਆਨ ਸਾਰੇ

ਤੈਮੂਰ ਬਾਦਸ਼ਾਹ ਦੀ ਚੜ੍ਹਾਈ [ਪਹਿਲਾ ਹਮਲਾ]

ਸਿੰਘਾਂ ਦੇਸ ਪੰਜਾਬ ਦਾ ਮਲ ਲਿਆ ਜਾ ਹਾਕਮਾਂ ਹਾਲ ਸੁਣਾਇ ਭਾਈ
ਵਿਹਲੇ ਹੁੰਦਿਆਂ ਸਾਰ ਹੀ ਝਗੜਯਾਂ ਤੋਂ ਸ਼ਾਹ ਤੈਮੂਰ ਖਿਆਲ ਦੁੜਾਇ ਭਾਈ
ਇਹ ਬੜਾ ਦਲੇਰ ਲੜਾਕਾ ਹੈਸੀ ਫੌਜ ਤੁਰਤ ਤਯਾਰ ਕਰਾਇ ਭਾਈ
ਲੈ ਕੇ ਲਖ ਗਿਲਜਾ ਕਰਤਾਰ ਸਿੰਘਾਂ ਕੂਚ ਵਲ ਪੰਜਾਬ ਬੁਲਾਇ ਭਾਈ

*੧੭੭੩ ਈਸਵੀ ਤਥਾ ੧੮੧੦ ਬਿਕ੍ਰਮੀ ਨੂੰ ਮਰਗਾਓ ਸ਼ਹਿਰ ਵਿਚ

## ਹਾਜੀ ਅਲੀ ਮੁਹੰਮਦ ਦਾ ਕਤਲ

ਅਠਾਰਾਂ ਸੌ ਦਾ ਚੌਤੀਆਂ ਸਾਲ ਹੈਸੀ ਚੜ੍ਹ ਸ਼ਾਹ ਤੈਮੂਰ ਜਦ ਧਾਂਵਦਾ ਏ
ਇਕ ਲਖ ਪੈਦਲ ਅਸਵਾਰ ਲੈਕੇ ਡੇਰੇ ਬਾਹਰ ਪਸ਼ੌਰ ਤੋਂ ਲਾਂਵਦਾ ਏ
ਹਾਜੀ ਅਲੀ ਮੁਹੰਮਦ ਨੂੰ ਖਤ ਦੇਕੇ ਤੁਰਤ ਵਲ ਲਾਹੌਰ ਦੁੜਾਂਵਦਾ ਏ
ਗੰਡਾਸਿੰਘ ਦੇ ਵਿਚ ਦਰਬਾਰ ਆਕੇ ਉਹ ਵਕੀਲ ਇਉਂ ਪੜ੍ਹ ਸੁਨਾਵਦਾ ਏ
ਜੇਕਰ ਵਿਚ ਲਾਹੌਰ ਦੇ ਰਹਿਣਾ ਚਾਹੋ ਬਾਦਸ਼ਾਹ ਇਹ ਫੈਸਲਾ ਚਾਂਹਵਦਾ ਏ
ਤਾਬੇਦਾਰ ਦਾ ਲਿਖਕੇ ਇਹੋ ਪਟਾ ਨਾਲੇ ਮੰਨ ਜੋ ਈਨ ਠਹਿਰਾਂਵਦਾ ਏ
ਟਕੇ ਸਾਲ ਦੇ ਭੇਜਯਾ ਕਰੋ ਕਾਬਲ ਮੇਲ ਰਖਣਾ ਜੇਕਰ ਭਾਂਵਦਾ ਏ
ਜੇ ਨਹੀਂ ਮਨਜ਼ੂਰ ਤਾਂ ਫੌਜ ਭਾਰੀ ਬਾਦਸ਼ਾਹ ਤੈਮੂਰ ਲਈ ਆਂਵਦਾ ਏ
ਗੁਰੂ ਦੇਵੇਗਾ ਰਾਜ ਤਾਂ ਲੈ ਲਾਂਗੇ ਕਿਉਂ ਸ਼ਾਹ ਸੁਨੇਹੇ ਪੁਚਾਂਵਦਾ ਏ
ਤਾਬੇਦਾਰੀ ਨਾ ਕਿਸੇ ਦੀ ਪੰਥ ਮੰਨੇ ਜਿਹੜਾ ਆਸ ਅਕਾਲ ਰਖਾਂਵਦਾ ਏ
ਰਾਜ ਲਵਾਂਗੇ ਜੋਰ ਤਲਵਾਰ ਸਦਾ ਗੱਲ ਸੁਣ ਵਕੀਲ ਖੁਨਸਾਂਵਦਾ ਏ
ਕੁਝ ਸਖਤਾ ਅਗੋਂ ਜਵਾਬ ਦਿੱਤਾ ਸਿੰਘਾਂ ਤਾਈਂ ਕਰੋਧ ਚੜਾਂਵਦਾ ਏ
ਝੰਡਾ ਸਿੰਘ ਭੀ ਸੁਣਕੇ ਜਰਯਾ ਨਾ ਤੁਰਤ ਕਤਲ ਵਕੀਲ ਕਰਾਂਵਦਾ ਏ
ਰਾਜਨੀਤ ਦੇ ਉਲਟ ਕਰਤਾਰ ਸਿੰਘਾ ਬੁਰਾ ਕਰਮ ਸਰਦਾਰ ਕਮਾਂਵਦਾ ਏ

## ਬਾਦਸ਼ਾਹ ਤੈਮੂਰ

ਹੋਈ ਖਬਰ ਤੈਮੂਰ ਨੂੰ ਜਿਸ ਵੇਲੇ ਓਸੇ ਵਕਤ ਉਹ ਹੁਕਮ ਚੜ੍ਹਾਇ ਦੇਂਦਾ
ਹੈਨੀ ਖਾਂ ਨੂੰ ਦੇਇਕੇ ਫੌਜ ਭਾਰੀ ਮਾਰੋ ਜਾਇ ਮੁਲਤਾਨ ਸੁਨਾਇ ਦੇਂਦਾ
ਹੈਨੀ ਖਾਂ ਬੇ ਦਲ ਜੱਰਾਰ ਭਾਰਾ ਕੂਚ ਵਲ ਮੁਲਤਾਨ ਬੁਲਾਇ ਦੇਂਦਾ
ਮਾਰੋਮਾਰ ਕਰਦਾ ਓਥੇ ਜਾਇ ਪੁਜਾ ਨਾਲ ਖਾਲਸੇ ਦੇ ਜੰਗ ਪਾਇ ਦੇਂਦਾ
ਸਿੰਘਾਂ ਚਿਪਕੇ ਉਸ ਥਾਂ ਤੇਗ ਵਾਹੀ ਸ਼ਾਹ ਦਲ ਆ ਹੌਂਸਲਾ ਢਾਇ ਦੇਂਦਾ
ਪੈਰ ਉਖੜੇ ਰਣੋਂ ਦੁਰਾਣੀਆਂ ਦੇ ਡਰ ਤੇਗ ਦਾ ਰਿਦਾ ਕੰਬਾਇ ਦੇਂਦਾ
ਗੰਡਾ ਸਿੰਘ ਭੰਗੀ ਸਰਦਾਰ ਓਥੇ ਹੈਨੀ ਖਾਂ ਜਕੜ ਬਹਾਇ ਦੇਂਦਾ
ਮੁਸ਼ਕਾਂ ਬੰਨ੍ਹਕੇ ਅੰਤ ਕਰਤਾਰ ਸਿੰਘਾ ਧਰ ਤੋਪ ਦੇ ਅਗੇ ਉਡਾਇ ਦੇਂਦਾ

ਤਥਾ

†ਏਸੇਸਾਲ ਸਿਆਲਨੂੰ ਫੇਰ ਸ਼ਾਹ ਨੇ ਫੌਜਾਂ ਉਤੇ ਮੁਲਤਾਨ ਝੁਕਾਈਆਂ ਸਨ
ਜੰਗੀ ਖਾਂ ਨੂੰ ਫੌਜ ਦਾ ਕਰ ਬਖਸ਼ੀ ਤੋਪਾਂ ਭਾਰੀਆਂ ਨਾਲ ਚਲਾਈਆਂ ਸਨ
ਚੜ੍ਹਯਾ ਠਾਰਾਂਹਜ਼ਾਰ ਜਵਾਨ ਜੰਗੀ ਪਈਆਂ ਦੇਸ਼ ਦੇ ਵਿਚ ਦੁਹਾਈਆਂ ਸਨ
ਯੂਸਫਜਈ, ਦੁਰਾਨੀਆਂ ਕਜਲਬਾਸ਼ਾਂ ਰਲ ਮੁਗਲਾਂ ਜਲੀਆਂ ਪਾਈਆਂ ਸਨ
ਜੰਗੀ ਖਾਂ ਕਮਾਲਜਈ ਹੋਯਾ ਮੋਹਰੇ ਬਹਾਦਰ ਖਾਂ ਹੋਰਾਂ ਵਾਗਾਂ ਚਾਈਆਂ ਸਨ
ਹੌਲੀ ਹੌਲੀ ਮੁਲਤਾਨ ਸਭਪਹੁੰਚ ਗਏ ਰਾਹੀਂ ਕੀਤੀਆਂ ਲੁਟ ਤਬਾਹੀਆਂ ਸਨ
ਓਧਰ ਸਿੰਘ ਭੀ ਜੰਗ ਦੇ ਮੱਛ ਭਾਰੇ ਉਤੇ ਤਲੀਆਂ ਜਿੰਦਾਂ ਟਿਕਾਈਆਂ ਸਨ
ਲਥੇ ਸੂਰਮੇ ਵਿਚ ਮੈਦਾਨ ਆਇ ਡਰ ਪਾਜੀਆਂ ਜ਼ਿੰਦਾ ਛੁਪਾਈਆਂ ਸਨ
ਮੀਂਹ ਗੋਲੀਆ ਦਾ ਸ਼ੁਰੂ ਹੋਇ ਗਿਆ ਅਗੇ ਯੋਧਯਾਂ ਨੇ ਹਿਕਾਂ ਡਾਹੀਆਂ ਸਨ
ਚਲਣਬਰਛੀਆਂ ਨੇਜੇਤੇ ਬਾਂਘਬਚ ਜਾਨਾਲੁਛਦੀਆਂਪਈਆ ਤਿਹਾਈਆਂ ਸਨ
ਦੋਨਾ ਦਲ ਗੋਲੇ ਮਾਰਨ ਤੋਪਖਾਨੇ ਦੋਹਾਂ ਸਿਰਾ ਤੋਂ ਬਿਨਾ ਤੜਫਾਹੀਆਂ ਸਨ
ਹਥੋਂ ਪਾਈ ਹੋ ਸੂਰਮੇਂ ਜੂਝ ਰਹੇ ਰਜ ਰਜ ਕੇ ਸਧਰਾਂ ਲਾਹੀਆਂ ਸਨ
ਕਿਤੇ ਸਿਰ ਕਟੇ ਧੜ ਬਾਹ ਕਿਧਰੇ ਦਿਹਾ ਖਾਕ ਦੇ ਵਿਚ ਰੁਲਾਈਆਂ ਸਨ
ਕੜਾਕਾੜ ਦੀ ਪਈ ਆਵਾਜ਼ ਹੋਵੇ ਧੂੜਾਂ ਚੜ੍ਹ ਆਕਾਸ਼ ਤੇ ਛਾਈਆਂ ਸਨ
ਸਮੇਂ ਧਾਰਯਾ ਰੂਪ ਡਰਾਵਣਾ ਸੀ ਭੁਜਾਂ ਕਾਲ ਭਗਵਾਨ ਫੈਲਾਈਆਂ ਸਨ
ਘੋੜੇ ਬੈਲ ਟਟੂਬੇਸ਼ੁਮਾਰ ਹੋਏ ਘੜੀਆ ਕਹਿਰਦੀਆਂ ਬੁਰੀਆ ਆਈਆਂ ਸਨ
ਸਿੰਘ ਤਿੰਨ ਹਜ਼ਾਰ ਸ਼ਹੀਦ ਹੋਯਾ ਜਿਨ੍ਹਾਂ ਧਰਮ ਤੇ ਜ਼ਿੰਦਾ ਘੁਮੀਆਂ ਸਨ
ਦੋ ਹਜ਼ਾਰ ਦਰਯਾ ਦੀ ਭੇਟ ਹੋਏ ਭੈੜੀ ਰਾਵੀ ਨੇ ਜਿੰਦਾਂ ਖਪਾਈਆਂ ਸਨ
ਬਾਕੀ ਭਜ ਗਏ ਛਡ ਮੈਦਾਨ ਤਾਈਂ ਸੋਚਾ ਹੋਰ ਹੀ ਕੁਝ ਸੁਚਾਈਆਂ ਸਨ
ਹੋਯਾ ਬੜਾ ਨੁਕਸਾਨ ਕਰਤਾਰ ਸਿੰਘਾ ਜਿੰਦਾ ਕਾਲ ਬੇਅੰਤ ਚਬਾਈਆਂ ਸਨ

ਤਥਾ

ਜਿਹੜੇ ਸਿੰਘ ਸ਼ਹੀਦ ਮੈਦਾਨ ਹੋਏ ਤੇਗਾਂ ਮਾਰਕੇ ਧਰਮ ਦੀ ਆਨ ਦੇ ਲਈ
ਸਿਰ ਓਹਨਾਂ ਦੇ ਜੈਨ ਖਾਂ ਵਢ ਲਏ ਕੋਈ ਔਹਦਾ ਤੈਮੂਰ ਤੋਂ ਪਾਨ ਦੇ ਲਈ

†ਸੰਨ ੧੭੭੭, ੧੮੩੪ ਬਿਕ੍ਰਮੀ ਦੇ ਵਿਚ।

ਸਾਰੇ ਊਠਾਂ ਦੇ ਉਤੇ ਲਦਵਾਇ ਲਏ ਲੈ ਗਿਆ ਲਾਹੌਰ ਦਿਖਾਨ ਦੇ ਲਈ
ਜਾਕੇ ਸਾਰੇ ਤੈਮੂਰ ਦੇ ਪੇਸ਼ ਕੀਤੇ ਓਹਦੇ ਦਿਲ ਨੂੰ ਖੁਸ਼ ਕਰਾਨ ਦੇ ਲਈ
ਵੇਖਲੋਕਾਂਉਤੇ ਛਾਯਾਰੋਹਬ ਭਾਰਾ ਤੋਹਫੇਆਇ ਕਈ ਸ਼ਾਹਿ ਦੁਰਾਨ ਦੇ ਲਈ
ਮੰਦੇ ਦੇਸ ਦੇ ਭਾਗ ਕਰਤਾਰ ਸਿੰਘਾ ਸਾਰੇ ਆਂਵਦੇ ਰੁਤ ਚੁਵਾਨ ਦੇ ਲਈ

### ਤੈਮੂਰ ਸ਼ਾਹ ਦੀ ਵਾਪਸੀ

ਤੀਹ ਹਜ਼ਾਰਗਿਲਜਾ ਲਾਯਾ ਮਗਰ ਸਿੰਘਾਂ ਵਿਚਦੇਸ ਭੁਚਾਲ ਸੀ ਆਇ ਰਿਹਾ
ਆਪ ਵਿਚ ਲਾਹੌਰ ਦੇ ਮਸਤ ਬੈਠਾ ਦੇਸ ਗਿਲਜਯਾਂ ਤੋਂ ਲੁਟਵਾਇ ਰਿਹਾ
੧ਕਿਲੇ ਵੀਹ ਬਣਵਾਇ ਸਰਹੰਦ ਉਤੇ ਬੜੇ ਕਰੜੇ ਪੈਰ ਜਮਾਇ ਰਿਹਾ
ਅੱਠ ਮਾਹ ਲਾਹੌਰ ਗੁਜ਼ਾਰ ਕਰਕੇ ਆਪ ਕਾਬਲ ਦੇ ਵਿਚ ਜਾਇ ਰਿਹਾ
ਜੰਗੀ ਖਾਂ ਸਣੇ ਫਤਹ ਖਾਂ ਪਿਛੇ ਹੁਕਮ ਵਿਚ ਪੰਜਾਬ ਕਮਾਇ ਰਿਹਾ
ਮੰਦੇ ਦੇਸ ਦੇ ਭਾਗ ਕਰਤਾਰ ਸਿੰਘਾ ਕਾਲ ਖਾਣ ਨੂੰ ਮੂੰਹ ਫੈਲਾਇ ਰਿਹਾ

### ਸਿੰਘਾਂ ਦਾ ਜੋਰ

ਚਲਾ ਗਿਆ ਤੈਮੂਰ ਪੰਜਾਬ ਵਿਚੋਂ ਸਿੰਘ ਜੰਗਲਾਂ ਨਿਕਲ ਆਇ ਮੁੜ ਕੇ
ਥਾਂ ਥਾਂ ਤੇ ਕਬਜੇ ਜਾਇ ਕੀਤੇ ਸੂਬੇ ਕਾਬਲੀ ਮਾਰ ਭਜਾਇ ਮੁੜ ਕੇ
ਝੰਡਾ ਸਿੰਘ ਨੇ ਦਾ ਮੁਲਤਾਨ ਮਾਰੀ ੦ਖਾਂ ਸੁਜਾਹ ਨੂੰ ਕਢਯਾ ਜਾਇ ਮੁੜ ਕੇ
ਫਤਹ ਖਾਂ ਤੇ ਜੰਗੀ ਖਾਂ ਤੰਗ ਪੈ ਕੇ ਗਏ ਕਾਬਲ ਵਾਂਗ ਉਠਾਇ ਮੁੜ ਕੇ
ਜੋਰ ਖਾਲਸੇ ਆ ਆਣ ਰਿਆ ਸਾਰੇ ਠਾਣੇ ਆਪਣੇ ਸਿੰਘਾ ਬੈਠਾਇ ਮੁੜ ਕੇ
ਗੁਸਾ ਖਾ ਤੈਮੂਰ ਕਰਤਾਰ ਸਿੰਘਾ ਚੜ੍ਹਯਾ ਵਾਰ ਦੂਜੀ ਰੋਹ ਵਧਾਇ ਮੁੜ ਕੇ

### ਚੇਤ ਅਠਾਰਾਂ ਸੌ ਚੌਤੀ [੧੮੩੪] ਨੂੰ ਤੈਮੂਰ ਨੇ ਫੇਰ ਹਮਲਾ ਕਰਨਾ

ਅਠਾਰਾਂ ਸੌ ਦਾ ਚੌਤੀਆਂ ਸਾਲ ਹੈਸੀ ਭਾਰੀ ਫੌਜ ਤੈਮੂਰ ਲੈ ਨਾਲ ਆਯਾ

---

੧ਸੁਲਤਾਨ ਗਖੜਾ ਦੇ। ੧ ਰੁਤਾਸ। ੩ ਪੱਧਰੀ ਰਾਜਪੂਤਾਂ ਦੀ। ੪ ਫਿਲ ਗਹੋੜੇ ਦ ਗੜੀ। ੫ ਬਾਗ ਪਿੰਡ ੬ ਗੜ੍ਹ ਮਖਜਾਲਾ ੭ ਕੁਸ਼ਕ ੮ ਖੜੰਪੇ ਦੇ ਦਰੇ ਉਤੇ ੯ ਕਹਿਣ ਮੈਦਾਨ ਸ਼ਾਹ ਦੇ ਚੋਹ ਪਾਸੇ ੧੦ ਕਹੂਣ ਦੇ ਪਰਗਣੇ ਵਿਚ ਪਖਖੀ ਘਾਟ ਉਤੇ ੧੧ ਮਕੜਾਛ ੧੨ ਜਬੀ ਦੇ ਪਹਾੜ ਉਤੇ ੧੩ ਲਾਵ ਦਾ ੧੪ ਲੰਮਣ ਦਾ ੧੫ ਮਸਾਣ ਦੇ ਦਰੇ ਤੇ ੧੬ ਮਾੜੀ ਦੇ ਦਰੇ ਤੇ ੧੭ ਕਛੀ ਦਾ ੫੮ ਦਾਉਦ ਖੇਤ ੧੯ ਰੱਖੜੀ ੨੦ ਮੁਲਤਾਨ।

੦ਇਹ ਸੁਜਾਹ ਖਾਂ ਸੂਬੇ ਮੁਸਫਰ ਖਾਂ ਦਾ ਬਾਪ ਸੀ ਜਿਸ ਮੁਜੱਫਰ ਖਾਂ ਨੇ ਮਹਾਰਾਜੇ ਰਣਜੀਤ ਸਿੰਘ ਨਾਲ ਬੜੇ ਜੰਗ ਕੀਤੇ ਸਨ।

ਲੰਘ ਦਰੇ ਬੋਲਾਨ ਤੋਂ ਸਿੰਧ ਰਸਤੇ ਮਾਰੋ ਮਾਰ ਕਰਦਾ ਤਿਖੀ ਚਾਲ ਆਯਾ
ਸਿੰਘ ਛਡ ਮੁਲਤਾਨ ਨੂੰ ਨਠ ਆਏ ਭਾ ਦੇਸ ਦੇ ਕਾਬਲੋਂ ਕਾਲ ਆਯਾ
ਖਾਂ ਸ਼ੁਜਾਹ ਨੂੰ ਕਰਕੇ ਫੇਰ ਸੂਬਾ ਤ ਬਹਾਵਲਪੁਰ ਉਤਾਲ ਆਯਾ
ਈਨ ਖਾਨ ਦੇ ਤਾਈਂ ਮਨਾਂ ਕਰਕੇ ਕਦਮ ਵਲ ਲਾਹੌਰ ਉਠਾਲ ਆਯਾ
ਸਿੰਘ ਛਡ ਲਾਹੌਰ ਨੂੰ ਹੋਏ ਲਾਂਭੇ ਚੰਗਾ ਵਬ ਸੀ ਹਥ ਸੁਖਾਲ ਆਯਾ
ਕਰ ਸੂਬਾਲਾਹੌਰਕਿਰਨ ਸ਼ਾਹਨੂੰ ਪਿਛ੍ਹਾਂ ਮੁੜਨ ਦਾ ਸ਼ਾਹ ਨੂੰ ਖਯਾਲ ਆਯਾ
ਗਿਆ ਵਲ ਰੁਤਾਸ ਕਰਤਾਰ ਸਿੰਘਾ ਪਿਛੋਂ ਦੇਸ ਦੇ ਵਿਚ ਭੁਚਾਲ ਆਯਾ

ਜਹ ਨ ਖਾਂ ਫੌਜਦਾਰ ਦੀ ਸਿਆਲਕੋਟ ਤੇ ਚੜ੍ਹਾਈ

ਖਾਂ ਜਹਾਨ ਨੂੰ ਸਿਪਾਹ ਸਲਾਰ ਕਰਕੇ ਤੈਮੂਰ ਇਹ ਹੁਕਮ ਸੁਨਾਇ ਗਿਆ
ਸਿੰਘ ਵਿਚ ਪੰਜਾਬ ਨਾ ਹੋਣ ਕੱਠੇ ਧਕੇ ਦੇਸ਼ ਵਿਚੋਂ ਫੁਰਮਾਇ ਗਿਆ
ਕੱਠੇ ਸਿੰਘ ਸਿਆਲਕੋਟ ਦੇ ਵਿਚ ਹੋਏ ਫੌਜ ਲੈਕੇ ਓਧਰੇ ਧਾਇ ਗਿਆ
ਅਤਾਉਲਾ ਤੇ ਫਤੇ ਮੁਹੰਮਦ ਤਾਈਂ ਅਤਾ ਮੁਹੰਮਦ ਨਾਲ ਰਲਾਇ ਗਿਆ
ਚੜ ਪਿਆ ਤੂਫਾਨ ਲਾਹੌਰ ਵਿਚੋਂ ਕਾਲ ਦੇਸ਼ ਦੇ ਭਾ ਦਾ ਆਇ ਗਿਆ
ਲੁਟਮਾਰ ਪਿੰਡਾਂ ਵਿਚ ਸ਼ੁਰੂ ਕੀਤੀ ਹੂੰਜਾ ਰਾਹਾਂ ਦੇ ਵਿਚ ਫਿਰਾਇ ਗਿਆ
ਬੁਰੇ ਦੇਸ ਦੇ ਭਾਗ ਕਰਤਾਰ ਸਿੰਘਾ ਸੁਖ ਉਕਾ ਹੀ ਮੂੰਹ ਛੁਪਾਇ ਗਿਆ

ਸਿੰਘਾਂ ਦੇ ਜਥੇ

ਸਯਾਲਕੋਟ ਸ਼ਹੀਦਾਂ ਦੀ ਮਿਸਲ ਹੈਸੀ ਜਥੇ ਹੋਰ ਭੀ ਨਾਲ ਪਛਾਨ ਭਾਈ
ਨੱਥਾਸਿੰਘਸ਼ਹੀਦਹਰਦਯਾਲਸਿੰਘ ਜੀ ਮੋਹਰੀ ਮਿਸਲ ਦੇਬੜੇ ਬਲਵਾਨ ਭਾਈ
ਧਯਾਨ ਸਿੰਘ ਅਤੇ ਮਾਨ ਸਿੰਘ ਦੋਵੇਂ ਤੇ ਬੁੰਦਾਲੀਆ ਸਿੰਘ ਦੀਵਾਨ ਭਾਈ
ਰਹਿਣਵਾਲਾ ਸੀ ਖਾਸ ਸੁਲਤਾਨ ਵਿੰਡ ਦਾ ਸ਼ਾਮ ਸਿੰਘ ਨਿਹੰਗਸੁਜਾਨ ਭਾਈ
ਨਾਹਰ ਸਿੰਘ ਵਰਯਾਮ ਸਿੰਘ ਹਠੀ ਭਾਰੇ ਮੇਹਰਸਿੰਘਅਜੀਤ ਸਿੰਘਮਾਨ ਭਾਈ
ਕਲਾਸਵਾਲੀਆਂ ਨਾਲਦੀਵਾਨਸਿੰਘ ਸੀਜੀਊਣਸਿੰਘ ਹੈਸੀ ਧਰਮਵਾਨ ਭਾਈ
ਕਈ ਹੋਰ ਸਰਦਾਰ ਭੀ ਰਲੇ ਆਕੇ ਧਰਮ ਯੁਧ ਦੇ ਜੋ ਚਾਹਵਾਨ ਭਾਈ
ਵੈਰੀ ! ਆਉਂਦਾ ਸੁਣ ਕਰਤਾਰ ਸਿੰਘਾ ਕੱਠਾ ਕਰਦੇ ਸਾਜ਼ ਸਾਮਾਨ ਭਾਈ

ਸਿੰਘਾਂ ਦਾ ਮੋਰਚਾ

ਸਿੰਘ ਅਠ ਹਜ਼ਾਰ ਕੁ ਹੋਯਾ ਕੱਠਾ ਬਾਬੇ ਫੇਰ ਅਰਦਾਸ ਸੁਧਾਂਵਦੇ ਨੇ
ਚਾਅ ਰਖਕੇ ਦਿਲ ਸ਼ਹੀਦੀਆਂ ਦੇ ਬਾਂਕੇ ਸੂਰਮੇ ਕੂਚ ਬੁਲਾਂਵਦੇ ਨੇ
ਚਾਰ ਕੋਹ ਸਿਆਲਕੋਟ ਤੋਂ ਹੋ ਅਗੇ ਕੰਢੇ ਐਕ ਦੇ ਪੈਰ ਜਮਾਂਵਦੇ ਨੇ
ਬੈਠੇ ਮੋਰਚੇ ਬੰਨ੍ਹ ਕਰਤਾਰ ਸਿੰਘਾ ਆਉਂਦੇ ਵੈਰੀ ਦਾ ਰਾਹ ਤਕਾਂਵਦੇ ਨੇ

ਗਿਲਜਿਆ ਦੀ ਫੌਜ

ਦੇਸ਼ ਲੁਟਦੇ ਕੁਟਦੇ ਉਹ ਜ਼ਾਲਿਮ ਨਾਸ ਪਿੰਡਾ ਦੇ ਪਿੰਡ ਕਰਾਦੇ ਆਏ
ਬਹੂ ਬੇਟੀਆਂ ਧਨ ਤੇ ਮਾਲ ਸਾਰੇ ਖੋਹ ਖਿਜ ਕੇ ਸ਼ੋਰ ਮਚਾਦੇ ਆਏ
ਪਿੰਡ ਫੂਕਦੇ ਕੂਕਦੇ ਐਲੀ ਅਕਬਰ ਵਿਚ ਰਸਤਿਆ ਭਾਜੜਾ ਪਾਂਦੇ ਆਏ
ਵਜ਼ੀਰਾਬਾਦ ਤੋਂ ਹਿਸੇ ਦੋ ਹੋ ਗਏ ਵਿਚ ਰਾਹ ਦੇ ਧੂੜ ਧੁਮਾਦੇ ਆਏ
ਅਤਾ ਮੁਹੰਮਦ ਤੇ ਚਾਰ ਹਜ਼ਾਰ ਗਿਲਜਾ ਮੋਹਰੇ ਇਹ ਘੋੜੇ ਉਡਾਦੇ ਆਏ
ਘੇਰ ਲੈਣੇ ਨੇ ਸਿੰਘ ਕਰਤਾਰ ਸਿੰਘਾ ਤਾਅ ਮੁਕਾਂ ਦੇ ਤਾਈਂ ਚੜ੍ਹਾਂਦੇ ਆਏ

ਜੰਗ

ਐਨ ਕੰਡੇ ਸੀ ਸਿੰਘਾਂ ਦਾ ਪਿਆ ਲਸ਼ਕਰ ਅੱਤਾ ਮੁਹੰਮਦ ਓਧਰ ਧਾਂਵਦਾ ਏ
ਨਹੀਂ ਸੀ ਖਾਸ ਪਤਾ ਸਿੰਘ ਹੈਨ ਕਿਥੇ ਅੰਨੇ ਵਾਹ ਐਵੇਂ ਧਕੀ ਆਂਵਦਾ ਏ
ਸਾਹੋਵਾਲ ਤੋਂ ਲੰਘਿਆ ਜਿਸ ਵੇਲੇ ਭੇਦ ਸਿੰਘਾਂ ਦਾ ਮੂਲ ਨ ਪਾਂਵਦਾ ਏ
ਮਾਰ ਹੇਠ ਗਿਲਜੇ ਸਿਧੇ ਆਣ ਪਹੁੰਚੇ ਦਾਉ ਖਾਲਸੇ ਦਾ ਲਗ ਜਾਂਵਦਾ ਏ
ਬਾੜਾਂ ਝਾੜੀਆਂ ਸਿੰਘਾਂ ਵੈਰੀਆਂ ਤੇ ਪਹਿਲੇ ਹਥ ਨੁਕਸਾਨ ਉਠਾਂਵਦਾ ਏ
ਪਿਛ੍ਹਾਂ ਹਟ ਗਿਆ ਕਰਤਾਰ ਸਿੰਘਾ ਵੇਖ ਸਿੰਘਾਂ ਤਾਈਂ ਘਬਰਾਂਵਦਾ ਏ

ਤਥਾ

ਜੰਗ ਮਚ ਪਿਆ ਦੋਹਾਂ ਪਾਸਿਆਂ ਥੀਂ ਆਣ ਚੰਗੇ ਤੋਂ ਚੰਗੇ ਹਥਿਆਰ ਹੋਏ
ਮੱਚੀ ਮਾਰ ਤਲਵਾਰ ਦੀ ਆਣ ਗਾੜ੍ਹੀ ਵੇਖ ਗਿਲਜੇ ਸਖਤ ਲਾਚਾਰ ਹੋਏ
ਏਨੇ ਚਿਰ ਨੂੰ ਜਹਾਨ ਪਹੁੰਚਾ ਮਦਦ ਪਾ ਕੇ ਆਣ ਹੁਸ਼ਿਆਰ ਹੋਏ
ਏਧਰ ਸਿੰਘ ਭੀ ਮਰਨ ਦੇ ਰੁਨ ਰਹੇ ਤੇਗਾਂ ਸੂਤ ਅੱਗ ਸਰਦਾਰ ਹੋਏ

ਦੋਹਾਂ ਪਾਸਿਆਂ ਥੀਂ ਤੇਗ ਖੂਬ ਖੜਕੀ ਬੇ ਸੁਮਾਰ ਜਵਾਨ ਸੱਥਾਰ ਹੋਏ
ਘੱਟ ਦੋਹਾਂ ਧਿਰਾਂ ਵਿਚੋਂ ਕੌਣ ਹੈਸੀ ਰੀਝਾਂ ਲਾਹ ਚੰਗੇ ਚੰਗੇ ਵਾਰ ਹੋਏ
ਮਾਰੋ ਮਾਰ ਦਾ ਆਣਕੇ ਪਿਆ ਰੌਲਾ ਧੂੜਾ ਉਡੀਆਂ ਗਰਦ ਗਬਾਰ ਹੋਏ
ਲੋਥਾਂ ਰੁਲੀਆਂ ਬਹੁਤ ਕਰਤਾਰ ਸਿੰਘਾਂ ਸੱਥਰ ਪੈਦਲਾਂ ਸਣੇ ਅਸਵਾਰ ਹੋਏ

ਸਿੰਘਾਂ ਨੇ ਫਤਹਿ ਪਾਉਣੀ

ਏਧਰ ਸਿੰਘ ਭੀ ਜੰਗ ਦੇ ਮੱਛ ਹੈਸਨ ਰੋਜ਼ ਦੀ ਇਹੋ ਹੀ ਕਾਰ ਭਾਈ
ਤੇਗਾਂ ਮਾਰੀਆਂ ਚੜ੍ਹ ਮੈਦਾਨ ਓਹਨਾਂ ਦਿਤੇ ਵੈਰੀ ਦੇ ਲਾਹ ਸਥਾਰ ਭਾਈ
ਓਧਰ ਗਿਲਜੇ ਭੀ ਕਦਵਾਰ ਭਾਰੇ, ਭਾਰੇ ਜ਼ਾਲਮ ਤੇ ਖੂਨ ਖਾਰ ਭਾਈ
ਸਰਫਾ ਦੋਹਾਂ ਨੇ ਰਖਿਆ ਮੌਤ ਦਾ ਨਾ ਹੋਯਾ ਜੰਗ ਦਾ ਗਰਮ ਬਜ਼ਾਰ ਭਾਈ
ਦੋ ਪਹਿਰ ਜਦ ਲੜਦਿਆਂ ਗੁਜਰ ਗਏ ਪਏ ਗਿਲਜੇ ਕੁਝ ਲਾਚਾਰ ਭਾਈ
ਫਤਹ ਖਾਂ, ਵੇਲੇ ਸਿਰ ਆਣ ਪਹੁੰਚਾ ਲੈਕੇ ਦੋ ਹਜ਼ਾਰ ਅਸਵਾਰ ਭਾਈ
ਜ਼ੋਰ ਵਧ ਗਿਆ ਆਣ ਗਿਲਜਿਆਂ ਦਾ ਪਏ ਸੂਤ ਤੇਗਾਂ ਲਲਕਾਰ ਭਾਈ
ਨੱਥਾ ਸਿੰਘ ਹਰਦਯਾਲ ਸਿੰਘ ਵੇਖ ਕਰਕੇ ਸਤਿ ਸ੍ਰੀ ਅਕਾਲ ਉਚਾਰ ਭਾਈ
ਟੁਟ ਪਏ ਵੈਰੀ ਉਤੇ ਬੋਲ ਹੱਲਾ ਡਾਢੀ ਮਚੀ ਤਲਵਾਰ ਦੀ ਮਾਰ ਭਾਈ
ਅਤਾਮੁਹੰਮਦ ਢਾਹਿਆ ਨੱਥਾਸਿੰਘ ਨੇਮੋਹਰੀ ਦਲਾਂ ਦਾ ਸੀ ਹੁਸ਼ਿਆਰ ਭਾਈ
ਅਤਾਂਉਲਾ ਨੂੰ ਲਿਆ ਹਰਦਯਾਲ ਸਿੰਘ ਨੇ ਕੀਤਾਇਕਸੇਵਾਰਥੀ ਪਾਰ ਭਾਈ
ਫਤੇਹ ਖਾਂ ਮੋਯਾਂ ਦਿਆਲ ਸਿੰਘ ਹਥੋਂ ਪਿਆ ਆਣ ਘਮਸਾਨ ਵਿਚਾਰ ਭਾਈ
ਮੋਹਰੀ ਗਿਲਜਯਾਂ ਦੇ ਲਏ ਮਾਰ ਸਿੰਘਾਂ ਹੋਏ ਤਿੰਨ ਸ਼ਹੀਦ ਸਰਦਾਰ ਭਾਈ
ਦਿਆਲ ਸਿੰਘ ਤੇ ਮੇਹਰਸਿੰਘਰਾਮ ਸਿੰਘ ਜੀ ਗਏ ਲੜ ਸੁਰਗ ਸਿਧਾਰ ਭਾਈ
ਥੋੜਾ ਦਿਨ ਰਿਹਾ ਗਿਲਜੇ ਗਏ ਘਾਬਰ ਛਡ ਗਏ ਮੈਦਾਨ ਅਸਵਾਰ ਭਾਈ
ਫਤੇਹਸਿੰਘਾਂ ਨੇ ਪਾਈ ਕਰਤਾਰ ਸਿੰਘਾ ਖਾਂ ਜਹਾਨ ਨਠਾ ਡਰ ਧਾਰ ਭਾਈ

ਤੈਮੂਰ ਸ਼ਾਹ ਦੀ ਵਾਪਸੀ

ਖਾਂ ਜਹਾਨ ਸਲਕੋਂ ਹਾਰ ਖਾਧੀ ਸਾਰਾ ਮਾਲ ਅਸਬਾਬ ਲੁਟਾਇ ਗਿਆ
ਸ਼ਾਹ ਤੈਮੂਰ ਰੁਤਾਸ ਦੇ ਵਿਚ ਹੈ ਸੀ ਸਿਧਾ ਓਸਦੇ ਵਲ ਹੀ ਧਾਇ ਗਿਆ

ਸੁਣੀਹਾਰਇਹਜਦੋਂ†ਕਿਰਾਨਸ਼ਾਹ ਨੇ ਦਿਲ ਓਸਦਾ ਆਣ ਘਬਰਾਇ ਗਿਆ
ਬਿਨਾਂ ਕਿਸੇ ਲੜਾਈ ਦੇ ਸਾਮ੍ਹਣੇ ਤੋਂ ਓਹਭੀਲਾਹੌਰ ਨੂੰ ਛਡ ਛਡਾਇ ਗਿਆ
ਜਾਕੇ ਦਸਯਾ ਹਾਲ ਤੈਮੂਰ ਤਾਈਂ ਓਹ ਭੀ ਸੁਣਕੇ ਹੌਂਸਲਾ ਢਾਹਿ ਗਿਆ
ਚਲਾ ਦੇਸ ਨੂੰ ਗਿਆ ਕਰਤਾਰ ਸਿੰਘਾ ਕੂਚ ਸਦਾ ਦੇ ਲਈ ਬੁਲਾਇ ਗਿਆ

ਸਿੰਘਾਂ ਨੇ ਦੇਸ਼ ਮਲਣਾ

ਜਾਂਦੇ ਹੋਏ ਤੈਮੂਰ ਦੇ ਲਸ਼ਕਰਾਂ ਦੀ ਸਿੰਘ ਬਹੁਤ ਹੀ ਖੁੰਭ ਠਪਾਈ ਕੀਤੀ
ਲੁਟਾਂ ਲੁਟੀਆਂ ਜੇਹਲਮੋਂ ਪਾਰ ਤੋੜੀ ਛਾਪੇ ਮਾਰਕੇ ਕੁਟ ਕੁਟਾਈ ਕੀਤੀ
ਫੇਰ ਪੈਕੇ ਛੋਟੇਆਂ ਹਾਕਮਾਂ ਤੇ ਠਾਣੇ ਪੁਟ ਕੇ ਖੂਬ ਸਫਾਈ ਕੀਤੀ
ਧੱਕ ਕੱਢਯਾ ਕਾਬਲੀ ਹਾਕਮਾਂ ਨੂੰ ਜਾ ਲਾਹੌਰ ਤੇ ਪੈਰ ਜਮਾਇ ਕੀਤੀ
ਫੇਰ ਜਾ ਮੁਲਤਾਨ ਦਾ ਲਿਆ ਕਬਜ਼ਾ ਖਾਂ*ਸੁਜਾਹ ਨੇ ਮੂੰਹ ਛੁਪਾਈ ਕੀਤੀ
ਗਿਲਜੇ ਛਡ ਗਏ ਦੇਸ਼ ਕਰਤਾਰ ਸਿੰਘਾ ਚਾਰ ਦਿਨ ਦੀ ਧੂੜ ਧੁਮਾਈ ਕੀਤੀ

ਓਸ ਸਮੇਂ ਦੇਸ਼ ਦੀ ਹਾਲਤ

ਕੀਤਾ ਮਾਰਕੇ ਨਾਸ ਦੁਰਾਨੀਆਂ ਸੀ ਰਿਹਾ ਦੇਸ਼ ਦੇ ਵਿਚ ਵਪਾਰ ਕੋਈ ਨ
ਪਾਈਰਖੀਆਂ ਲੁਟਾਂ ਤੇ ਭਾਜੜਾਂ ਸਨ ਰਹੀ ਲੋਕਾਂ ਨੂੰ ਸੁਖ ਦੀ ਸਾਰ ਕੋਈ ਨ
ਬਧੇ ਬਿਸਤਰੇ ਸਦਾ ਹੀ ਲੋਕ ਰਖਣ ਕਰਦੇ ਦਿਲ ਲਾ ਕਾਰ ਵਿਹਾਰ ਕੋਈ ਨ
ਰਾਤ ਵਸਦੇ ਰਸਦੇ ਘਰਾਂ ਅੰਦਰ ਦਿਨੇ ਉਜੜੇ ਤੇ ਘਰ ਬਾਰ ਕੋਈ ਨ
ਲੋਕ ਰਖਦੇ ਚੁਲੇ ਉਚਾਵੇਂ ਹੀ ਸਨ ਰਿਹਾ ਘਰਾਂ ਦੇ ਨਾਲ ਪਿਆਰ ਕੋਈ ਨ
ਬੁਰਕੀ ਮੂੰਹ ਦੀ ਉਹ ਜੋ ਖਾ ਘਤੀਬਾਲ ਪਈ ਦਾ ਮੂਲੋਂ ਇਤਬਾਰ ਕੋਈ ਨ
ਖਾਧਾਪੀਤਾ ਜੇਹੜਾ ਉਹੋ ਲਾਹਿ ਦਾਜੀਰਹਿੰਦਾਅਹਿਮਦਦਾਇਨਕਾਰ ਕੋਈ ਨ
ਰੋਜ ਸੈਂਕੜੇ ਪਿੰਡ ਬਰਬਾਦ ਹੁੰਦੇ ਨਵੇਂ ਵਸਣ ਦਾ ਕਿਤੇ ਅਹਾਰ ਕੋਈ ਨ
ਵਾੜੇਵਲਕੇ ਲੋਕ ਗੁਜਾਰਨ ਕਰਦੇ ਬਹਿੰਦੇ ਮਹਿਲ ਤੇ ਮਾੜੀ ਉਸਾਰ ਕੋਈ ਨ
ਧੀਆਂ ਭੈਣਾ ਛੁਪਾਕੇ ਲੋਕ ਰਖਣ ਦਿਨੇ ਦਿਸਦੀ ਫਿਰਦੀ ਨਾਰ ਕੋਈ ਨ
੦ਦਾਣੇ ਦਾਣਿਆਂ ਦੇ ਲੋਕ ਦਬਦੇਂਦੇ ਗਲਾਂ ਰਖਦੇ ਜਮ੍ਹਾਂ ਕਰ ਹਜ਼ਾਰ ਕੋਈ ਨ

---

†ਕਿਰਨਸ਼ਾਹ ਤੈਮੂਰ ਸ਼ਾਹ ਦਾ ਬੇਟਾ ਸੀ।
*ਸੁਜਾਹ ਖਾਂ ਸੂਬੇ ਮੁਜਫਰ ਖਾਂ ਦਾ ਬਾਪ ਸੀ।
੦ਦਾਣੇ-ਲੋਕ ਜਮੀਨ ਵਿਚ ਖੂਹ ਕਢਕੇ ਦਾਣਿਆਂ ਦੇ ਭਰ ਛਡਦੇ ਸਨ, ਤਾਂ ਗਿਲਜਿਆਂ ਨੂੰ ਪਤਾ ਨਾ ਲਗ

ਲੋਕ ਲੁਟੀਦੇ ਹੋਏ ਕੰਗਾਲ ਗਏ ਰਿਹਾ ਦੇਸ਼ ਅੰਦਰ ਸ਼ਾਹੂਕਾਰ ਕੋਈ ਨ
ਭੇਡ ਬਕਰੀ ਗਊ ਤੇ ਬੈਲ ਚੁਣਕੇ ਖਾਧੇ ਗਿਲਜਯਾਂ ਸੁਣੇ ਪੁਕਾਰ ਕੋਈ ਨ
ਲੋਕ ਅੰਨ ਖੁਣੋਂ ਭੁਖੇ ਮਰ ਰਹੇ ਰਜ ਖਾਂਵਦਾ ਅੰਨ ਪਰਵਾਰ ਕੋਈ ਨ
ਹੋਯਾ ਦੇਸ਼ ਦਾ ਸਤਯਾਨਾਸ ਭਾਰਾ ਆਨ ਬਹੁੜਿਆ ਭੀ ਮਦਦਗਾਰ ਕੋਈ ਨ
ਇਕ ਸਿੰਘਾਂ ਦੇਬਿਨਾਂ ਕਰਤਾਰ ਸਿੰਘਾ ਦੇਸ ਦੁਖ ਤੋਂ ਖਾਂਵਦਾ ਖਾਰ ਕੋਈ ਨ

ਵਾਕ ਕਵੀ

ਸਿੰਘਾਂ ਦੇਸ ਤਲਵਾਰ ਦੇ ਜ਼ੋਰ ਲਿਆ ਠਾਣੇ ਕਾਬਲੀ ਮਾਰ ਉਠਾਇ ਸਾਰੇ
ਸਾਲ ਚੌਂਤੀਵੇਂ ਤੋਂ ਆਇ ਕਾਬਲੀ ਨ ਸਿੰਘਾਂ ਆਪਣੇ ਤਹਿਤ ਬੈਠਾਇ ਸਾਰੇ
ਮਿਸਲਦਾਰ ਸਰਦਾਰਾਂ ਨੇ ਜ਼ੋਰ ਫੜਯਾ ਫੜ ਖਾਨ ਅਮੀਰ ਨਿਵਾਇ ਸਾਰੇ
ਸਿੰਘ ਰਾਜ ਹੋ ਗਿਆ ਕਰਤਾਰ ਸਿੰਘਾ ਤਲਕੇ ਆਪਸ ਵਿਚ ਵੰਡਾਇ ਸਾਰੇ

ਚਾਲੀਏਂ ਸਾਲ ਦਾ ਕਾਲ

ਬਰਖਾ ਹੋਈ ਉਨਤਾਲੀਏਂ ਵਿਚ ਕੋਈ ਨ ਵੇਖਕੇ ਰੰਗ ਘਬਰਾਇ ਗਏ
ਚੜ੍ਹਿਆ ਚਾਲੀਆਂ ਸਾਲ ਤਾਂ ਬਹੁਤ ਬੁਰਾ ਬਦਲ ਕਿਧਰੇ ਮੂੰਹ ਛੁਪਾਇ ਗਏ
ਦਾਣਾਹਾੜ੍ਹੀ ਦਾ ਕਿਧਰੇਹੋਯਾ ਕੋਈ ਨਾ ਬੁਰੇ ਸਾਉਣੀ ਦੇ ਰੰਗ ਭੀ ਆਇ ਗਏ
ਕਣੀ ਪਈ ਨ ਕਿਧਰੇ ਦੇਸ਼ ਅੰਦਰ ਰਾਮ ਗਮ ਲੋਕਾਂ ਦੇ ਸਿਰਾਂ ਤੇ ਛਾਇ ਗਏ
ਮਾਲ ਮਰਨ ਲਗੇ ਭੁਖੇ ਬਿਨਾਂ ਚਾਰੇ ਛਿਲ ਰੁਖ ਦਰਖਤ ਖੁਵਾਇ ਗਏ
ਪਿਆ ਕਾਲ ਆ ਦੇਸ ਦੇ ਵਿਚ ਭਾਰਾ ਜਾਲ ਦੁਖਾਂ ਦੇ ਸਾਰੇ ਵਿਛਾਇ ਗਏ
ਦਾਣਾ ਪੱਠਾ ਨ ਢੂੰਢਯਾਂ ਕਿਤੇ ਮਿਲਦਾ ਭਾਗ ਦੇਸ ਦੇ ਬੁਰੇ ਲਿਖਾਇ ਗਏ
ਕੁਰਬਲਾਟ ਪੈਗਿਆ ਕਰਤਾਰ ਸਿੰਘਾ ਚੇਹਰੇ ਗਮਾਂ ਦੇ ਵਿਚ ਕੁਮਲਾਇ ਗਏ

ਤਥਾ

ਡਾਢੀ ਤੇਗ ਹੋਈ ਦੁਨੀਆਂ ਆਣ ਭਾਰੀ ਬੰਦੇ ਬੰਦਿਆਂ ਦੇ ਤਾਈਂ ਖਾਨ ਲਗੇ
ਪੱਠਾ ਢੂੰਢਯਾਂ ਕਿਤੇ ਨ ਹਥ ਆਵੇ ਦਾਣੇ ਸੇਰ ਰੁਪਯੇ ਵਿਕਾਨ ਲਗੇ
ਲੋਕ ਛਿਲਕੇ ਖਾਂ ਦਰਖਤ ਲਏ ਮੁਰਦਾਰ ਖਾਂ ਝਟ ਲੰਘਾਨ ਲਗੇ
ਮਾਵਾਂ ਬੱਚਿਆਂ ਨੂੰ ਛਡ ਨਠ ਗਏ ਪਤੀ ਨਾਰਾਂ ਤੋਂ ਮੂੰਹ ਛੁਪਾਨ ਲਗੇ
ਮਾਪੇ ਬੱਚਿਆਂ ਨੂੰ ਮਾਰ ਖਾਇ ਗਈਆਂ ਟਕੇ ਟਕੇ ਅੰਵਾਣੇ ਵਿਕਾਨ ਲਗੇ

ਮਾਰ ਭੁਖ ਨੇ ਦੇਸ ਬਰਬਾਦ ਕੀਤਾ ਲੋਕ ਤੜਫਕੇ ਜਿੰਦਾਂ ਗੁਵਾਨ ਲੱਗੇ
ਏਸ ਭੁਖ ਦੇ ਦੁਖ ਤੋਂ ਤੰਗ ਪੈਕੇ ਲੋਕ ਧਰਮ ਈਮਾਨ ਵੰਞਾਣ ਲੱਗੇ
ਡਾਕੇ ਚੋਰੀਆਂ ਤੇ ਧਾੜੇ ਪੈਣ ਲਗੇ ਜੀਵ ਜੀਵਾਂ ਨੂੰ ਮਾਰ ਮੁਕਾਨ ਲੱਗੇ
ਧਨਾਂ ਵਾਲਿਆਂ ਨੂੰ ਬਣੀ ਬਹੁਤ ਔਖੀ ਡਰਦੇ ਮੌਤ ਤੋਂ ਥਰ ਥਰਾਨ ਲੱਗੇ
ਲਿਖਾਂ ਹਾਲ ਫੋਲ ਕਰਤਾਰ ਸਿੰਘਾ ਮੰਦੇ ਕਰਮ ਕੀਤੇ ਫਲ ਆਨ ਲੱਗੇ

ਤਥਾ

ਪੂਰਾ ਬੀਤ ਗਿਆ ਸਾਲ ਏਸੇ ਤਰ੍ਹਾਂ ਦੇਖ ਬੁਰਾ ਹੀ ਦੇਸ਼ ਨੇ ਪਾਯਾ ਸੀ
ਉਤੇ ਹੋਲੀਆਂ ਦੇ ਪਿਆ ਮੀਂਹ ਆਕੇ ਸੱਚੇ ਰੱਬ ਨੇ ਕਰਮ ਕਮਾਯਾ ਸੀ
*ਮਿਰਕਨ ਦੇਸ਼ਦੇਵਿਚ ਆ ਬਹੁਤ ਹੋਈ ਮਰਦੇਲੋਕਾਂ ਤੇ ਤਾਈਂ ਬਚਾਯਾ ਸੀ
ਫਲ ਜੰਡਾਂ ਕ੍ਰੀਰਾਂ ਨੂੰ ਬਹੁਤ ਪਿਆ ਆਣ ਪੀਲ੍ਹਿਆਂ ਨੇ ਰੰਗ ਲਾਯਾ ਸੀ
ਮੋਠ ਬਾਜਰੇ ਲੋਕਾਂ ਨੇ ਬੀਜ ਦਿਤੇ ਸਮੇਂ ਭੁਲਾ ਆ ਰੰਗ ਵਟਾਯਾ ਸੀ
ਪੈਂਦੇ ਦੁਖ ਤੇ ਦੁਖ ਕਰਤਾਰ ਸ਼ਿੰਘਾ ਏਸ ਗਲ ਦਾ ਭੇਦ ਨ ਆਯਾ ਸੀ

ਵਾਕ ਵਕੀ

ਰੱਬਾਰਹਿਮ ਕਰੀਂ ਸਦਾਬੰਦਯਾਂ ਤੇ ਇਨ੍ਹਾਂ ਜੀਵਾ ਤੇ ਤਾਈਂ ਅਜ਼ਮਾਵਨਾ ਕੀਹ
ਦੁਨੀਆਂਦਾਰ ਸਦਾ ਗੁਨ੍ਹਾਗਾਰ ਸਾਰੇ ਇਮਤਿਹਾਨ ਅੰਦਰ ਰੱਬਾ ਪਾਵਨਾ ਕੀਹ
ਤੇਰੀ ਰਚਨਾ ਤੂੰ ਕਾਦਰ ਕੁਦਰਤਾਂ ਦਾ ਬੰਦੇ ਗੰਦੇ ਨੇ ਮਾਣ ਰਖਾਵਣਾ ਕੀਹ
ਤੇਰੀ ਰਹਿਮਤ ਦੀ ਸਦਾ ਲੋੜ ਸਾਈਆਂ ਅਸਾਂ ਆਜਜ਼ਾਂ ਹੋਰ ਸੁਨਾਵਨਾ ਕੀਹ
ਅਸੀਂ ਭੁਲੇ ਹਾਂ ਸਦਾਹੀ ਰਹਿਮਕਰੀਂ ਸਾਡਾ ਫੋਲ ਹਿਸਾਬ ਦਿਖਾਵਨਾ ਕੀਹ
ਤੇਰਾ ਛੱਡਕੇ ਦਰ ਕਰਤਾਰ ਸਿੰਘਾਂ ਦੁਖ ਸੁਖ ਅੰਦਰ ਕਿਤੇ ਜਾਵਨਾ ਕੀਹ

ਤਥਾ

ਸਮਾਂ ਬੀਤਦਾ ਬੀਤ ਗਿਆ ਲੋਕ ਦੁਖ ਦਾ ਵੇਲਾ ਭੁਲਾ ਬੈਠੇ
ਜ਼ੋਰ ਗਿਲਜਯਾਂ ਦਾ ਗਿਆ ਦੇਸ਼ ਵਿਚੋਂ ਸਿੰਘ ਸਾਰਾ ਪੰਜਾਬ ਦਬਾ ਬੈਠੇ
ਮਿਸਲਦਾਰਾਂ ਨੇ ਤਲਕੇ ਮੱਲ ਲਏ ਆਪੋ ਆਪਣੇ ਲਾਜ ਬਨਾ ਬੈਠੇ

*ਮਿਰਕਨ ਇਕ ਬੂਟੀ ਦਾ ਨਾਮ ਹੈ, ਜੋ ਚੇਤਰ ਫਗਣ ਵਿਚ ਹੁੰਦੀ ਹੈ।

ਮੁਸਲਮਾਨਾਂ ਦਾ ਜ਼ੋਰ ਹੋ ਦੂਰ ਗਿਆ ਹਿੰਦੂ ਫੇਰ ਕੁਝ ਦਿਲ ਦਬਾ ਬੈਠੇ
ਹੋਣ ਲਗੀਆਂ ਰੌਣਕਾਂ ਦੇਸ ਅੰਦਰ ਨੱਠੇ ਸਾਰੇ ਭੱਜੇ ਸਾਰੇ ਘਰੀਂ ਆ ਬੈਠੇ
ਅਠਾਰਾਂ ਸੌ ਪੰਜਾਹ ਕਰਤਾਰ ਸਿੰਘਾ ਲੋਕ ਕਾਰ ਵਿਹਾਰ ਹਿਲਾ ਬੈਠੇ

# ਸ਼ਾਹ ਜਮਾਨ

ਅਠਾਰਾਂ ਸੌ ਪੰਜਾਹ ਦੇ ਸਾਲ ਅੰਦਰ ਸ਼ਾਹ ਤੈਮੂਰ ਨੂੰ ਕਾਲ ਖਪਾਇ ਲਿਆ
ਓਹਦੇ ਬੇਟਿਆਂ ਦੇ ਵਿੱਚ ਹੋਯਾ ਝਗੜਾ ਆਪੋ ਵਿਚ ਫਸਾਦ ਉਠਾਇ ਲਿਆ
ਅੱਠ ਦਿਨ ਤੈਮੂਰ ਦੀ ਲੋਥ ਰੁਲੀ ਤਖਤ ਸ਼ਾਹ ਜ਼ਮਾਨ ਨੇ ਪਾਇ ਲਿਆ
ਦਗੇ ਨਾਲ ਫੜ ਓਸ ਭਰਾ ਲਏ ਕੈਦ ਸਭਨਾਂ ਤਾਈਂ ਕਰਾਇ ਲਿਆ
ਅੰਨ੍ਹੇ ਕਰਕੇ ਸਾਰੇ ਹੀ ਮਾਰ ਦਿਤੇ ਕਹਿਰ ਬੜਾ ਜ਼ਮਾਨ ਕਮਾਇ ਲਿਆ
ਮਲ ਤਖਤ ਦੇ ਤਾਈਂ ਕਰਤਾਰ ਸਿੰਘਾ ਸਿਕਾ ਦੇਸ ਦੇ ਉਤੇ ਬੈਠਾਇ ਲਿਆ

### ਸ਼ਾਹ ਜਮਾਨ ਨੇ ਪੰਜਾਬ ਤੇ ਚੜ੍ਹਾਈ ਕਰਨੀ

ਸ਼ਾਹ ਜਮਾਨ ਨੇ ਤਖਤ ਤੇ ਬੈਠ ਕਰਕੇ ਮੁਲਕ ਕਾਬਲ ਤਾਈਂ ਸੰਭਾਰਯਾ ਸੀ
ਝਗੜਾ ਉਠਯਾ ਆਣ ਕੰਧਾਰ ਅੰਦਰ ਸਮਾਂ ਓਧਰੇ ਕੁਝ ਗੁਜਾਰਿਯਾ ਸੀ
ਫੜ ਲਿਆ ਸ਼ਾਹਜ ਦੇਹਿਮਾਯੂੰ ਤਾਈਂ ੨ਅੰਨ੍ਹਾ ਕਰ ਓਹਦੇ ਤਾਈਂ ਮਾਰਯਾ ਸੀ
ਆਯਾ ਫੇਰ ਪੰਜਾਬ ਖਯਾਲ ਓਹਨੂੰ ਲੋਭ ਚੰਦਰੇ ਨੇ ਜਾਲ ਡਾਰਯਾ ਸੀ
ਡੇਡ ਲਖ ਅਸਵਾਰ ਤੇ ਲੈ ਪੈਦਲ ਦਲ ਆਣ ਪਸ਼ੌਰ ਉਤਰਾਯਾ ਸੀ
੧ਅਠਾਰਾਂ ਸੌ ਇਕਵੰਜਾ ਕਰਤਾਰ ਸਿੰਘਾ ਮੂੰਹ ਕਾਲ ਕ ਫੇਰ ਪਸਾਰਯਾ ਸੀ

### ਪੰਜਾਬ ਦੇਸ਼ ਦੀ ਬਰਬਾਦੀ

ਪਿਉ ਦਾਦੇ ਤੋਂ ਵਧ ਜਮਾਨ ਹੈਸੀ ਜ਼ਾਲਮ ਜਿਦੀ ਤੇ ਬੜਾ ਬੁਰਯਾਰ ਭਾਈ
ਏਸ ਨਾਲ ਭਰਾਵਾ ਦੇ ਬੁਰੀ ਕੀਤੀ ਅੰਨੇ ਕਰ ਮਾਰੇ ਦੁਖਯਾਰ ਭਾਈ
ਤਰਸ ਏਸ ਨੂੰ ਕਿਸੇ ਤੇ ਕੀਹ ਹੈਸੀ ਮਨ ਚੰਦਰਾ ਸੀ ਖੂਨਖਾਰ ਭਾਈ

---

੨ਏਸ ਜਾਲਮ ਨੇ ਆਪਣੇ ਸਾਰੇ ਭਰਾ ਅੱਖੀਆਂ ਵਿਚ ਤਤੀਆ ਸਲਾਈਆ ਫਿਰਵਾ ਨਿੰਬੂ ਨੁਚੜਵਾ ਅੰਨੇ ਕਰਕੇ ਮਾਰੇ ਸਨ ਅਤੇ ਅੰਤ ਆਪ ਭੀ ਏਸੇ ਤਰ੍ਹਾਂ ਹੀ ਦੁਖ ਭੋਗ ਕੇ ਦੋਜਕਾ ਨੂੰ ਗਿਆ ਸੀ।

੧ ੧੭੯੩ ਈਸਵੀ ਦਸੰਬਰ

ਉਤੇ ਦੇਸ਼ ਦੇ ਦਬਦਬਾ ਪਾਣ ਲਈ ਆਯਾ ਜ਼ੁਲਮ ਦੀ ਖਿਚ ਤਲਵਾਰ ਭਾਈ
ਪਿੰਡਾਂ ਵਿਚ ਸ਼ੁਰੂ ਕਤਲ ਆਮ ਕੀਤੀ ਹੁੰਦੇ ਸਾਰ ਹੀ ਅਟਕ ਤੋਂ ਪਾਰ ਭਾਈ
ਨਾਲਜ਼ਾਲਮਪਠਾਨ ਦੁਰਾਨ ਗਿਲਜੇ ਨ ਸੀ ਜਾਣ ਦੇ ਤਰਸਦੀ ਸਾਰ ਭਾਈ
ਕਚੇ ਖਾਕੇ ਮਾਸ ਪੁਚਾਉਣ ਵਾਲੇ ਵਹਿਸ਼ੀ ਜੰਗਲੀ ਲੋਕ ਗੁਵਾਰ ਭਾਈ
ਦਿਤੀ ਓਨ੍ਹਾਂ ਨੂੰ ਬਾਦਸ਼ਾਹ ਖੁਲ੍ਹ ਭਾਰੀ ਸ਼ੁਤਰ ਫਿਰਨ ਲਗੇ ਬੇ ਮੁਹਾਰ ਭਾਈ
ਚੜਯਾ ਜ਼ੁਲਮ ਦਾ ਉਹ ਤੂਫਾਨ ਆਉਂਦਾ ਪਈ ਦੇਸ ਦੇ ਵਿਚ ਪੁਕਾਰ ਭਾਈ
ਪਿੰਡ ਫੂਕਦੇ ਕਤਲ ਮਚਾਂਦੇ ਆਉਂਦੇ ਭਾਰੀ ਮਚ ਰਹੀ ਹਾਹਾਕਾਰ ਭਾਈ
ਬਹੂ ਬੇਟੀਆਂ ਭੇਟੀਆ ਨਾਲ ਜ਼ੋਰਾਂ ਬੁਰੇ ਭਲੇ ਸਭ ਕੀਤੇ ਖੁਆਰ ਭਾਈ
ਲੋਕ ਪਿੰਡਾਂ ਨੂੰ ਛਡਕੇ ਨਠ ਗਏ ਦੇਸ ਹੋ ਗਿਆ ਸਾਰਾ ਉਜਾੜ ਭਾਈ
ਪਿੰਡ ਮਾਰ ਉਜਾੜ ਦੇਹ ਕੀਤੇ ਡਾਢਾ ਵਰਤਿਆ ਕਹਿਰ ਕਹਾਰ ਭਾਈ
ਸਿੰਘ ਛਡਕੇ ਦੇਸ ਜਾ ਵੜੇ ਬਾਰੀਂ ਪਰਜਾ ਦੁਖੜੇ ਰਹੀ ਸਹਾਰ ਭਾਈ
ਬਾਦਸ਼ਾਹ ਲਾਹੌਰ ਦੇ ਵਿਚ ਆਯਾ ਵੇਹਲੇ ਤਖਤ ਨੂੰ ਲਿਆ ਸੰਭਾਰ ਭਾਈ
ਰੁਨਾ ਦੇਸ ਪੰਜਾਬ ਕਰਤਾਰ ਸਿੰਘਾ ਦੁਖੀ ਹੋਏ ਡਾਢੇ ਨਰ ਨਾਰ ਭਾਈ

ਸ਼ਾਹ ਜਹਾਨ ਨੇ ਵਾਪਸ ਜਾਣਾ

ਬੀਤੇ ਇਕ ਦੋ ਦਿਨ ਲਾਹੌਰ ਹੈਸਨ ਚਲ ਕਾਬਲੋਂ ਕਾਸਦ ਆਇ ਗਿਆ
ਪਿਛੇਸ਼ਾਹ੧ਸੁਜਾਵਲ ਨੇਪਾਯਾ ਰੌਲਾਸੁਣਦੇ ਸਾਰ ਹੀ ਬਾਦਸ਼ਾਹ ਧਾਇ ਗਿਆ
ਫੌਜ ਬੜੀ ਭਾਰੀ ਦੇਕੇ ਸਾਹੰਚੀ ਨੂੰ ਬੰਦੋਬਸਤ ਦੇ ਲਈ ਠਹਿਰਾਇ ਗਿਆ
ਲੁਟ ਪੁਟ ਪੰਜਾਬ ਕਰਤਾਰ ਸਿੰਘਾ ਬਰਬਾਦ ਕਰਨਾ ਸਿਖਲਾਇ ਗਿਆ

*ਸਾਹੰਚੀ ਦੀਆਂ ਬਰਬਾਦੀਆ

ਹੈਸੀ ਸਾਹੰਚੀ ਬੜਾ ਬੇਤਰਸਜਾਲਮ ਜ਼ੁਲਮ ਵਧਕੇ ਇਹ ਕਮਾਉਣ ਲਗਾ
ਫੌਜਾਂ ਖੁਲੀਆਂ ਬੇ ਮੁਹਾਰ ਕਰਕੇ ਪਰਜਾ ਦੁਖੀ ਲੁਟਾਉਣ ਲਗਾ

---

੧ਸ਼ਹੰਚੀ ਦਾ ਅਸਲ ਨਾਮ ਮੀਰ ਅਹਿਮਦ ਖਾਂ ਸੀ ਪਰ ਆਮ ਦੁਨੀਆਂ ਇਸਨੇ ਤੋਪਖਾਨਿਆਂ ਦਾ ਅਫਸਰ ਹੋਣ ਦੇ ਕਾਰਨ ਮੀਰ ਆਤਸ਼ੀਆ ਆਖਿਆ ਕਰਦੇ ਸੀ ਅਤੇ ਕਈ ਸ਼ਾਹ ਜੀ ਕਰਕੇ ਭੀ ਬੁਲਾਂਦੇ ਸਨ ਹੌਲੀ ਹੌਲੀ ਸ਼ਾਹ ਜੀ ਤੋਂ ਵਿਗੜਕੇ ਸਾਹੰਚੀ ਬਣ ਗਿਆ।

*ਲਤੀਫ ਲਿਖਦਾ ਹੈ ਕਿ ਏਸ ਦੇ ਭਰਾ ਮਾਹਦੂਦ ਨੇ ਸ਼ੋਰ ਮਚਾਇਆ ਸੀ।

ਫਿਰ ਦੇਸ ਦੇ ਵਿਚ ਹਨੇਰ ਗਿਆ ਜੀ ਜੀ ਦੁਖੀ ਕੁਰਲਾਉਣ ਲਗਾ
ਮਾਰ ਗਿਲਜਯਾਂ ਪਿੰਡ ਬਰਬਾਦ ਕੀਤੇ ਜ਼ਰ ਦੌਲਤਾਂ ਸਭ ਕਢਾਉਣ ਲਗਾ
ਤਵਿਆ ਤਕ ਵੀ ਛਡੇ ਨ ਚੁਲ੍ਹਿਆਂ ਤੋਂ ਲੀੜੇ ਕਪੜੇ ਸਭ ਲੁਹਾਉਣ ਲਗਾ
ਆਟਾਦਾਣਾ ਨ ਭਾਂਡਿਯਾਂ ਵਿਚ ਰਿਹਾਹੂੰਝਜਾਲਮ ਦਾ ਪਾਪੀਫਿਰਾਉਨ ਲਗਾ
ਟੋਲ ਟੋਲ ਕੇ ਸੋਹਣੀਆਂ ਔਰਤਾਂ ਨੂੰ ਕਰ ਕੈਦਣਾਂ ਪਿਛ੍ਹਾਂ ਚਲਾਉਨ ਲਗਾ
ਕੌਣ ਸੁਣੇ ਪੁਕਾਰ ਕਰਤਾਰ ਸਿੰਘਾ ਜਦ ਕਹਿਰ ਕਰਤਾਰ ਵਰਤਾਉਨ ਲਗਾ

ਸਹੰਚੀ ਦੀ ਵਾਪਸੀ

ਦੂਰ ਦੂਰ ਤਕ ਦੇਸ਼ ਪੰਜਾਬ ਤਾਈਂ ਬਰਬਾਦ ਕਰ ਵਾਗ ਭਵਾ ਮੁੜਯਾ
ਜੋ ਕੁਝ ਲਭਾ ਏਸ ਦੇਸ ਵਿਚੋਂ ਡਾਕੂਆਂ ਗਡਯਾਂ ਤੇ ਲਦਵਾ ਮੁੜਯਾ
ਬੰਦਾਂ ਕਈ ਹਜ਼ਾਰ ਚਲਾ ਅੱਗੇ ਢੋਲ ਫਤਹ ਦਾ ਖਾਂ ਵਜਵਾ ਮੁੜਯਾ
ਮੁਰਦਾ ਦੇਸ਼ ਪੰਜਾਬ ਕਰਤਾਰ ਸਿੰਘਾ ਹੋ ਚੁਕਾ ਹੈ ਦਿਲ ਠਹਿਰਾ ਮੁੜਯਾ

ਸਿੰਘ

ਡਿਠਾ ਸਿੰਘਾਂ ਨੇ ਹਾਲ ਦੇਸ ਦਾ ਇਹ ਲੁਟਾਂ ਜਾਲਮਾਂ ਰੱਜ ਮਚਾਈਆਂ ਨੇ
ਕਿਸੇ ਮੋੜਯਾ ਮੂੰਹ ਨਗਿਜਯਾਂ ਦਾ ਓਨ੍ਹਾਂ ਰੱਈਯਤਾਂ ਮਾਰ ਖਪਾਈਆਂ ਨੇ
ਆਣ ਮਾਰਯਾ ਖ਼ੂਨ ਨੇ ਜੋਸ਼ ਭਾਰਾ ਤੇਗਾਂ ਖਾਲਸੇ ਸਾਣੀਂ ਚੜ੍ਹਾਈਆਂ ਨੇ
ਸੁਧਾਸਰ ਅੰਦਰ ਜਮਾਂ ਆਣ ਹੋਏ ਮਰਨਾ ਮਾਰਨਾ ਪਕ ਪਕਾਈਆਂ ਨੇ
ਹਿੰਦੂ ਦੇਸ਼ ਦੇ ਭੀ ਕੱਠੇ ਆਣ ਹੋਏ ਸਾਰੇ ਰੋਂਵਦੇ ਦੇਇ ਦੁਹਾਈਆਂ ਨੇ
ਕੁਝ ਖਾਲਸਾ ਜੀ ਇਮਦਾਦ ਕਰੋ ਤੇਗਾਂ ਵਿਚ ਮਯਾਨ ਕਿਉਂ ਪਾਈਆਂ ਨੇ
ਧੀਆਂ ਭੈਣਾਂ ਗਿਲਜੇ ਬੰਨ੍ਹੀ ਲਈ ਜਾਂਦੇ ਕਿਸੇ ਹੋ ਨ ਅਗੇ ਛੁਡਾਈਆਂ ਨੇ
ਕਰੋ ਪਰਉਪਕਾਰ ਕਰਤਾਰ ਸਿੰਘਾ ਕਾਹਨੂੰ ਢਿਗੀਆਂ ਖਾਲਸੇ ਢਾਹੀਆਂ ਨੇ

ਸਿੰਘਾ ਨੇ ਬੰਦੇ ਛੁਡਾਣੀਆ

ਸਿੰਘ ਅਰਦਾਸ ਸੋਧ ਕਰ ਗਏ ਧਾਵਾ ਲੰਘ ਰਾਵੀ ਚਨਾਬ ਤੋਂ ਪਾਰ ਹੋਏ
ਜਾ ਟਕਰੇ ਪਾਸ ਰੁਹਤਾਸ ਦੇ ਜੀ ਓਥੇ ਖਹਿ ਚੰਗੇ ਹਥਿਆਰ ਹੋਏ
ਫੌਜ ਗਿਲਜਯਾਂ ਦੀ ਖਿੰਡੀ ਜਾ ਰਹੀ ਸੀ ਵੇਖ ਹਾਕਮ ਸਾਰੇ ਲਾਚਾਰ ਹੋਏ
ਠਹਿਰ ਸਕੇ ਨ ਸਿੰਘਾਂ ਦੀ ਤੇਗ ਅਗੇ ਅਗੇ ਪਿਛੇ ਸਾਰੇ ਵੇਲਾ ਟਾਰ ਹੋਏ

ਸਿੰਘਾਂ ਖੋਹ ਲਈਆਂ 'ਬੰਦਾ ਗਿਲ ਜਯਾਂ ਤੋਂ ਵਾਗਾਂ ਮੋੜਕੇ ਪਿਛ੍ਹਾ ਉਡਾ ਹੋਏ
ਨੱਠ ਸਾਹੰਚੀ ਗਿਆ ਕਰਤਾਰ ਸਿੰਘ, ਸਿੰਘ ਥਾਉਂ ਥਾਂ ਫੇਰ ਹੁਸ਼ਿਯਾਰ ਹੋਏ

ਵਾਕ ਕਵੀ

ਸੇਸੇਸਾਲ ਜਨਾਮ ਸ਼ਾਹ ਫੇਰਚੜ੍ਹਯਾ ਦੇਸ ਵਿਚ ਪਾਈਆਂ ਧੁੰਮਾਂ ਭਾਰੀਆਂ ਸਨ
ਲੁਟ ਪੁਟਕੇ ਬਰਬਾਦ ਕਰ ਕਰ ਓਸ ਘਤੀਆਂ ਬਹੁਤ ਖਵਾਰੀਆਂ ਸਨ
ਪਰ ਸਿੰਘਾਂ ਨੇ ਪੈਰ ਨ ਟਿਕਣ ਦਿਤੇ ਪਾਈਰਖੀਆਂ ਸਗੋਂ ਲਾਚਾਰੀਆਂ ਸਨ
ਕੁਝ ਘਰ ਦੇ ਪਏ ਫਸਾਦ ਰਹੇ ਸ਼ੋਰ ਪਾਇ ਹੋਏ ਕੁਝ ਕੰਧਾਰੀਆ ਸਨ
ਕਾਮਯਾਬ ਨ ਸ਼ਾਹਜਮਾਨ ਹੋਯਾ ਗਈਆਂ ਐਵੇਂ ਹੀ ਮੇਹਨਤਾ ਸਾਰੀਆਂ ਸਨ
ਔਂਦਾ ਮੁੜ ਜਾਂਦਾਔਂਦਾ ਮੁੜਜ਼ਾਦਾ ਕਿਨਾ ਚਿਰ ਰਹੀਆਇਹ ਕਾਰੀਆ ਸਨ
ਖਾਸ ਗੱਲ ਨਾ ਕੋਈ ਭੀ ਹੋਈ ਤਦੋਂ ਫੇਰੇ ਪਾਇ ਉਸ ਵਾਂਗ ਬਪਾਰੀਆਂ ਸਨ
ਬੀਤੇ ਕੁਝ ਇਉਂਸਾਲ ਕਰਤਾਰ ਸਿੰਘਾ ਸੂਰਤਾ ਲੋਕਾਂ ਨੇ ਫੇਰ ਸੰਭਾਰੀਆ ਸਨ

ਸਿੰਘਾਂ ਨੇ ਦੇਸ਼ ਮਲਣਾ

ਸ਼ਾਹਜਮਾਨ ਆਉਂਦਾ ਸਿੰਘ ਹੋ ਲਾਂਭੇ ਵਕਤ ਸਿਰ ਦੇ ਉਤੇ ਲੰਘਾ ਲੈਂਦੇ
ਮੁੜਦੇ ਹੋਏ ਨੂੰ ਲੁਟਦੇ ਰਹੇ ਸਦਾ ਬੰਦਾ ਕੈਦ ਦੇ ਵਿਚੋਂ ਛੁਡਾ ਲੈਂਦੇ
ਸ਼ਾਹ ਗਏ ਪਿਛੋਂ ਜੋਰ ਫੜਕੇ ਤੇ ਮਾਰ ਹਾਕਮਾ ਤਾਈਂ ਦਬਾ ਲੈਂਦੇ
ਬਾਰਾਂ ਮਿਸਲਾਂ ਦੇ ਵਿਚ ਵੰਡ ਕਰਕੇ ਝੰਡਾ ਦੇਸ਼ ਦੇ ਵਿਚ ਝੁਲਾ ਲੈਂਦੇ
ਸਾਰਾ ਦੇਸ਼ ਪੰਜਾਬ ਕਰਤਾਰ ਸਿੰਘਾ ਮਲ ਰਾਜ ਦੀ ਸ਼ਕਲ ਬਣਾ ਲੈਂਦੇ

ਸ਼ਾਹ ਜਹਾਨ ਦਾ ਆਖਰੀ ਹਲਾ

ਅਠਾਰਾਂ ਸੌ ਤ੍ਰਿਵੰਜਵੇਂ ਸਾਲ ਅੰਦਰ ਸ਼ਾਹ ਜਮਾਨ ਨੇ ਫੇਰ ਚੜ੍ਹਾਈ ਕੀਤੀ
ਦੋ ਵਾਰ ਆਯਾ ਪਿਛ੍ਹਾਂ ਮੁੜ ਗਿਆ ਏਸ ਵਾਰ ਤਾਂ ਖੂਬ ਪਕਿਆਈ ਕੀਤੀ
ਖੂਨ ਖਾਰ ਲੈਕੇ ਫੌਜ ਨਾਲ ਜੰਗੀ ਸਿੱਧੀ ਵਲ ਪੰਜਾਬ ਦੇ ਧਾਈ ਕੀਤੀ
ਜਦੋਂ ਆਣ ਪਸ਼ੋਰ ਦੇ ਪਾਸ ਪਹੁੰਚਾ ਫੇਰ ਰੱਬ ਨੇ ਹੁਕਮ ਸਣਾਈ ਕੀਤੀ

---

ਸਿੰਘਾਂ ਨੇ ਸਭ ਔਰਤਾਂ ਘਰੋਘਰੀਂ ਪਹੁੰਚਾ ਦਿਤੀਆਂ ਜਿਨ੍ਹਾਂ ਵਿਚੋਂ ਇਕ ਹਰਨਪੁਰ ਦੀ ਬ੍ਰਾਹਮਣੀ ਵੀ ਸੀ। ਜਿਸ ਨੂੰ ਨਾਲ ਇਕ ਬ੍ਰਾਹਮਣਾਂ ਨੇ ਆਪਣੇ ਨਾਲ ਨ ਰਲਾਯਾ ਅਤੇ ਉਹ ਸਾਰੀ ਉਮਰ ਵਿਰਕਤ ਰਹਿਕੇ ਤਪ ਤਪ ਕਰਕੇ ਮਰ ਗਈ ਹਰਨਪੁਰ ਵਿਚ ਹੁਣ ਉਸ ਬ੍ਰਾਹਮਣੀ ਦੀ ਮੜ੍ਹੀ ਨੂੰਲੋਕ ਪੂਜਦੇ ਹਨ। [ਭਾ: ਗਿ: ਸਿੰਘ] ਅਠਾਰਾਂ ਸੌ ਬਵੰਜਾ ਵਿਚ।

ਓਸੇ ਥਾਉਂ ਪਿਛਾਂ ਨੂੰ ਪਿਆ ਮੁੜਨਾ ਫੌਜ ਸਾਹੰਚੀ ਤਾਈਂ ਸੌਂਪਾਈ ਕੀਤੀ
ਲੱਥਾ ਆਣ ਰੁਹਤਾਸ ਕਰਤਾਰ ਸਿੰਘਾ ਸਾਰੀ ਫੌਜ ਦੀ ਸੋਧ ਸੁਧਾਈ ਕੀਤੀ

ਸਾਹੰਚੀ ਦੇ ਜੁਲਮ

ਕਿਲੇ ਛੱਡ ਰੁਤਾਸ ਅਲਯਾਸ ਖਾਂ ਨੂੰ ਗਿਲਜਾ ਲੈਕੇ ਅੱਸੀ ਹਜ਼ਾਰ ਚੜ੍ਹਯਾ
ਮਾਰੋਮਾਰ ਪਿੰਡਾ ਵਿਚ ਕਰੀ ਆਉਂਦਾ ਭੇੜ ਜੁਲਮ ਦੀ ਲੈ ਤਲਵਾਰ ਚੜ੍ਹਯਾ
ਜੋ ਅੜਿਆ ਝੜਿਆ ਪਾਰ ਹੋਯਾ ਉਤੇ ਦੇਸ਼ ਦੇ ਕਹਿਰ ਕਹਾਰ ਚੜ੍ਹਯਾ
ਪਈਆਂ ਭਾਜੜਾਂ ਪਿੰਡ ਬਰਬਾਦ ਹੋਏ ਓਹ ਤੁਫਾਨ ਜਹਾਨ ਤੇ ਭਾਰ ਚੜ੍ਹਯਾ
ਅੜਯਾ ਕੋਈ ਨ ਓਸਦੇ ਜ਼ੁਲਮ ਅੱਗੇ ਹਾਹਾ ਕਰਦੇ ਗਰਦ ਗੁਬਾਰ ਚੜ੍ਹਯਾ
ਆਯਾ ਟੱਪ ਝਨਾਂ ਕਰਤਾਰ ਸਿੰਘਾ ਪਿਛੇ ਸਿੰਘਾ ਦੇ ਹੋ ਅਸਵਾਰ ਚੜ੍ਹਯਾ

ਸਿੰਘਾਂ ਦੇ ਜਥੇ

ਸਿੰਘ ਵੇਖਕੇ ਦੇਸ਼ ਤੇ ਜੁਲਮ ਹੁੰਦਾ ਜੋਸ਼ ਧਰ ਕਚੀਚੀਆਂ ਖਾਨ ਲਗੇ
ਜਥੇ ਹੋ ਕੱਠੇ ਢੁਕੇ ਆਣ ਨੇੜੇ ਛਾਪੇ ਮਾਰ ਕੇ ਕਰਨ ਹੈਰਾਨ ਲਗੇ
ਹੋਕੇ ਸਾਮ੍ਹਣੇ ਕਿਤੇ ਨ ਜੰਗ ਪਾਂਦੇ ਜਿਹਾ ਦਾਉ ਲੱਗੇ ਤਿਹਾ ਲਾਨ ਲਗੇ
ਫੌਜ ਵੈਰੀ ਦੀ ਤਾਈਂ ਕਰਤਾਰ ਸਿੰਘਾ ਰਾਤ ਦਿਨੇ ਨੁਕਸਾਨ ਪੁਚਾਨ ਲਗੇ

ਸਾਹੰਚੀ ਨਾਲ ਸਿੰਘਾ ਦੀਆ ਮੁਠ ਭੇੜਾ

ਸ਼ੇ-ਖੂਪੁਰੇ ਸੀ ਸਿੰਘਾਂ ਦਾ ਕੱਠ ਹੋਯਾ ਚੜ੍ਹਿਆ ਸਾਹੰਚੀ ਪਾਇਕੇ ਸਾਰ ਭਾਈ
ਧੌਂਸਾ ਮਾਰ ਲਾਹੌਰ ਤੋਂ ਧਾਈ ਕੀਤੀ ਲੈਕੇ ਗਿਲਜਾ ਵੀਹ ਹਜ਼ਾਰ ਭਾਈ
ਜੇ ਖਾਲਸੇ ਦੇ ਨਾਲ ਭੇੜ ਪਾਯਾ ਥੋੜ੍ਹਾ ਚਿਰ ਚੱਲੀ ਤਲਵਾਰ ਭਾਈ
ਸਿੰਘ ਛਡ ਸ਼ੇਖੂ ਪੁਰਾ ਨਿਕਲ ਗਏ ਰਾਮ ਨਗਰ ਨੂੰ ਫੜਕੇ ਢਾਰ ਭਾਈ
ਗਿਆ ਸਾਹੰਚੀ ਖੁਰਾ ਦਬ ਪਿਛੇ ਸਿੰਘ ਅੜ ਖਲੇ ਜੋਰ ਧਾਰ ਭਾਈ
ਜੰਗ ਮਚਯਾ ਆਣ ਕਰਤਾਰ ਸਿੰਘਾ ਹੋਰ ਪਹੁੰਚ ਗਏ ਸਿੰਘ ਸਰਦਾਰ ਭਾਈ

ਤਥਾ

ਜਿਸਲ ਦਾਰਾਂ ਸੂਦਾਰਾਂ ਨੂੰ ਸ਼ਾਹ ਹੋਈ ਜਥੇ ਸਿੰਘਾਂ ਦੇ ਆ ਗਏ ਧਾ ਜਲਦੀ
ਮਿਲਖਾਸਿੰਘ ਪਿੰਡ ਵਾਲਾ ਆਣ ਪਹੁੰਚਾ ਬੁਧ ਸਿੰਘ ਦੂਜਾ ਗੁਸਾ ਖਾ ਜਲਦੀ
ਧਰਮਸਿੰਘ ਸੂਦਾਰ ਜਲਾਲਵਾਲਾ ਰੋੜਾਂਵਾਲਾ ਗੁਰਬਖਸ਼ ਸਿੰਘ ਆ ਜਲਦੀ

ਜੋਧ ਸਿੰਘ ਸ੍ਰਦਾਰ ਅਟਾਰੀ ਵਾਲਾ ਆਯਾ ਜਥਾ ਲੈ ਕਦਮ ਉਨਾ ਜਲਦੀ
ਰਣ ਸਿੰਘ ਕਾਲੇ ਦੀ ਸਰਾਂ ਵਾਲਾ ਜੋਸ਼ ਦਿਲ ਦੇ ਵਿਚ ਵਧਾ ਜਲਦੀ
ਸੱਦਾਸਿੰਘ ਵਜੀਰ ਸਿੰਘ ਬਲੀ ਬਾਂਕੇ ਜੈਮਲ ਸਿੰਘ ਘਨੱਈਆ ਸਨਾ ਜਲਦੀ
ਆਹਲੂਵਾਲੀਆ ਭਾਗ ਸਿੰਘ ਪਹੁੰਚ ਗਿਆ ਦਿਤਾ ਓਸਨੇ ਜੰਗ ਮਚਾ ਜਲਦੀ
ਰਾਮਗੜ੍ਹੀਆ ਜੋਧ ਸਿੰਘ ਹਠੀ ਭਾਰਾ ਆਯਾ ਜੰਗ ਦਾ ਢੋਲ ਵਜਾ ਜਲਦੀ
ਪਹੁੰਚੇ ਹੋਰ ਸਰਦਾਰ ਭੀ ਬਹੁਤ ਸਾਰੇ ਦਿਤੀ ਚੋਟ ਨਗਾਰੇ ਤੇ ਲਾ ਜਲਦੀ
ਤੇਗ ਖੂਬ ਖੜਕੀ ਕਰਤਾਰ ਸਿੰਘਾ ਦਿਤੀ ਵੈਰੀ ਦੀ ਹੋਸ਼ ਭੁਲਾ ਜਲਦੀ

### ਸਾਹੰਚੀ ਨੇ ਪਿਛ੍ਹਾਂ ਹਟ ਜਾਣਾ

ਸਾਹੰਚੀ ਵੇਖਿਆ ਸਿੰਘਾਂ ਦਾ ਜੋਰ ਪਿਆ ਪਿਛ੍ਹਾਂ ਹਟਯਾ ਛਡ ਮੈਦਾਨ ਭਾਈ
ਵਲ ਡਿੰਗਿਆਂ ਦੇ ਕੂਚ ਕਰ ਗਿਆ ਟਲ ਗਿਆ ਉਹ ਵੇਲਾ ਪਛਾਨ ਭਾਈ
ਮਦਦ ਓਸ ਦੀ ਹੋਰ ਰੁਹਤਾਸ ਵਿਚੋਂ ਆਯਾ ਸਤ ਹਜ਼ਾਰ ਜਵਾਨ ਭਾਈ
ਗਖੜ ਖਾਂ ਨਿਵਾਜਸ਼ ਆਇ ਪਹੁੰਚਾ ਚਠਾ ਸਮਝਲੌਂ ਖਾਨ ਸੁਲਤਾਨ ਭਾਈ
ਆਇ ਗੜ੍ਹ ਮਖਿਆਲੇ ਤੇ ਖਾਨ ਚੜ੍ਹਕੇ ਤੇ ਤਖਤ ਸਲੋਈ ਦੇ ਖਾਨ ਭਾਈ
ਰੰਘੜ ਪਧਰੀ ਵਾਲੇ ਟੁਵਾਣੇ ਸਾਰੇ ਹਿਤ ਦੀਨ ਇਸਲਾਮ ਦਾ ਠਾਨ ਭਾਈ
ਕਠ ਬਹੁਤ ਭਾਰਾ ਸਾਹੰਚੀ ਨਾਲ ਹੋਯਾ ਜਮ੍ਹਾਂ ਗਿਲਜੇ ਅਤੇ ਦੁਰਾਨ ਭਾਈ
ਹਟੇ ਸਿੰਘ ਭੀ ਪਿਛ੍ਹਾਂ ਕਰਤਾਰ ਸਿੰਘਾ ਗਏ ਵਲ ਗੁਜਰਾਤ ਸੁਜਾਨ ਭਾਈ

### ਗੁਜਰਾਤ ਵਿਚ ਖਾਲਸੇ ਦਾ ਇਕੱਠ

ਸਾਹਿਬ ਸਿੰਘ ਹਾਕਮ ਗੁਜਰਾਤ ਅੰਦਰ ਸਿੰਘ ਓਸਨੇ ਸਾਰੇ ਬੁਲਾਇ ਲਏ
ਪੰਥ ਚੜ੍ਹਯਾ ਵੈਰੀ ਦੇ ਟਾਕਰੇ ਲਈ ਬਹੁਤ ਗੋਲੀ ਬਾਰੂਦ ਵੰਡਾਇ ਲਏ
ਸਿੰਘਾਂ ਨਿਕਲ ਕੇ ਬਾਹਰ ਗੁਜਰਾਤ ਵਿਚੋਂ ਪਕੇ ਮੋਰਚੇ ਖੂਬ ਜਮਾਇ ਲਏ
ਉਤੇ ਆਵਿਆਂ ਦੇ ਚਾੜੇ ਤੋਪਖਾਨੇ ਥਾਂ ਮਾਰਾਂ ਦੇ ਚੰਗੇ ਤਕਾਇ ਲਏ
ਪਿਛੇ ਵੈਰੀ ਲੱਗੇ ਚਲੇ ਆਇ ਰਹੇ ਜਮ੍ਹਾਂ ਸਾਜ਼ ਸਾਮਾਨ ਕਰਾਇ ਲਏ
ਜੰਗ ਮਚੇਗਾ ਖੂਬ ਕਰਤਾਰ ਸਿੰਘਾ ਹੱਥ ਕਾਲ ਨੇ ਲੰਮੇ ਫੈਲਾਇ ਲਏ

### ਗਿਲਜਿਆਂ ਦੀ ਫੌਜ

ਹੋਏ ਵਿਚ ਗੁਜਰਾਤ ਜਾਂ ਸਿੰਘ ਕੱਠੇ ਸਾਹੰਚੀ ਓਧਰੇ ਫੌਜ਼ ਚੜ੍ਹਾਂਵਦਾ ਏ

ਦਾਦ ਖਾਂ ਤਾਈਂ ਬਖਸ਼ੀ ਫੌਜ ਦਾ ਕਰ ਹੱਲਾ ਯਾਰ ਖਾਂ ਨਾਲ ਰਲਾਂਵਦਾ ਏ
ਖਾਂ ਨਿਵਾਜ਼ਸ ਤੇ ਰੌਸ਼ਨ ਖਾਂ ਤਾਈਂ ਪਿਛੇ ਖਾਲਸੇ ਦੇ ਛੇਤੀ ਲਾਂਵਦਾ ਏ
ਆਯਾ ਦਾਦਖਾਂ ਚੜ੍ਹ ਕਰਤਾਰ ਸਿੰਘਾ ਫੌਜ ਵਲ ਗੁਜਰਾਤ ਝੁਕਾਂਵਦਾ ਏ

ਦੋਹਾਂ ਦਲਾ ਦਾ ਮੁਕਾਬਲਾ

ਮਾਰੋ ਮਾਰ ਕਰਦੇ ਗਿਲਜ਼ੇ ਚਲੇ ਆਉਂਦੇ ਤੋੜੇ ਸਿੰਘਾਂ ਨੇ ਤੁਰਤ ਧੁਖਾ ਦਿਤੇ
ਕਾਲੀ ਕੜਕ ਪਈ ਉਤੇ ਆਵਿਆਂ ਦੇ ਮਾਰ ਗਿਲਜੇ ਸੈ ਉਡਾ ਦਿਤੇ
ਬੀੜੇ ਤੋਪਖ਼ਾਨੇ ਦਾਦ ਖਾਂ ਨੇ ਭੀ ਕਰ ਵੈਰੀ ਦੇ ਸਾਹਮਣੇ ਡਾਹ ਦਿਤੇ
ਦੋਹਾਂ ਪਾਸਿਆਂ ਤੋਂ ਅੱਗ ਰਹੀ ਵਰ੍ਹਦੀ ਸੈ ਮਾਵਾਂ ਦੇ ਪੁਤ ਖਪਾ ਦਿਤੇ
ਅੱਗ ਮਿੱਟੀ ਦੀ ਹੋਈ ਲੜਾਈ ਬਹੁਤੀ ਆਪੋ ਆਪਣੇ ਜ਼ੌਹਰ ਦਿਖਾ ਦਿਤੇ
ਤੇਗੀਂ ਉਤਰੇ ਅੰਤ ਕਰਤਾਰ ਸਿੰਘਾ ਝਟ ਫੈਸਲੇ ਕਰ ਇਕ ਦਾ ਦਿਤੇ

ਤੇਗ ਦੀ ਲੜਾਈ

ਕਾਹਲੇ ਸੂਰਮੇ ਪਏ ਦੋਹਾਂ ਪਾਸਿਆਂ ਦੇ ਤੇਗਾਂ ਸੂਤਕੇ ਵਿਚ ਮੈਦਾਨ ਲਥੇ
ਐਲੀ ਐਲੀ ਅਕਾਲ ਅਕਾਲ ਕਹਿਕੇ ਇਕ ਦੂਸਰੇ ਤਾਈਂ ਮੁਕਾਨ ਲਥੇ
ਭੜਥੂ ਮਚਿਆ ਵਿਚ ਮੈਦਾਨ ਦੇ ਵਿਚ ਪਲਾਂ ਦੇ ਆਨ ਕੇ ਘਾਨ ਲਥੇ
ਅਲਾਯਾਰ ਖਾਂ ਤੇ ਰੋਸ਼ਨ ਖਾਨ ਦੋਵੇਂ ਹੋ ਸ਼ਹੀਦ ਮੈਦਾਨ ਜੁਵਾਨ ਲਥੇ
ਤੇਗ ਗਈ ਨ ਸਿੰਘਾਂ ਦੀ ਮੂਲ ਝਲੀ ਚਾਉ ਦਿਲਾਂ ਦੇ ਝਟ ਹੀ ਆਨ ਲਥੇ
ਲਗੇ ਪਿਛਾਂ ਨੂੰ ਹਟਨ ਕਰਤਾਰ ਸਿੰਘਾ ਹੋ ਸੂਰਮੇ ਲਹੂ ਲੁਹਾਨ ਲਥੇ

ਦਾਦ ਖਾਂ ਨੇ ਮੈਦਾਨ ਛਡ ਜਾਣਾ

ਜੋਰ ਸਿੰਘਾਂ ਦੀ ਤੇਗ ਨੇ ਆਣ ਪਾਯਾ ਦਾਦ ਖਾਂ ਹੋਰੀਂ ਹੋ ਹੈਰਾਨ ਨਠੇ
ਲਾਲੋ ਮੂਸੇ ਵਲੇ ਰੁਕ ਕਰ ਗਏ ਪਏ ਓਥੇ ਹੀ ਛਡ ਸਮਾਨ ਨਠੇ
ਚੱਠੇ ਗੱਖੜ ਖਾਨ, ਦੁਰਾਨ ਸਾਰੇ ਪਾਜੀ ਬਣਕੇ ਅੰਤ ਪਠਾਨ ਨਠੇ
ਸਿੰਘਾ ਖੋਹ ਲਈਆਂ ਤੋਪਾ ਕਰ ਪਿਛਾ ਹਾਰ ਖਾਲਸੇ ਤੋਂ ਮੁਸਲਮਾਨ ਨਠੇ
ਦੁਹਾ ਧਿਰਾ ਦੇ ਹੋਏ ਨੁਕਸਾਨ ਭਾਵੇਂ ਪਰ ਗਿਲਜੇ ਪਾ ਨੁਕਸਾਨ ਨਠੇ
ਪਿਛ੍ਹਾਂ ਮੁੜੇ ਨ ਫੇਰ ਕਰਤਾਰ ਸਿੰਘਾਂ ਹੋ ਬੇ-ਹੌਂਸਲੇ ਸਾਰੇ ਹੀ ਜਾਨ ਨਠੇ

### ਸਾਹੰਚੀ ਦੀ ਚੜ੍ਹਾਈ

ਸਾਹੰਚੀ ਡਿੰਗਯਾਂ ਦੇ ਵਲੋਂ ਆਇ ਰਿਹਾ ਫੌਜ ਲੈ ਗੁਜਰਾਤ ਦੇ ਦਾ ਭਾਈ
ਸਤਰ ਅਸੀ ਹਜ਼ਾਰ ਜਵਾਨ ਜੰਗੀ ਨਾਲ ਸਾਜ਼ ਭੀ ਬੇ ਬਹਾ ਭਾਈ
ਮਾਰੋਮਾਰ ਕਰਦਾ ਚਲਾ ਆਂਵਦਾ ਹੀ ਪਹੁੰਚੀ ਖਬਰ ਗੁਜਰਾਤ ਦੀ ਡਾ ਭਾਈ
ਦਾਦ ਖਾਂ ਓਥੋਂ ਹਾਰ ਖਾ ਨਠਾ ਗਿਆ ਸਾਜ ਸਾਮਾਨ ਖੂਹਾ ਭਾਈ
ਅੱਗ ਸਾਹੰਚੀ ਨੂੰ ਲਗੀ ਆਣ ਡਾਢੀ ਗੁਸਾ ਦਿਲ ਨੂੰ ਗਿਆ ਜਲਾ ਭਾਈ
ਖਬਰ ਰਾਹ ਦੇ ਵਿਚ ਹੀ ਹੋਰ ਸੁਣ ਲਈ ਸਿੰਘ ਰਹੇ ਨੇ ਕਠਾ ਕਰਾ ਭਾਈ
ਜਮਾਂ ਵਿਚ ਸਿਆਲ ਕੋਟ ਦੇ ਬਹੁਤ ਹੋਏ ਧਾਵਾ ਕਰਨਗੇ ਦਲ ਬਨਾ ਭਾਈ
ਗਿਆ ਮੁੜ ਵਜ਼ੀਰਾਬਾਦ ਵਲੇ ਸਿਧਾ ਰੁਖ ਸਿਆਲਕੋਟ ਰਖਾ ਭਾਈ
ਵਿਚ ਦੇਸ਼ ਦੇ ਫਿਰ ਤੂਫਾਨ ਰਿਹਾ ਔਖੀ ਬਣੀ ਰਿਆਇਆ ਦੇ ਭਾ ਭਾਈ
ਨਠੇ ਫਿਰਦੇ ਲੋਕ ਕਰਤਾਰ ਸਿੰਘਾ ਆਪੋ ਆਪਣਾ ਕਰ ਬਚਾ ਭਾਈ

### ਸਿੰਘਾ ਦਾ ਦਲ

ਸਿੰਘ ਹੋਏ ਸਿਆਲਕੋਟ ਦੇ ਵਿਚ ਕੱਠੇ ਅੰਮ੍ਰਿਤਸਰੋਂ ਅਰਦਾਸ ਸੁਧਾ ਆਏ
ਜ਼ੁਲਮ ਜ਼ਾਲਮਾਂ ਦੇ ਸਣੇ ਦੂਰ ਕਰਨਾ ਸੀਸ ਤਲੀਆਂ ਉਤੇ ਟਿਕਾ ਆਏ
ਚੜ੍ਹਤ ਸਿੰਘ ਸ੍ਰਦਾਰ ਤੇ ਨੱਥਾ ਸਿੰਘ ਜੀ ਤਾਰਾ ਸਿੰਘ ਹੋਰੀ ਸਰ ਚਾ ਆਏ
ਨਾਹਰ ਸਿੰਘ ਵਜੀਰ ਸਿੰਘ, ਸਿੰਘ ਝੰਡਾ ਸਿੰਘ ਜਹੇ ਜੋਸ਼ ਵਧਾ ਆਏ
ਸੀ ਹਕੀਕਤ ਸਿੰਘ ਗੁਲਾਬ ਸਿੰਘ ਭੀ ਤੇ ਖੁਸ਼ਾਲ ਸਿੰਘ ਨਾਲ ਰਲਾ ਆਏ
ਭਾਗ ਸਿੰਘ ਨੈਨਾ ਸਿੰਘ, ਸਿੰਘ ਦੇਸਾ ਕਰਮ ਸਿੰਘ ਦੁਲੋ ਜਹੇ ਗਿਣਾ ਆਏ
ਹੋਇ ਮਿਸ਼ਲਾਂ ਦੇ ਸਰਦਾਰ ਕੱਠੇ ਧਰਮ ਯੁਧ ਤੇ ਤੇਗ ਉਠਾ ਆਏ

### ਜੰਗ

ਏਧਰ ਸਾਹੰਚੀ ਲੁਟਦਾ ਦੇਸ ਆਉਂਦਾ ਓਧਰ ਸਿੰਘ ਭੀ ਹੋ ਅਸਵਾਰ ਚਲੇ
ਸਾਹੰਚੀ ਜਲ ਕੇ ਡਸਕੇ ਵਲ ਗਿਆ ਰੁਖ ਸਿੰਘ ਓਸੇ ਪਾਸੇ ਧਾਰ ਚਲੇ
ਉਹ ਚਾਹੁੰਦਾ ਸਿੰਘਾਂ ਨੂੰ ਘੇਰ ਲਵਾਂ ਸਿੰਘ ਓਸ ਤੋਂ ਹੋ ਹੁਸ਼ਿਆਰ ਚਲੇ
ਹੋਯਾ ਟਾਕਰਾ ਡਸਕਯੋਂ ਵਲ ਚੜ੍ਹਦੇ ਦੋਹਾਂ ਪਾਸਿਆਂ ਤੋਂ ਆਣ ਵਾਰ ਚਲੇ
ਜੁਟੇ ਗਿਲਜੇ ਤੇ ਸਿੰਘ ਜੋਸ਼ ਖਾ ਕੇ ਦੋਹਾਂ ਵਿਚ ਪਈ ਤੇਜ਼ ਤਲਵਾਰ ਚਲੇ

ਮਾਰੋ ਮਾਰ ਹੁੰਦੀ ਵਧੇ ਜੋਸ਼ ਭਾਰੇ ਲਹਿ ਵਿਚ ਮੈਦਾਨ ਸਥਾਰ ਚਲੇ
ਕਿਤੇ ਗਿਲਜਯਾਂ ਦਾ ਪਿਆ ਜ਼ੋਰ ਭਾਰਾ ਕਿਤੇ ਸਿੰਘਾ ਪਾਸੋਂ ਗਿਲਜੇ ਹਾਰਚਲੇ
ਡੇਢ ਲਖ ਜਵਾਨ ਕਰਤਾਰ ਸਿੰਘਾ ਗੋਲ਼ੀ ਤੀਰ ਤੇ ਤੋਪ ਅਪਾਰ ਚਲੇ

ਗੁਜਰਾਤ ਵਾਲੇ ਸਿੰਘ

ਖਬਰ ਸੁਣੀ ਗੁਜਰਾਤ ਦੇ ਵਿਚ ਸਿੰਘਾਂ ਕੂਚ ਕਰ ਉਥੋਂ ਗੁਸਾ ਖਾ ਆਉਂਦੇ
ਵੀਹ ਪੰਝੀ ਹਜ਼ਾਰ ਦਾ ਕਠ ਹੈਸੀ ਤੇ ਭਰਾਵਾਂ ਦੀ ਮਦਦ ਭਰਾ ਆਉਂਦੇ
ਲੰਮਾ ਕੂਚ ਕਰਕੇ ਦਿੱਲੀ ਜੋਸ਼ ਧਰਕੇ ਝਟਾ ਪਟ ਕਰ ਪੰਧ ਮੁਕਾ ਆਉਂਦੇ
ਮਚੇ ਜੰਗ ਦੇ ਵਿਚ ਕਰਤਾਰ ਸਿੰਘਾ ਇਕ ਪਾਸਯੋਂ ਹੋ ਤਤੇ ਤਾਂ ਆਉਂਦੇ

# ਬੇਦੀ ਰਾਮ ਸਿੰਘ ਜੀ

ਇਕ ਪਿੰਡ ਹੈ ਕੋਟਲੀ ਨਾਮ ਕਰਕੇ ਸਯਾਲ ਕੋਟ ਦੇ ਜਿਲੇ ਵਿਚਾਰ ਭਾਈ
ਬਾਬਾ ਹੋਯਾ ਫਕੀਰ ਚੰਦ ਓਸ ਥਾਂ ਦਾ ਹਠੀ ਤਪੀ ਭਾਰਾ ਸਾਨਦਾਰ ਭਾਈ
ਬੇਟਾ ਓਸਦਾ ਹੋਯਾ ਪ੍ਰਤਾਪ ਵਾਲਾ ਬੜਾ ਸੂਰਮਾ ਧਨੀ ਤਲਵਾਰ ਭਾਈ
ਨਾਮ ਓਸਦਾ ਸੀ ਰਾਮ ਸਿੰਘ ਸੋਹਣਾ ਮਥੇ ਜੋਤ ਦਾ ਸੀ ਚਮਕਾਰ ਭਾਈ
ਵਿਚ ਪੰਥ ਦੇ ਬਣੀ ਬੜੀ ਇੱਜ਼ਤ ਆਦਰ ਕਰਨ ਸਾਰੇ ਨਰ ਨਾਰ ਭਾਈ
ਇਰਦ ਗਿਰਦ ਸਾਰੇ ਕਰਤਾਰ ਸਿੰਘਾ ਲੋਕ ਮੰਨਦੇ ਸਨ ਅਵਤਾਰ ਭਾਈ

ਤਥਾ

ਅਠਾਰਾਂ ਸੌ ਪੂਰੇ ਸੰਮਤ ਬਿਕ੍ਰਮੀ ਨੂੰ ਮਾਤਾ ਰਾਜਾਂ ਦੀ ਕੁਖ ਤੋਂ ਜਾਯਾ ਸੀ
ਮਥਾਨੂਰਭਰਯਾ ਚੇਹਰਾ ਚਮਕ ਵਾਲਾ ਮਸਤਕ ਅਜਬ ਕਰਤਾਰ ਬਣਾਯਾ ਸੀ
ਅੱਖਾਂ ਮੋਟੀਆਂ ਦੋਇ ਭਰਵਟੇ ਚਿਟੇ ਅਲੰਕਾਰ ਇਹ ਕਵੀ ਸੁਨਾਯਾ ਸੀ
ਦੋ ਦੁਤੀਆਂ ਦੇ ਚੰਦ ਵਿਚ ਮਥ ਮਾਨੋ ਸ਼ਿਵ ਕੈਲਾਸ਼ ਤੋਂ ਆਯਾ ਸੀ
ਦਦ ਜਵਾਨ ਹੋਯਾ ਇਰਦ ਗਿਰਦ ਸਾਰੇ ਰੋਅਬ ਪੰਥ ਅੰਦਰ ਵੱਡਾ ਛਾਯਾ ਸੀ
ਤਰਨੇ ਦਲ ਅੰਦਰ ਬੜਾ ਮੁਖੀ ਯੋਧਾ ਸਿੰਘਾਂ ਅਦਬ ਅਦਾਬ ਵਧਾਯਾ ਸੀ
ਗੁਰੂ ਅੰਸ਼ ਤੇ ਚੋਣਵਾਂ ਸੂਰਮਾਂ ਏਹ ਮੋਹਰੀ ਦਲਾਂ ਦਾ ਹੋ ਜਸ ਪਾਯਾ ਸੀ
ਸੇਹਰਾ ਜਸ ਦਾ ਏਸੇ ਦੇ ਸਿਰ ਆਯਾ ਭਾਂਬੜ ਜ਼ੁਲਮ ਦਾ ਏਸ ਬੁਝਾਯਾ ਸੀ

ਖੂਨ ਆਪਣਾ ਡੋਲ੍ਹਕੇ ਦੇਸ ਖਾਤਰ ਦੀਵਾ ਕਾਬਲੀ ਗੁੱਲ ਕਰਾਯਾ ਸੀ
ਬਲੀ ਆਪਣੀ ਦੇਇ ਕਰਤਾਰ ਸਿੰਘਾ ਤੇਜ਼ ਪੰਥ ਦੇ ਤਾਈਂ ਚਮਕਾਯਾ ਸੀ

ਵਾਕ ਕਵੀ

ਆਇਆਜਦੋਂ ਤੋਂ ਸਾਹੰਚੀ ਦੇਸ਼ਅੰਦਰ ਸੀ ਰਿਆਯਾ ਤੇ ਜ਼ੁਲਮ ਕਮਾਇ ਰਿਹਾ
ਬਾਬਾ ਰਾਮ ਸਿੰਘ ਵੇਖ ਤੇ ਸੁਣ ਕਰਕੇ ਹੈਸੀ ਬੜਾ ਕਰੋਧ ਵਧਾਇ ਰਿਹਾ
'ਹੋ ਜਾਇਗਾ ਖਾਤਮਾ ਗਿਲਜਯਾਂ ਦਾ, ਗੁਰੂ ਕਰੇਗਾ, ਮੂੰਹੋਂ ਸੁਨਾਇ ਰਿਹਾ
'ਸਿਰ ਦੇਇਗਾ ਕੋਈ ਮਹਾਤਮਾਂ ਜਾਂ, ਜ਼ੁਲਮ ਟਲੇਗਾ 'ਹੈਸੀ ਜਤਾਇ ਰਿਹਾ
ਰੋਜ਼ ਸਿੰਘਾਂ ਦੇ ਵਿਚ ਦੀਵਾਨ ਬਹਿਕੇ ਬੀਰ ਰਸ ਤੇ ਰੋਹ ਚੜ੍ਹਾਇ ਰਿਹਾ
ਅੰਤ ਵੈਰੀ ਦਾ ਹੋਇਗਾ ਖਾਲਸਾ ਜੀ ਖੰਡਾ ਖੂਬ ਖੜਕੂ ਜਤਲਾਇ ਰਿਹਾ
ਬੂਹੇ ਕਾਬਲੀ ਬੰਦ ਹੋ ਜਾਨ ਅਗੋਂ ਸਮਾਂ ਪੰਥ ਲਈ ਨੇਕ ਆਇ ਰਿਹਾ
ਝੰਡਾ ਪੰਥ ਦਾ ਹੋਇ ਬੁਲੰਦ ਸਾਰੇ ਸਿਰ ਜ਼ੁਲਮ ਨਿਸ਼ਾਨ ਝੁਕਾਇ ਰਿਹਾ
ਚਲੇ ਅੰਮ੍ਰਿਤਸਰ ਤੋਂ ਸਿੰਘ ਜਦੋਂ ਬਾਬਾ ਕੋਟਲੀ ਦੇ ਵਿਚ ਜਾਇ ਰਿਹਾ
ਧਰਮ ਯੁਧ ਦੇ ਲਈ ਕਰਤਾਰ ਸਿੰਘਾ ਹੈਸੀ ਸਿੰਘਾਂ ਦਾ ਕੱਠ ਕਰਾਇ ਰਿਹਾ

ਬਾਬਾ ਜੀ ਦੀ ਤਿਆਰੀ

ਢੋਲ ਪਿੰਡਾਂ ਦੇ ਵਿਚ ਫਿਰਾਇ ਦਿਤੇ ਆਉ ਜਿਨ੍ਹਾਂ ਸ਼ਹੀਦੀਆਂ ਪਾਣੀਆਂ ਨੇ
ਆਓ ਘਰਾਂ ਦੇ ਮੋਹ ਮਿਟਾ ਕਰਕੇ ਦੋਹਾਂ ਧਰਮ ਉਤੇ ਜਿਨ੍ਹਾਂ ਲਾਣੀਆਂ ਨੇ
ਜੰਗ ਕਰਨ ਨੂੰ ਅਸੀਂ ਤਿਆਰ ਹੋਏ ਜੜ੍ਹਾਂ ਜ਼ਾਲਮਾਂ ਦੀਆਂ ਪੁਟਾਣੀਆਂ ਨੇ
ਰੋਜ਼ ਦੇਸ਼ ਦੇ ਸਿਰ ਕਲੇਸ਼ ਰਹਿੰਦਾ ਦੂਰ ਕਰਨੀਆਂ ਇਹ ਕਹਾਣੀਆਂ ਨੇ
ਸਫਲ ਦੋਹਾਂ ਜੋ ਧਰਮ ਤੇ ਲਗ ਜਾਵਣ ਕਾਂਵਾਂ ਕੁਤਿਆਂ ਨੇ ਪਿਛੋਂ ਖਾਣੀਆਂ ਨੇ
ਸਮੇਂ ਜਾਵਣੇ ਬੀਤ ਕਰਤਾਰ ਸਿੰਘਾ ਜਾਦਗਾਰਾਂ ਹੀ ਪਿਛੇ ਰਹਿ ਜਾਣੀਆਂ ਨੇ

ਤਥਾ

ਇਰਦ ਗਿਰਦ ਦੇ ਸਿੰਘ ਆ ਮਿਲੇ ਸਾਰੇ ਧਰਮ ਯੁਧ ਦਾ ਰਖਕੇ ਚਾ ਆਏ
ਜੋਧ ਸਿੰਘ ਦੀਵਾਨ ਸਿੰਘ ਬਾਜਵੇ ਜੋ ਰਲ ਮਿਲ ਕੇ ਸਾਰੇ ਭਰਾ ਆਏ
ਕਲਾਸ ਵਾਲੀ ਇਹ ਸਰਦਾਰ ਹੈਸਨ ਦਿਲੀ ਜੰਗ ਦਾ ਚਾ ਵਧਾ ਆਏ

ਮਨਸ਼ਾਂ ਸਿੰਘ ਵਡਾਲੀਆਂ ਆਣ ਪਹੁੰਚਾ ੧ਬਾਘ ਸਿੰਘ ਹੋਰੀਂ ਧਰ ਚਾ ਆਏ
ਬਾਬੇ ਨਾਲ ਹੋਇਆਂ ਕੱਠ ਆਣ ਭਾਰਾ ਸਭ ਘਰਾਂ ਦੇ ਮੋਹ ਮਿਟਾ ਆਏ
ਚੱਲੇ ਸੋਧ ਅਰਦਾਸ ਕਰਤਾਰ ਸਿੰਘਾ ਮਾਰੂ ਜੰਗ ਦਾ ਅੱਗੇ ਵਜਾ ਆਏ

ਸਾਹੰਚੀ ਨੇ ਬਾਬਾ ਜੀ ਤੇ ਇਹਨਾਂ ਦੇ ਸਾਥੀਆਂ ਦੀ ਰੋਕ ਕਰਨੀ

ਸੁਣੀ ਸਾਹੰਚੀ ਨੇ ਖਬਰ ਜਿਸ ਵੇਲੇ ਜਥਾਂ ਸਿੰਘਾਂ ਦਾ ਹੋਰ ਇਕ ਆਂਵਦਾ ਏ
ਖਾਂ ਹੁਸੈਨ ਮੁਰੀਦ ਖਾਂ ਅਬੁਦਲਾ, ਤੇ ਕਮਾਲ ਦੀ ਨਾਲ ਰਲਾਂਵਦਾ ਏ
ਦਿਤਾ ਹੁਕਮ ਅਗੇ ਜਾਕੇ ਰੋਕ ਲਵੋ ਦਸਤਾ ਫੌਜ ਦਾ ਨਾਲ ਕਰਾਂਵਦਾ ਏ
ਮਾਰੋ ਮਾਰ ਕਰਦੇ ਗਿਲਜੇ ਆਇ ਏਧਰ ਰਾਮ ਸਿੰਘ ਆ ਪੈਰ ਜਮਾਂਵਦਾ ਏ
ਭੇੜ ਮਚਯਾ ਪਾਸ ਪੜੋਪੀਆਂ ਦੇ ਤੁਰਤ ਟਾਕਰਾ ਸਖਤ ਹੋ ਜਾਂਵਦਾ ਏ
ਤੇਗੀਂ ਉਤਰੇ ਆਣ ਜਵਾਨ ਸਾਰੇ ਬਾਬਾ ਹੋ ਮੋਹਰੇ ਜੰਗ ਪਾਂਵਦਾ ਏ
ਖੰਡਾ ਫੇਰਦਾ ਭੀਮ ਦੇ ਵਾਂਗ ਫਿਰਦਾ ਮਾਰ ਵੈਰੀਆਂ ਤਾਈਂ ਮੁਕਾਵਦਾ ਏ
ਸੁਣੀ ਸਿੰਘਾਂ ਨੇ ਖਬਰ ਕਰਤਾਰ ਸਿੰਘਾ ਜੋਸ਼ ਚਿੱਤਾ ਦੇ ਵਿਚ ਸਮਾਂਵਦਾ ਏ

ਭਾਰੀ ਘਮਸਾਨ

ਸੁਣੀ ਖਬਰ ਸੂਦਾਰਾਂ ਨੇ ਜਿਸ ਵੇਲੇ ਢੰਗ ਜੰਗ ਦਾ ਤੁਰਤ ਪਲਟਾ ਦਿਤਾ
ਇਕ ਥਾਂ ਕੱਠੇ ਸਾਰੇ ਹੋ ਜਾਈਏ ਵਿਚ ਦਲਾਂ ਦੇ ਸਾਰੇ ਸੁਣਾ ਦਿਤਾ
ਸਿੰਘ ਲੜਦੇ ਫੜਦੇ ਢਾਲ ਆਉਂਦੇ ਜੋਰ ਵੈਰੀਆਂ ਦੇ ਉਤੇ ਪਾ ਦਿਤਾ
ਘੇਰਾ ਦੇ ਕੇ ਵੈਰੀ ਦੇ ਲਸ਼ਕਰਾਂ ਤੇ ਪਾਸਾ ਹੋਲੀ ਹੋਲੀ ਬਦਲਾ ਦਿਤਾ
ਆਪੋ ਵਿਚ ਗਿਆ ਮੇਲ ਹੋ ਜਦੋਂ ਸਤਿ ਸ੍ਰੀ ਅਕਾਲ ਗਜਾ ਦਿਤਾ
ਪਰ੍ਹੇ ਕੋਹਾਂ ਤੋੜੀ ਬਝੇ ਦਲਾ ਦੇ ਆ ਜੰਗ ਖਾਲਸੇ ਗਾੜ੍ਹਾ ਮਚਾ ਦਿਤਾ
ਓਧਰ ਸਾਹੰਚੀ ਬੜਾ ਮਕਾਰ ਹੈਸੀ ਲਸ਼ਕਰ ਦੇ ਕੇ ਜੋਰ ਝੁਕਾ ਦਿਤਾ
ਤੋਪਖਾਨਿਆਂ ਦੀ ਅੱਗ ਵਰ੍ਹਨ ਲਗੀ ਆਣ ਖਾਲਸੇ ਨੂੰ ਘਬਰਾ ਦਿਤਾ
ਏਧਰ ਸਿੰਘ ਸੂਦਾਰਾਂ ਦੂੜਾ ਘੋੜੇ ਭੂੰਝੇ ਲਸ਼ਕਰਾਂ ਤਾਈਂ ਲਿਟਾ ਦਿਤਾ
ਤੀਰਾਂਗੋਲੀਆਂ ਦਾ ਪਹਿਲਾ ਜੰਗ ਪਿਆ ਜਿੰਨਾ ਜੋਰ ਹੈਸੀ ਸਾਹੰਚੀਲਾ ਦਿਤਾ

---

੧ਸਰਦਾਰ ਬਾਘ ਸਿੰਘ ਹੱਲੇ ਵਾਲਾ ।

ਸਿੰਘ ਰਹੇ ਅਡੋਲ ਨ ਪੈਰ ਛਡੇ ਧੂੜਾਂ ਉਡ ਅਸਮਾਨ ਛਪਾ ਦਿਤਾ
ਹਲਾ ਹੋਯਾ ਨ ਕੋਈ ਕਰਤਾਰ ਸਿੰਘਾ ਸਾਰਾ ਦਿਨ ਹੀ ਪੂਰਾਂ ਲੰਘਾਂ ਦਿਤਾ

ਦੂਸਰਾ ਦਿਨ

ਦਿਨ ਦੂਸਰੇ ਜੁੱਟੀਆਂ ਫੇਰ ਫੌਜਾਂ ਵਧੇ ਵਿਚ ਮੈਦਾਨ ਸਰਦਾਰ ਅਗੇ
ਨੱਥਾ ਸਿੰਘ ਤੇ ਚੜ੍ਹਤ ਸਿੰਘ ਤਾਰਾ ਸਿੰਘ ਜੀ ਹੋਏ ਕਰਦੇ ਇਹ ਮਾਰੋਮਾਰ ਅਗੇ
ਝੰਡਾ ਸਿੰਘ ਖੁਸ਼ਹਾਲ ਸਿੰਘ ਜੋਧ ਸਿੰਘ ਨੇ ਡਾਂਹੇ ਸੂਰਮੇ ਹੋ ਲਲਕਾਰ ਅਗੇ
ਏਸੇ ਤਰ੍ਹਾਂ ਸਰਦਾਰਾਂ ਨੇ ਥਾਉਂ ਥਾਈਂ ਰੋਕੇ ਮੋਰਚੇ ਹੋ ਹੁਸ਼ਿਆਰ ਅਗੇ
ਦੂਜੇ ਪਾਸਿਯੋਂ ਗਿਲਜਯਾਂ ਜੋਰ ਪਾਯਾਂ ਵਧ ਆਏ ਉਹ ਭੀ ਢੋਲ ਮਾਰ ਅਗੇ
ਜੈਨ ਖਾਂ ਮੁਰੀਦ ਵਜੀਰ ਖਾਂ ਨੇ ਝੰਡੇ ਆਣ ਗਡੇ ਇਕੋ ਵਾਰ ਅਗੇ
ਖਾਂ ਜਲਾਲ ਨਜਾਂਮ ਦੀ ਵਧ ਆਏ ਅਤਾਂਉਲਾਂ ਆਯਾ ਮੁਛਾਂ ਤਾੜ ਅਗੇ
ਖਾਂ ਨਿਵਾਜ ਤੇ ਅਲੀ ਹੁਸੈਨ ਸੱਯਦ ਤੇ ਦਲੇਲ ਖਾਂ ਸੀ ਫੌਜਾਦਾਰ ਅਗੇ
ਐਲੀ ਐਲੀ ਕਰਦੇ ਟੁਟੇ ਖਾਲਸੇ ਤੇ ਖੜੇ ਸਿੰਘ ਹੈਸਨ ਖਬਰਦਾਰ ਅਗੇ
ਭੇੜ ਮਚਿਆ ਅ ਣ ਕਰਤਾਰ ਸਿੰਘਾ ਲੱਥੇ ਪਲਾਂ ਦੇ ਵਿਚ ਸੱਥਾਰ ਅਗੇ

ਜੰਗ ਦਾ ਜੋਰ

ਓਧਰ ਸਾਹੰਸੀ ਤੇ ਏਧਰ ਰਾਮ ਸਿੰਘ ਜਹੇ ਬੇਖਤਰ ਆ ਵਿਚ ਮੈਦਾਨ ਲਥੇ
ਦੋਹਾਂ ਪਾਸਿਆਂ ਦੇ ਜੁਟੇ ਸੂਰਮੇ ਜੀ ਆਪੋ ਆਪਣਾ ਜੋਰ ਅਜਮਾਨ ਲਥੇ
ਕੀਤੇ ਤੀਰ ਬੰਦੂਕਾਂ ਤੇ ਹੱਥ ਆਉਂਦੇ ਕਿਤੇ ਤੇਗਾਂ ਦੇ ਜੋਹਰ ਦਿਖਾਨ ਲਥੇ
ਤੋੜਾ ਅਸੀਂ ਹਜ਼ਾਰ ਕੁ ਧੁਖੇ ਸਾਰਾ ਇਕ ਦੂਸਰੇ ਤਾਂਈਂ ਮੁਕਾਨ ਲਥੇ
ਕਿਤੇ ਘੋੜੇ ਜਮੀਨ ਤੇ ਤੜਪ ਰਹੇ ਕਿਤੇ ਜਖਮੀ ਹੋਇ ਜਵਾਨ ਲਥੇ
ਕਿਤੇ ਮੁਰਦਯਾ ਦੇ ਉਤੇ ਚੜੇ ਮੁਰਦੇ ਹੋ ਜਿਮੀਂ ਤੇ ਬੇਪਰਾਨ ਲਥੇ
ਧਰਤੀ ਲਾਲ ਹੋ ਰਹੀ ਕਰਤਾਰ ਸਿੰਘਾ ਚਾ ਦਿਲਾਂ ਦੇ ਅਜੇ ਨ ਜਾਨ ਲਥੇ

ਤਥਾ

ਪਾਯਾ ਗਿਲਜਯਾ ਦੀ ਫੌਜ ਜੋਰ ਭਾਰਾ ਰਾਮ ਸਿੰਘ ਬੇਦੀ ਗੁਸਾ ਖਾਂਵਦਾ ਏ
ਲੈਕੇ ਚੋਣਵੇਂ ਸਿੰਘਾ ਦਾ ਜਥਾ ਭਾਰਾ ਚੱਚਰ ਦੇਇ ਵਧਾਇ ਲਿਆਂਵਦਾ ਏ

ਸਤਿ ਸ੍ਰੀ ਅਕਾਲ ਜੈਕਾਰਿਆ ਦੇ ਨਾਲ ਵਾਹਿਗੁਰੂ ਫਤਹ ਸਜਾਂਵਦਾ ਏ
ਜਿਸ ਥਾਂ ਕਮਾਲ ਦੀ ਲੜ ਰਿਹਾ ਓਥੇ ਜਾ ਤਰਥੱਲ ਮਚਾਂਵਦਾ ਏ
ਹਲਾ ਕਰ ਦਿਤਾ ਮਚੀ ਮਾਰ ਤੇਗਾਂ ਓਹ ਭੀ ਗਿਲਜਯਾ ਤਾਈਂ ਝੁਕਾਂਵਦਾ ਏ
ਹਥੋ ਹਥੀਂ ਦੀ ਕੋਈ ਲੜਾਈ ਭਾਰੀ ਕੁਝ ਅੰਤ ਹਿਸਾਬ ਨ ਆਂਵਦਾ ਏ
ਬਾਬੇ ਮਾਰ ਕਮਾਲ ਦੀ ਪਾਰ ਕੀਤਾ ਖਾਂ ਮੁਰੀਦ ਡਾਢਾ ਗੁਸਾ ਖਾਂਵਦਾ ਏ
ਬਾਜ ਵਾਂਗ ਟੁਟਾ ਉਤੇ ਰਾਮ ਸਿੰਘ ਤੇ ਪਟੇਬਾਜੀ ਦੇ ਹਥ ਦਿਖਾਂਵਦਾ ਏ
ਉਹ ਭੀ ਖੰਡੇਦੇ ਵਾਰ ਥੀਂ ਪਾਰ ਹੋਯਾ ਲਸ਼ਕਰ ਹੌਂਸਲਾ ਵੇਖਕੇ ਢਾਂਹਵਦਾ ਏ
ਮਰੇ ਦੋ ਸਰਦਾਰ ਨ ਦੇਰ ਲਗੀ ਜਨ ਖਾਂ ਆ ਫੌਜ ਵਧਾਂਵਦਾ ਏ
ਲੈਕੇ ਸਤ ਹਜ਼ਾਰ ਜਵਾਨ ਗਿਲਜਾ ਰਾਮ ਸਿੰਘ ਗਿਰਦੇ ਘੇਰਾ ਪਾਂਵਦਾ ਏ
ਹੱਲੇਵਾਲੀਆਂ ਬਾਘ ਸਿੰਘ ਆਇ ਪਿਆ ਅਗੇ ਖਾਨ ਦੇ ਪੈਰ ਜਮਾਂਵਦਾ ਏ
ਕਟਾਵਡ ਦੀ ਹੋਈ ਲੜਾਈ ਭਾਰੀ ਨੈਨ ਖਾਂ ਭੀ ਮਾਰਿਆ ਜਾਂਵਦਾ ਏ
ਦਿਨ ਥੋੜਾ ਰਹਿ ਗਿਆ ਕਰਤਾਰ ਸਿੰਘਾ ਸੂਰਜ ਥੱਕਕੇ ਮੂੰਹ ਛਿਪਾਂਵਦਾ ਏ

ਵਾਕ ਵਕੀ

ਏਸ ਦਿਨ ਭੀ ਅੰਤ ਨ ਕੋਈ ਰਿਹਾ ਦੋਵਾ ਪਾਸਿਆ ਤੋਂ ਚੰਗੇ ਵਾਰ ਹੋਏ
ਸਾਰਾ ਦਿਨ ਬੰਦੂਕ ਤੇ ਤੀਰ ਚਲੇ ਹਲੇ ਤੋਪਾ ਦੇ ਬੇਸ਼ੁਮਾਰ ਹੋਏ
ਕਦੇ ਗਿਲਜਯਾ ਦਾ ਪੈਂਦਾ ਜੋਰ ਰਿਹਾ ਸਿੰਘ ਸੂਰਮੇ ਕਦੇ ਹੁਸ਼ਿਆਰ ਹੋਏ
ਕਈ ਵਾਰ ਤੇਗਾ ਉਤੇ ਉਤਰੇ ਆ ਸੈ ਮਾਵਾ ਦੇ ਪੁਤ ਸਥਾਰ ਹੋਏ
ਕੋਹਾ ਵਿਚ ਪਈਆ ਲੋਥਾ ਰੁਲਰਹੀਆ ਪਾ ਸ਼ਹੀਦੀਆਂ ਭਵਜਲੋਂ ਪਾਰ ਹੋਏ
ਖੂਨ ਮਿੱਝ ਦਾ ਮਚਿਆ ਘਾਣ ਭਾਰਾ ਜਖਮੀ ਪਾ ਕੇ ਦੁਖ ਲਾਚਾਰ ਹੋਏ
ਸੂਰਜ ਛਿਪਿਆ ਆਣ ਅੰਧੇਰ ਛਾਯਾ ਵੇਖ ਆਣ ਅਗੇ ਸਰਦਾਰ ਹੋਏ
ਫੌਜ਼ਾਂ ਲਈਆਂ ਹਟਾ ਕਰਤਾਰ ਸਿੰਘਾ ਸਾਰਾ ਦਿਨ ਲੜਦੇ ਡਾਢੇ ਹਾਰ ਹੋਏ

ਤੀਸਰਾ ਦਿਨ

ਵੀਰਵਾਰ ਤੇ ਮਾਘ ਸਤਾਰ੍ਹਵੀ ਸੀ ਸੂਰਜ ਚੜ੍ਹਯਾ ਹੋ ਲਾਲੋ ਲਾਲ ਭਾਈ
ਦੋਹਾਂ ਲਸ਼ਕਰਾਂ ਦੇ ਵਜ ਪਏ ਮਾਰੂ ਆਪੋ ਆਪਣੇ ਦਲ ਸੰਭਾਲ ਭਾਈ

ਪਰੇ ਬੰਨ੍ਹਕੇ ਵਿਚ ਮੈਦਾਨ ਲਥੇ ਚਿਹਰੇ ਖੁਸ਼ ਸਨ ਲਾਲ ਗੁਲਾਲ ਭਾਈ
ਦੂਰ ਦੂਰ ਚੱਕ੍ਰ ਫੌਜਾਂ ਦੇਇ ਰਹੀਆਂ ਢੰਗ ਜੰਗ ਦੇ ਰੰਗ ਦਿਖਾਲ ਭਾਈ
ਝੰਡੇ ਝੂਲਦੇ ਲਸ਼ਕਰਾਂ ਵਿਚ ਕਈ ਢੋਲ ਵਜਦੇ ਦੇਂਵਦੇ ਤਾਲ ਭਾਈ
ਪਹਿਲਾਂ ਸਾਹੰਚੀ ਨੇ ਤੋਪਾ ਛਡੀਆਂ ਜੀ ਧੂੜਾਂ ਉਡੀਆਂ ਗੋਲਯਾਂ ਨਾਲ ਭਾਈ
ਖਾਸ ਖਾਲਸੇ ਦੇ ਤੋਪਾਂ ਥੋੜੀਆਂ ਸਨ ਝੱਲ ਸਕੇ ਨ ਓਸਦੀ ਝਾਲ ਭਾਈ
ਗੁਰਮਤਾ ਕਰੋ ਅੰਤ ਕਰਤਾਰ ਸਿੰਘਾ ਬੋਲੇ ਸਿੰਘ ਅਕਾਲ ਅਕਾਲ ਭਾਈ

ਸਰਦਾਰ ਦੇ ਬਚਨ

ਘੋੜੇ ਛੇੜ ਸਰਦਾਰਾਂ ਨੇ ਬੋਲ ਦਿਤਾ ਹੁਣ ਖਾਲਸਾ ਝੇੜਾ ਮੁਕਾ ਦੇਵੋ
ਅਜ ਖਾਲਸਾ ਰਿਹਾ ਜਾਂ ਰਹੇ ਗਿਲਜੇ ਜੌਹਰ ਤੇਗ ਦੇ ਖੂਬ ਦਿਖਾ ਦੇਵੋ
ਚੜ ਚੜਕੇ ਕਾਬਲੋਂ ਆਉਣ ਦੇਖੋ ਆਉਣਾ ਇਨਾਂ ਦਾ ਅਗੋਂ ਹਟਾ ਦੇਵੋ
ਹਰ ਵਾਰ ਬਰਬਾਦ ਕਰ ਦੇਸ ਜਾਂਦੇ ਬਾਜੀ ਖਾਲਸਾ ਕਰ ਇਕ ਦਾ ਦੇਵੋ
ਤੁਸੀਂ ਸਿੰਘ, ਘਸਯਾੜ ਇਕ ਕਾਬਲੀ ਨੇ ਚੁਣ ਚੁਣਕੇ ਮਾਰ ਖਪਾ ਦੇਵੋ
ਕਰਨ ਯਾਦ ਨ ਮੁੜ ਕੇ ਪਾਉਣ ਫੇਰਾ ਹਥ ਕਰੜੇ ਵੈਰੀ ਨੂੰ ਲਾ ਦੇਵੋ
ਇਹ ਕਾਬਲੀ ਪਈ ਵਬਾ ਡਾਢੀ ਦੇਸੋਂ ਮਾਰ ਕੇ ਤੇਗਾਂ ਧਕਾ ਦੇਵੋ
ਦੇਸ ਆਪਣੇ ਤਾਈਂ ਬਚਾ ਲਵੋ ਜ਼ਾਲਮ ਜ਼ੁਲਮ ਦੇ ਸਣੇ ਰੁੜ੍ਹਾ ਦੇਵੋ
ਮਰ ਜਾਵਣਾਂ ਸਦਾ ਨਹੀਂ ਬੈਠ ਰਹਿਣਾ ਦੇਹਾਂ ਪਰਉਪਕਾਰ ਤੇ ਲਾ ਦੇਵੋ
ਦੇਸ ਕਰੇਗਾ ਯਾਦ ਕਰਤਾਰ ਸਿੰਘਾ ਵੈਰੀ ਤੇਗ ਦੇ ਘਾਣ ਲੰਘਾ ਦੇਵੋ

ਜੋਹਰ ਖਾਲਸਾ

ਜਿਥੇ ਜਿਥੇ ਖੜੇ ਸਿੰਘ ਲੜਦੇ ਹਨ ਸਤਿ ਸ੍ਰੀ ਅਕਾਲ ਗਜਾ ਪੈ ਗਏ
ਗੋਲੀ ਤੀਰ ਦੀ ਛਡ ਲੜਾਈ ਦਿਤੀ ਇਕੋ ਵਾਰ ਹੀ ਤੇਗਾਂ ਉਠਾ ਪੈ ਗਏ
ਦੇਂਦੇ ਵਧੇ ਸਰਦਾਰ ਲਲਕਾਰਯਾਂ ਨੂੰ ਬਦੋਬਦੀ ਵੈਰੀ ਗਲ ਜਾ ਪੈ ਗਏ
ਹਨੂੰਮਾਨ ਤੇ ਅੰਗਦ ਹੋ ਕੱਠੇ ਫੌਜ ਰਾਖਸ਼ਾਂ ਦੀ ਉਤੇ ਧਾ ਪੈ ਗਏ
ਤੋੜ ਦਿਤੀਆਂ ਸਫਾਂ ਸਫਾਂ ਕਰਕੇ ਗਲ ਮਰਨ ਦਾ ਖੌਫ ਗੁਵਾ ਪੈ ਗਏ
ਅਗੇ ਗਿਲਜੇ ਭੀ ਕਦੋਂ ਘਟ ਹੈਸਨ ਓਹ ਭੀ ਥਾਂ ਥਾਂ ਢੋਲ ਵਜਾ ਪ ਗਏ

ਮਚੀ ਮਾਰ ਤਲਵਾਰ ਦੀ ਆਣ ਗਾੜ੍ਹੀ ਇਕ ਦੂਜੇ ਨੂੰ ਬਾਹਵਾਂ ਫੈਲਾ ਪੈ ਗਏ
ਕਟਾ ਵੱਢ ਹੋ ਪਈ ਕਰਤਾਰ ਸਿੰਘਾ ਸੈ ਸੂਰਮੇ ਲੇਖੇ ਮੁਕਾ ਪੈ ਗਏ

### ਤਲਵਾਰ ਦੀ ਮਾਰ

ਸਰਫਾ ਮੌਤ ਦਾ ਰਿਹਾ ਨ ਦੂੰਹੀਂ ਤਰਫੀਂ ਵਿਚ ਪਲਾਂ ਦੇ ਆਣ ਸਥਾਰ ਪਏ
ਉ ਮੁਰਦਯਾਂ ਦੇ ਮੁਰਦੇ ਚੜ੍ਹ ਗਏ ਕਿਤੇ ਪੈਦਲ ਕਿਤੇ ਅਸਵਾਰ ਪਏ
ਮਾਰੋ ਮਾਰ ਦੀ ਆਇ ਆਵਾਜ਼ ਰਹੀ ਕੱਟੇ ਸੂਰਮੇ ਵਾਂਗ ਜੁਵਾਰ ਪਏ
ਫਿਰਦੇ ਲਹੂ ਲੁਹਾਨ ਜਵਾਨ ਹੋਏ ਲਾਂਹਦੇ ਆਪਨੇ ਸਿਰੋਂ ਹੁਦਾਰ ਪਏ
ਮਾਨੋ ਖੇਲਦੇ ਬਾਣੀਏਂ ਹੋਲੀਆ ਨੇ ਗਲ ਮਿਲਦੇ ਯਾਰਾਂ ਦੇ ਯਾਰ ਪਏ
ਖਟਾ ਖਟ ਢਾਲਾਂ ਉਤੇ ਪੈਣ ਤੇਗਾਂ ਘੜਕੇ ਘਾੜਤਾਂ ਮਾਨੋ ਠਠਯਾਰ ਪਏ
ਬੰਨ੍ਹ ਟੋਲੀਆਂ ਸੂਰਮੇ ਲੜ ਰਹੇ ਆਪੋ ਆਪਣੇ ਕਰਦੇ ਵਾਰ ਪਏ
ਹਥ ਪੈਰ ਕੱਟੇ ਧੜ ਸਿਰ ਕੱਟੇ ਜ਼ਖਮੀ ਤੜਫਦੇ ਮੂੰਹਾਂ ਦੇ ਮਾਰ ਪਏ
ਲਹੂ ਮਿਝ ਦਾ ਹੋ ਗਿਆ ਘਾਣ ਭਾਰਾ ਮੁਰਦੇ ਦਿਸਦੇ ਬੇਸ਼ੁਮਾਰ ਪਏ
ਘੋੜੇ ਖਸਮਾਂ ਦੇ ਬਿਨਾਂ ਫਿਰਨ ਦੌੜੇ ਮਰਦਾਂ ਬਿਨਾਂ ਖਾਲੀ ਹਥਿਆਰ ਪਏ
ਕੀਹ ਲਿਖਾਂ, ਚਲੀ ਤੇਗ ਗਾੜ੍ਹੀ ਰੁਲਦੇ ਮਰਦੇ ਸਿਪਾਹੀ ਸ੍ਰਦਾਰ ਪਏ
ਗੁਸਾ ਖਾ ਗਿਲਜੇ ਕਰਤਾਰ ਸਿੰਘਾ ਦੇਇ ਜੋਰ ਭਾਰਾ ਇਕੋ ਵਾਰ ਪਏ

### ਕਟਾ ਵੱਢ

ਉਧਰ ਗਿਲਜਯਾਂ ਨੇ ਪਾਯਾ ਜੋਰ ਭਾਰਾ ਏਧਰ ਸਿੰਘਾਂ ਦੀ ਤੇਜ ਤਲਵਾਰ ਭਾਈ
ਗਿਲਜੇ ਆਉਂਦੇ ਘਟਾਂ ਦੇ ਵਾਂਗ ਚੜ੍ਹਕੇ ਸਿੰਘ ਰੋਕ ਲੈਂਦੇ ਤੇਗਾਂ ਮਾਰ ਭਾਈ
ਐਲੀ ਐਲੀ ਪੁਕਾਰਦੇ ਆਉਣ ਗਿਲਜੇ ਸਿੰਘ ਕਰਦੇ ਮਾਰ ਸਥਾਰ ਭਾਈ
ਕਈਆਂ ਥਾਵਾਂ ਤੇ ਲੋਥਾਂ ਦਾ ਢੇਰ ਲਗੇ ਪਈ ਦਲਾਂ ਦੇ ਵਿਚ ਪੁਕਾਰ ਭਾਈ
ਗੁਸਾ ਖਾਕੇ ਫੌਜ ਲੈ ਦਮ ਤਾਜਾ ਖਾਂ ਦਲੇਰ ਸੀ ਸਿਪਾਹੀ ਸਾਲਾਰ ਭਾਈ
ਟੁੱਟਾ ਆਣ ਸਰਦਾਰ ਬਘੇਘ ਸਿੰਘ ਤੇ ਦਿਤੀ ਮਾਰ ਮਚਾਇ ਅਪਾਰ ਭਾਈ
ਦੂਜੇ ਪਾਸੇ ਜਹਾਨ ਖਾਂ ਜੋਰ ਦਿਤਾ ਗਯਾਨ ਸਿੰਘ ਤਾਈਂ ਲਲਕਾਰ ਭਾਈ
ਕੌਰ ਸਿੰਘ ਨਜ਼ਾਮ ਦੀ ਜੁਟ ਪਏ ਸੰਕਾ ਮੌਤ ਦਾ ਮਨੋਂ ਵਸਾਰ ਭਾਈ
ਖਾ ਜਮਾਲ ਬਹਾਲ ਸਿੰਘ ਅੜ ਗਏ ਐਲੀ ਐਲੀ ਅਕਾਲ ਉਚਾਰ ਭਾਈ

ਰਾਮ ਸਿੰਘ ਦੇ ਸਾਹਮਣੇ ਅਬਦੁਲਾ ਆਯਾ ਭਰਿਆ ਵਿਚ ਹੰਕਾਰ ਭਾਈ
ਇਹ ਸਾਹੰਚੀ ਦਾ ਭਰਾ ਹੈਸੀ ਸੀ ਸੁਆਨ ਭਰਯਾ ਬਲਕਾਰ ਭਾਈ

ਸਾਹੰਚੀ ਦਾ ਹਲਾ

ਰਾਮ ਸਿੰਘ ਅਬਦੁਲੇ ਨੂੰ ਮਾਰ ਲਿਆ ਖੂਨ ਸਾਹੰਚੀ ਦਾ ਜੋਸ਼ ਮਾਰ ਆਯਾ
ਬਾਕੀ ਫੌਜ ਜੋ ਓਸਦੇ ਪਾਸ ਹੈਸੀ ਲੈ ਵਿਚ ਮੈਦਾਨ ਲਲਕਾਰ ਆਯਾ
ਰਾਮ ਸਿੰਘ ਨੂੰ ਆਣ ਕੇ ਘੇਰ ਲਿਆ ਲੈ ਕੇ ਲਸ਼ਕਰ ਵੀਹ ਹਜਾਰ ਆਯਾ
ਮਾਰ ਮਚ ਪਈ ਦੋਹਾਂ ਪਾਸਿਆਂ ਥੀਂ ਨਹੀਂ ਬਚਿਆ ਜੋ ਹੇਠਾਂ ਵਾਰ ਆਯਾ
ਰਾਮ ਸਿੰਘ ਮਤਾ ਬੀਰ ਰਸਅੰਦਰ ਸਾਹੰਚੀ ਸਾਂਹਵੇਂਵਡਾ ਜੋਸ਼ ਧਾਰ ਆਯਾ
ਭਿੜੇ ਸੂਰਮੇ ਰੀਝ ਕਰਤਾਰ ਸਿੰਘਾ ਮਰਦ ਸੂਰਮਾ ਸਫਲ ਸੰਸਾਰ ਆਯਾ

ਬਾਬਾ ਰਾਮ ਸਿੰਘ ਜੀ ਨੇ ਸ਼ਹੀਦ ਹੋਣਾ

ਰਾਮ ਸਿੰਘ ਤੇ ਸਾਹੰਚੀ ਦੋਇ ਜੁਤੇ ਭਿੜੇ ਸੂਰਮੇ ਲਾਹ ਕੇ ਚਾ ਵਾਹ ਵਾਹ
ਦੋਇ ਇਕੋ ਜਹੇ ਪਟੇਬਾਜ਼ ਆਹੇ ਰੀਝਾਂ ਲਾਹੀਆਂ ਹੱਥ ਦਿਖਾ ਵਾਹ ਵਾਹ
ਆਖਰ ਸਾਹੰਚੀ ਆਣਕਮਜ਼ੋਰ ਪਿਆ ਰਾਮ ਸਿੰਘ ਨੇ ਲਿਆਦਬਾ ਵਾਹ ਵਾਹ
ਲਾਭੋਵੇਖਕੇ ਖਾਨ ਹੁਸੈਨ ਆਯਾ ਅੜਿਆ ਵਿਚ ਉਹ ਜੋਸ਼ ਵਧਾ ਵਾਹ ਵਾਹ
ਰਾਮ ਸਿੰਘ ਹੁਸੈਨ ਖਾਂ ਜੁਟ ਪਏ ਲੜੇ ਪੈਂਤੜੇ ਬੰਨ ਬੰਨ੍ਹਾ ਵਾਹ ਵਾਹ
ਕੱਠਾ ਦੋਹਾਂ ਦਾ ਵਾਰ ਆ ਚਲਗਿਆ ਗਿਆਦੋਵੇਂਹੀ ਸਿਰ ਉਡਾ ਵਾਹ ਵਾਹ
ਓਧਰ ਸਾਹੰਚੀ ਤਾਈਂ ਭੀ ਮੌਤ ਨੇ ਜੀ ਆਣ ਰੋਕਯਾ ਵਜ ਵਜਾ ਵਾਹ ਵਾਹ
ਦਿਤਾ ਪੈਰ ਨ ਹਟਣਪਿਛ੍ਹਾਂਉਸਨੂੰ ਲਿਆ ਘੋੜੇ ਤੋਂ ਮਾਰ ਉਲਟਾ ਵਾਹ ਵਾਹ
ਬਸ ਫੇਰਤਾਂ ਸਿੰਘਹੁਸਯਾਰ ਹੋ ਗਏ ਦਿੜੀਬਾਉਂ ਥਾਂ ਬਖਰ ਸੁਣਾ ਵਾਹ ਵਾਹ
ਸਾਹੰਚੀ ਮਾਰਯਾਗਿਆ ਕਰਤਾਰ ਸਿੰਘਾ, ਸਿੰਘ ਖੁਸ਼ੀਹੋਇਫਤੇਗਜਾ ਵਾਹ ਵਾਹ

ਸਿੰਘਾਂ ਨੇ ਫਤਹਿ ਪਾਉਣੀ

ਸਾਹੰਸੀ ਖਾਨ ਦੇ ਮਰਨ ਦੀ ਦੇਰ ਹੈਸੀ ਹੋ ਹੈਰਾਨ ਗਿਲਜੇ ਤੇ ਪਠਾਨ ਗਏ
ਲੜੇ ਬਾਝ ਸਰਦਾਰਾਂ ਦੇ ਕੌਣ ਓਥੇ ਢਾਹ ਹੌਂਸਲੇ ਛਡ ਮੈਦਾਨ ਗਏ
ਮਰ ਗਏ ਸ੍ਰਦਾਰ ਤੇ ਹੋਰ ਅਫਸਰ ਹੋ ਸਿਪਾਹੀ ਦੇ ਬੜੇ ਨੁਕਸਾਨ ਗਏ
ਓਧਰ ਸਿੰਘਾਂ ਨੇ ਬੋਲਿਆ ਤੁਰਤ ਹੱਲਾ ਡਰਦੇ ਗਿਲਜੇ ਲੈ ਪਰਾਨ ਗਏ

ਇਕ ਦੂਜੇ ਨੂੰ ਕਿਸੇ ਉਡੀਕਿਆ ਨਾ ਪਏ ਛਡੇ ਉਹ ਸਾਜ਼ ਸਮਾਨ ਗਏ
ਸਿੰਘਾਂ ਦੂਰ ਤੋੜੀ ਪਿੱਛਾ ਚੜ ਕੀਤਾ ਪਾਜ਼ੀ ਬਣਕੇ ਬਾਜ਼ੀ ਜਵਾਨ ਗਏ
ਦੇ ਕੇ ਜ਼ੋਰ ਦਰਿਆ ਟਪਾ ਆਏ ਪੱਲਾ ਮਸਾਂ ਛੁਡਾ ਲੈ ਜਾਨ ਗਏ
ਗੜੇ ਮੁੜ ਨ ਆਇ ਕਰਤਾਰ ਸਿੰਘਾ ਰੌਂਦੇ ਦਾਸ ਸਾਰੇ ਸ਼ਾਹ ਜ਼ਮਾਨ ਗਏ

ਵਾਕ ਕਵੀ

ਚੜ ਚੜ ਕੇ ਕਾਬਲੋਂ ਕਈ ਵਾਰੀ ਕੀਤੀ ਹਿੰਦ ਬਰਬਾਦ ਦੁਰਾਨੀਆਂ ਨੇ
ਜਿਨ੍ਹਾਂ ਰਾਕਸ਼ਾਂ ਜ਼ਾਲਮਾਂ ਪਾਪੀਆਂ ਨੂੰ ਨਾ ਰੋਕ ਪਾਈ ਹਿੰਦੁਸਤਾਨੀਆਂ ਨੇ
ਹਰ ਵਾਰ ਬੇਅੰਤ ਲੈ ਜਾਂਦੇ ਰਹੇ ਮੁੰਡੇ ਕੁੜੀਆਂ ਫੜ ਜਨਾਨੀਆਂ ਨੇ
ਪਿੰਡ ਥੇਹਾਂ ਦੀ ਸ਼ਕਲ ਬਬਾਦ ਪਏ ਜਾਹਿਰ ਜ਼ਾਲਮਾਂ ਜ਼ੁਲਮ ਨਸ਼ਾਨੀਆਂ ਨੇ
ਮਾਰ ਹਿੰਦ ਦੀ ਖਾਕ ਉਡਾ ਛਡੀ ਦੁਰਾਨੀਆਂ ਨਾਲ ਤੁਰਾਨੀਆਂ ਨੇ
ਅਜ ਤਕ ਿਵਚ ਦੇਸ਼ ਕਰਤਾਰ ਸਿੰਘਾ ਯਾਦ ਪਿੰਡਾਂ ਦੇ ਵਿਚ ਕਹਾਣੀਆਂ ਨੇ

ਤਥਾ

ਓਹਨਾਂ ਰਾਕਸ਼ਾਂ ਜ਼ਾਲਮਾਂ ਡਾਕੂਆਂ ਨੂੰ ਅੰਤ ਸਿੰਘਾਂ ਨੇ ਮਾਰ ਖਪਾ ਛਡਯਾ
ਡਰ ਜਿਨ੍ਹਾਂ ਪਾਸੋਂ ਦਿੱਲੀ ਪਈਢਿੱਲੀ ਜਿਨ੍ਹਾਂਮੁਗਲਾਂ ਦਾ ਦੀਵਾ ਬੁਝਾ ਛਡਯਾ
ਰਾਜਪੂਤਾਂ ਤੇ ਜਾਟਾਂ ਮਰਹੱਟਯਾਂ ਦਾ ਜੌਹਰ ਤੇਗ ਜਿੰਨ੍ਹਾਂ ਢਿਲਾ ਪਾ ਛਡਯਾ
ਗਿਣਤੀਹਿੰਦੂਆਂਦੀ ਤੀਹਕਰੋੜ ਦੀ ਸੀ ਸ਼ਾਨ ਖਾਕ ਵਿਚ ਜਿਨ੍ਹਾਮਲਾ ਛਡਯਾ
ਓਹਨਾਂ ਕਾਬਲੀ ਗਜ਼ਨੀ ਕੰਧਾਰੀਆਂ ਨੂੰ ਸਿੰਘਾਂ ਮੂੰਹ ਵਿਚ ਘਾ ਫੜਾ ਛਡਯਾ
ਬਰਕਤ ਖੰਡੇ ਦੇ ਅੰਮ੍ਰਿਤ ਵਿਚ ਏਡੀ ਸਿੱਕਾ ਸ਼ਾਹਾਂ ਦੇ ਦਿਲ ਬੈਠਾ ਛਡਯਾ
ਮਾਰ ਤੇਜ ਤਲਵਾਰ ਦੀ ਅਹੀ ਮਾਰੀ ਧੱਕ ਪਾਰ ਸਰਹੰਦੋ ਲੰਘਾ ਛਡਯਾ
ਮੁੜ ਆਇ ਨ ਹਿੰਦ ਦੇ ਲੁਟਨੇ ਲਈ ਫਾਟਕ ਦਰਿਆ ਦੇ ਅਗੇ ਲਾ ਛਡਯਾ
ਹੋਯਾ ਖਾਤਮਾ ਭਾਜੜਾਂ ਭੂਜੜਾਂ ਦਾ ਸਿੰਘਾਂ ਵਡਾ ਉਪਕਾਰ ਕਮਾ ਛਡਯਾ
ਕੋਈ ਜਾਣੇ ਨ ਜਾਣੇ ਕਰਤਾਰ ਸਿੰਘਾ ਦੇਸ਼ ਸਿਰ ਅਹਿਸਾਨ ਚੜ੍ਹਾ ਛਡਯਾ

ਤਥਾ

ਦੇਸ਼ ਜੰਗ ਅੰਦਰ ਸਿੰਘਾਂ ਸਾਰਿਆਂ ਨੇ ਹੱਥ ਵਧ ਤੋਂ ਵਧ ਦਿਖਾਇ ਚੰਗੇ
ਹੋ ਗਏ ਬੇਅੰਤ ਸ਼ਹੀਦ ਭਾਵੇਂ ਪਰ ਦੇਸ ਦੇ ਦੁਖ ਮਿਟਾਇ ਚੰਗੇ

ਬੇਦੀ ਰਾਮ ਸਿੰਘ ਨੇ ਲਿਆ ਵਧ ਹਿੱਸਾ ਵੈਰੀ ਵਿਚ ਮੈਦਾਨ ਖਪਾਇ ਚੰਗੇ
ਲੋਕ ਆਖਦੇ ਓਸਦਾ ਧੜ ਲੜਿਆ ਸੀ ਪੁਰਾਣਿਆਂ ਹਾਲ ਲਿਖਾਇ ਚੰਗੇ
ਇਹ ਮਹਾਂ ਭਾਰਤ ਕੀਤਾ ਖਾਲਸੇ ਨੇ ਗਿਲਜੇ ਵਿਚ ਮੈਦਾਨ ਦੇ ਢਾਇ ਚੰਗੇ
ਜ਼ਾਲਿਮ ਸਾਹੰਚੀ ਜਹੇ ਅਨੇਕ ਮਾਰੇ ਮੋਢੀ ਭਾਜੜਾਂ ਮਾਰ ਮੁਕਾਇ ਚੰਗੇ
ਤੋਬਾ ਤੋਬ ਕਰਦੇ ਗਿਲਜੇ ਗਏ ਸਾਰੇ ਹਥ ਕੰਨਾਂ ਦੇ ਤਾਈਂ ਲੁਵਾਇ ਚੰਗੇ
ਬਾਰ ਬਾਰ ਆਉਂਦੇ ਚੜ੍ਹ ਕਾਬਲੋਂ ਸਨ ਚਾ ਖਾਲਸੇ ਮਾਰਕੇ ਲਾਇ ਚੰਗੇ
ਇਹ ਆਖਰੀ ਹੱਲਾ ਸੀ ਗਿਲਜਯਾਂ ਦਾ ਤੇਗਾਂ ਮਾਰਕੇ ਸਿੰਘਾਂ ਰੁਵਾਇ ਚੰਗੇ
ਏਸ ਤੁਲ ਨ ਕਾਬਲੀ ਫੇਰ ਆਏ ਤੂੰਬੇ ਮਾਰ ਕੇ ਸਿੰਘਾਂ ਉਡਾਇ ਚੰਗੇ
ਡਰ ਪੈ ਗਿਆ ਸਿੰਘਾਂ ਦਾ ਬਾਦਸ਼ਾਹ ਤੇ ਦਿਨ ਅੱਜ ਤੋਂ ਜਾਪਦੇ ਆਇ ਚੰਗੇ
ਮਾਰ ਮਾਰਕੇ ਆਪ ਕਰਤਾਰ ਸਿੰਘਾ ਲੋਕ ਥਾਉਂ ਥਾਂ ਖੁਸ਼ੀ ਵਸਾਇ ਚੰਗੇ

ਤਥਾ

ਹੋਇ ਸਿੰਘ ਸ਼ਹੀਦ ਭੀ ਬਹੁਤ ਸਾਰੇ ਯਸ ਖਟਿਆ ਬੜਾ ਸੰਸਾਰ ਅੰਦਰ
ਓਹਨਾਂ ਸਿੰਘੀਦਾਜੇਮਣਾ ਸਫਲ ਹੋਯਾ ਦਿਹਾਂ ਲਗੀਆਂ ਤਾਂ ਪਰਉਪਕਾਰਅੰਦਰ
ਹੋਈ ਵਿਚ ਪੰਜਾਬ ਦੇ ਫੇਰ ਸ਼ਾਦੀ ਪਿਆ ਪਿਟਣਾ ਜਾ ਕੰਧਾਰ ਅੰਦਰ
ਰੰਡਾਂ ਬੈਠੀਆਂ ਕਾਬਲੀ ਬਹੁਤ ਰੰਨਾਂ ਪੈਂਦੇ ਵੈਣ ਹਰ ਇਕ ਪਹਾੜ ਅੰਦਰ
ਜੋਰ ਤੋੜਯਾ ਨੇ ਗਿਲਜਿਆਂ ਦਾ ਲਗੇ ਲੋਕ ਸਭ ਕਾਰ ਵਿਆਰ ਅੰਦਰ
ਹਿੱਸਾ ਖਤਮ ਇਹ ਹੋਯਾ ਕਰਤਾਰ ਸਿੰਘ ਖਾਸ ਖਾਲਸੇ ਦੀ ਯਾਦਗਾਰ ਅੰਦਰ

ਵਿਚਾਰ

ਪੜ੍ਹ ਵੇਖੀਏ ਸਾਰਾ ਗਰੰਥ ਜੇਕਰ ਸਾਕੇ ਦਿਲਾਂ ਨੂੰ ਹੈਨ ਹਿਲਾ ਦੇਂਦੇ
ਜ਼ੁਲਮਾਂ ਹਾਕਮਾਂ ਦੇ ਧਕੇ ਬਾਦਸ਼ਾਹਾਂ ਦੇ ਹੈਣ ਪੜ੍ਹਕੇ ਰਿਦਾ ਕੰਬਾ ਦੇਂਦੇ
ਹਿੰਦ ਬਕਰੀ ਦੇ ਵਾਂਗ ਫਸੀ ਹੈਸੀ ਪਾਪੀ ਜ਼ਾਲਮ ਮਾਰ ਮਕਾ ਦੇਂਦੇ
ਦਿੱਲੀ ਕਾਬਲੀ ਸ਼ੇਰ ਬੇਖਬਰ ਹੋਕੇ ਖੋਜ ਖੁਰਾ ਹੀ ਉੱਕਾ ਮਿਟਾ ਦੇਂਦੇ
ਨ ਬਚਦੀ ਕਾਬਲੀ ਹਲਯਾਂ ਤੋਂ ਗਿਲਜੇ ਹਿੰਦ ਦੀ ਮਿੱਟੀ ਉਡਾ ਦੇਂਦੇ
ਮੀਰ ਮੰਨੂ ਅਤੇ ਯਾਹਯੇ ਖਾਨ ਜੈਸੇ ਹਿੰਦ ਖਾਕ ਦੇ ਨਾਲ ਮਿਲਾ ਦੇਂਦੇ
ਛਡ ਜ਼ੁਲਮ ਦਰਿਆ ਦੇ ਹੜ ਤਾਈਂ ਆਬਰੂ ਤੇ ਪਤਾ ਰੁੜ੍ਹਾ ਦੇਂਦੇ

ਰਹੇ ਕਾਬਲੋਂ ਨਿਤ ਤੂਫਾਨ ਚੜ੍ਹਦੇ ਹਿੰਦ ਧਰਮ ਦਾ ਬੇੜਾ ਉਲਟਾ ਦੇ ਦੇ
ਉਹ ਜ਼ਾਲਮ ਅਹਿਮਦ ਸ਼ਾਹ ਜੈਸੇ ਕਰ ਦੇਸ਼ ਦੇ ਤਾਈਂ ਤਬਾਹ ਦੇਂਦੇ
ਦੱਬ ਜਾਂਵਦੇ ਸਿੰਘ ਭੀ ਡਰ ਜੇਕਰ ਦਿੱਲੀ ਜਰਾ ਕਮਾਨ ਕਰਾ ਦੇਂਦੇ
ਸਾਰੇ ਦੇਸ ਦਾ ਸਤਯਾ ਨਾਸ ਹੁੰਦਾ ਜ਼ਾਲਿਮ ਨਾਮ ਨਿਸ਼ਾਨ ਗਵਾ ਦੇਂਦੇ
ਵਾਂਗ ਹਿੰਦੂਆਂ ਸਿੰਘ ਬੇਗੈਰਤੇ ਹੋ ਜ਼ਰਾ ਹੌਂਸਲਾ ਆਪਣਾ ਢਾ ਦੇਂਦੇ
ਬਸ ਫੇਰ ਕੀਹ ਸੀ ਜ਼ੋਰ ਤਾ ਜ਼ਾਲਿਮ ਹਿੰਦੂ ਧਰਮ ਦੇ ਤੀਲੇ ਖਿੰਡਾ ਦੇਂਦੇ
ਹਿੰਦੂ ਧਰਮ ਹੁੰਦਾ ਲੋਪ ਦੇਸ਼ ਵਿਚੋਂ ਸਾਰੇ ਦੀਨ ਇਸਲਾਮ ਫੈਲਾ ਦੇਂਦੇ
ਇਹ ਕ੍ਰਿਪਾ ਸਿੰਘਾਂ ਦੀ ਤੇਗ ਦੀ ਸੀ ਨਹੀਂ ਤਾਂ ਗਿਲਜੇ ਕਰ ਸਫਾ ਦੇਂਦੇ
ਹਿੰਦੂ ਧਰਮ ਰਹਿ ਗਿਆ ਕਰਤਾਰ ਸਿੰਘਾ ਅਸੀਂ ਸਚ ਹੀ ਲਿਖ ਸੁਣਾ ਦੇਂਦੇ

ਤਥਾ

ਕਰ ਉਪਕਾਰ ਸਹਾਰ ਦੁਖੜੇ ਨ ਸੀ ਸਿੰਘ ਅਹਿਸਾਨ ਜਤਾਨਾ ਚਾਂਹਦੇ
ਦੇਸ਼ ਭਗਤੇ ਉਨ੍ਹਾਂ ਦਾ ਗੁਣ ਹੈਸੀ ਜ਼ੁਲਮ ਦੇਸ਼ੋਂ ਉਹ ਸਨ ਮਿਟਾਨਾ ਚਾਂਹਦੇ
ਕੀਤਾ ਸਭ ਕੁਝ ਦੇਸ਼ ਦੇ ਭਲੇ ਲਈ ਜਾਤੀ ਵੈਰ ਉਹ ਨ ਸੀ ਰਖਾਨਾ ਚਾਂਹਦੇ
ਏਸ ਵਾਸਤੇ ਉਨ੍ਹਾਂ ਉਪਕਾਰੀਆਂ ਦੇ ਨਹੀਂ ਪਰਉਪਕਾਰ ਦੁਹਰਾਨਾ ਚਾਂਹਦੇ
ਦੁਨੀਆਂ ਜਾਣਦੀ ਬੁਝਦੀਸਭਗੱਲਾਂ ਬਹੁਤ ਰੋਸ਼ਨੀ ਅਸੀਂ ਨਹੀਂਪਾਨਾ ਚਾਂਹਦੇ
ਮੂੰਹੋਂ ਆਪਣੇ ਆਪਨੇ ਵਡਯਾਂ ਨੂੰ ਅਸੀਂ ਆਪ ਹੀ ਨਹੀਂ ਵਡਯਾਨਾ ਚਾਂਹਦੇ
ਨੇਕੀਬਦੀ ਜਹਾਨ ਵਿਚ ਛਿਪੀ ਨਾਹੀਂ ਅਸੀਂ ਨਹੀਂ ਮਸਾਲੇਲਗਾਨਾ ਚਾਂਹਦੇ
ਸਮੇਂ ਗਏ ਉਹ ਬੀਤ ਕਰਤਾਰ ਸਿੰਘਾ ਗਰੰਥ ਅਸੀਂ ਭੀ ਏਥੇ ਮੁਕਾਨਾ ਚਾਂਹਦੇ

# ਉਸ ਵੇਲੇ ਦੇ ਸਿੰਘਾਂ ਦੇਗੁਣ ਵੈਰੀਆਂ ਦੀ ਜੁਬਾਨੀ

ਅਹਿਮਦ ਸ਼ਾਹ ਅਲਦਾਲੀ ਦੇ ਲਸ਼ਕਰ ਵਿਚ ਇਕ ਕਾਜੀ ਨੂਰ ਮੁਹੰਮਦ ਸੀ ਓਹ
ਸਿੰਘਾਂ ਬਾਬਤ ਆਪਣੇ ਜੰਗ ਨਾਮੇ ਵਿਚ ਇਉ ਲਿਖਦਾ ਹੈ।

ਕਿ ਨਕੁਸ਼ੰਦ ਨਾ ਮਹਦ ਰਾ ਹੇਚਗਾਹ, ਗੁਰੇਜਿਦਾਂ ਰਾ ਹਮ ਨ ਗੀਰੰਦ ਰਾਹ
ਜਰ ਜੇਵਰੇ ਜਨ ਬਤਾਰਜ ਨੀਜ਼, ਨਗੀਰੰਦ ਗਰ ਹੁਰ ਹਸਤ ਵਰ ਕਨੀਜ
ਜਨਾਹਮ ਨ ਬਾਦਸ਼ ਮਿਆਨੇ ਸਗਾਂ, ਨ ਦੁਜਦੀ ਬਵਦ ਕਾਰੇ ਆਂਬਦਰਗਾਂ

ਕਿ ਜਨ ਗਥ ਜਦਾ ਹਸਤ ਵਰ ਹਸਤ ਪੀਰ
ਗਿਗੋਬੰਦ ਬੁੜ੍ਹੀਆ ਬਰੋ ਗੋਸ਼ਹਿ ਗੀਰ।

ਬਵਦ ਲਫਜ ਬੁੜੀਆ ਬਹਿੰਦੀ ਜਬਾ, ਬਮਾਨੀ ਕਿ ਐ ਪੀਰ ਜਾਲੇ ਜ਼ਨਾ
ਨ ਦੁਜਦੀਸਤ ਹਰਗਿਜ ਮਿਆਨੇ ਸਗਾ, ਨ ਮੇਦਾਸ਼ਤ ਸ਼ਾਰਕਦਰਾਂ ਬਦਰਗਾ
ਕਿ ਜਾਨੀਓਸ਼ਾਰਕਨ ਦਾਰੰਦਦੋਸਤ, ਦਿਗਰ ਫੇਲੇ ਜ਼ਾਜੁਮਲਗੀਨਾ ਨਿਕੋਸਤ
ਸਗਾਂ ਰ ਮਗੋ ਸਗ ਕਿ ਹਜਤੰਦ ਸੇਰ, ਬਮੈਦਾਨਿ ਮਰਦਾਂ ਚੂਸੇਰਾ ਦਲੇਰ

ਏਸ ਦਾ ਭਾਵ

ਨ ਮਾਰਨਾ ਨਾਮਰਦਾ ਤਾਈਂ ਸਿੰਘ ਬਹਾਦਰ ਸੂਰੇ
ਕਾਇਰਾ ਉਤੇ ਵਾਰ ਨ ਕਰਦੇ ਮਰਦ ਸੁਖਨ ਦੇ ਪੂਰੇ
ਭਜੇ ਜਾਂਦੇ ਵੈਰੀ ਤਾਈਂ ਅਗੇ ਹੋਇ ਨ ਘੇਰਨ
ਰੰਨਾ ਦੇ ਓਹ ਗਹਿਣੇ ਟੂੰਬਾ ਜੋਰੀ ਕਦੇ ਨ ਛੇੜਨ
ਰਾਣੀ ਹੋਈ ਯਾ ਟਹਿਲਨ ਹੋਵੇ ਹਰਗਿਜ ਹਥ ਨ ਪਾਦੇ
ਅਬਲਾਵਾ ਤੇ ਮਾੜਿਆ ਉਤੇ ਨਹੀਂ ਹਥਿਆਰ ਉਠਾਦੇ
*ਕੁਤਿਆ ਦੇ ਟੋਲੇ ਦੇ ਅੰਦਰ ਰਹਿੰਦੇ ਨਹੀਂ ਜਨਾਹੀਂ
ਚੋਰੀ ਤੇ ਬਦਮਾਸ਼ੀ ਕਰਨੀ ਰਵਾ ਓਹਨਾ ਵਿਚ ਨਾਹੀਂ
ਔਰਤ ਚਾਹੇ ਵੱਡੀ ਹੋਵੇ ਯਾ ਜਵਾਨ ਹੋਈ ਕੋਈ
ਸਭ ਤਾਈਂ ਓਹ ਬੁੜੀਆ ਕਹਿੰਦੇ ਮੈਲ ਦਿਲਾ ਤੋਂ ਧੋਈ,
ਵਿਚ ਜਵਾਨ ਹਿੰਦੀ ਦੇ ਔਰਤ ਜੋ ਹੋਇ ਉਮਰ ਵਡੇਰੀ
ਓਸ ਤਾਈਂ ਨੇ ਹਿੰਦੀ ਕਹਿੰਦੇ ਮਾਈ ਬੁਢੜੀ ਬੈਠੀ
ਏਸ ਲਈ ਨਹੀਂ ਕੁਤਯਾਂ ਦੇ ਵਿਚ ਚੋਰੀ ਤੇ ਜਿਨ੍ਹਾਂ ਕਾਰੀ
ਚੋਰੀ ਰਵਾ ਨ ਇਹਨਾਂ ਅੰਦਰ ਕਰਦੇ ਨ ਬਦਕਾਰੀ
ਨਾਲ ਜਾਮੀਆਂ ਚੋਰਾਂ ਦੇ ਓਹ ਹਰਗਿਜ ਮੇਲ ਨ ਕਰਦੇ
ਨਹੀਂ ਬਣਾਦੇ ਦੋਸਤ ਓਹਨਾਂ ਬਦਫੈਅਲੀ ਤੋਂ ਡਰਦੇ

*ਸਿੰਘਾਂ ਨੂੰ ਉਹ ਲੋਕੀ ਈਰਖਾ ਨਾਲ ਕੁਤੇ ਆਖਦੇ ਹੁੰਦੇ ਸਨ।

ਬੱਸ, ਹੋਰ ਕੋਈ ਓਹਨਾਂ ਅੰਦਰ ਨੇਕੀ ਨਜ਼ਰ ਨ ਆਵੇ
ਪਰ ਓਹ ਹੈਨ ਬਹਾਦਰ ਵਡੇ ਹਰ ਕੋਈ ਡਰ ਖਾਵੇ
ਕੁਤਯਾਂ ਤਾਈਂ ਕਹੋ ਨ ਕੁਤੇ ਓਹ ਹਨ ਸ਼ੇਰ ਬਹਾਦਰ
ਗਾਜ਼ੀ ਮਰਦ ਮੈਦਾਨਾਂ ਦੇ ਉਹ ਬੜੇ ਦਲੇਰ ਬਹਾਦਰ

ਬੂਟ ਸ਼ਾਹ ਇਉਂ ਲਿਖਦਾ ਹੈ

ਫ ਅਗਰ ਦਰ ਹੀਨੇ ਕਜ਼ਾਰੀ, ਕਸੇਕਾਫਲਾ ਰਾ ਤਾਰਾਜ ਨਮੂਦੰਦ, ਦਸਤਾਰ ਅਜ ਸਰੇ ਮਰਦ ਹਰਇਜ ਫਰਾਨਿਮੇ ਅਵੁਰਦੰਦ ਵ ਬਰ ਪਾਰਚਾ ਵ ਜੇਵਰ ਜਨਾ ਮੁਤਲਿਕ ਦਸਤ ਨ ਮੇ ਸ਼ਵੰਦ

ਅਰਥ–ਜਕਰਲੁਟ ਮਾਰ ਕਰਦਿਆਂ ਕਿਸੇ ਕਾਫਲੇ ਤੇ ਹਲਾ ਕਰਦੇ ਹਨ ਤਾਂ ਮਰਦ ਦੇ ਸਿਰੋਂ ਪਗੜੀ ਉਂਕਾ ਹੀ ਨਹੀਂ ਉਤਾਰਦੇ ਤੇ ਜਨਾਨੀਆਂ

ਕਵੀ ਦੀ ਬੇਨਟ

ਲੜੀ ਤੇਰ੍ਹਵੀ ਏਥੇ ਖਤਮ ਕੀਤੀ ਸਾਕੇ ਲਿਖਦੇ ਸਾਰੇ ਦਿਖਾਇ ਸ਼ੋਹਣੇ
ਜ਼ੁਲਮ ਹਾਕਮਾਂ ਦੇ ਧਕੇ ਬਾਦਸ਼ਾਹ ਦੇ ਫੋਟੋ ਖਿਚਕੇ ਹੈਨ ਰਖਾਇ ਸੋਹਣੇ
ਔਖ ਸੌਖ ਜੋ ਪੰਥ ਦੇ ਸਿਰ ਬੀਤੇ ਵਖੋ ਵਖਰੇ ਲਿਖ ਜਤਾਇ ਸੋਹਣੇ
ਜੰਗ ਖਾਲਸੇ ਕਾਬਲੀ ਗਿਲਜਯਾਂ ਦੇ ਸੌਖੇ ਢੰਗ ਦੇ ਉਤੇ ਰਚਾਇ ਸੋਹਣੇ
ਬਹੁਤੀ ਗੂੜਤਾ ਕਿਤੇ ਨ ਵਰਤ ਦਸੀ ਗੀਤ ਪੰਥ ਦੇ ਬੈਠਕੇ ਗਾਇ ਸੋਹਣੇ
ਯਾਦਗਾਰ ਦੇ ਲ਼ਈ ਕਰਤਾਰ ਸਿੰਘਾਂ ਸਾਕੇ ਪੰਥ ਦੇ ਲਿਖ ਛਪਵਾਇ ਸੋਹਣੇ

ਵਾਕ ਕਵੀ

ਏਸ ਹਿਸੇ ਨੂੰ ਬਣਦਿਆਂ ਚਿਰ ਲਗਾ ਭਾਣਾ ਵਰਤਯਾ ਆਣ ਕਰਤਾਰ ਭਾਈ
ਦੀਪ ਸਿੰਘ ਸ਼ਹੀਦ ਦੇ ਜਗ ਤੋੜੀ ਲਿਖ ਲਿਆ ਸੀ ਗਰੰਥ ਸੁਧਾਰ ਭਾਈ
ਜਦ ਮਾਂਹ ਵਸਾਖ ਅਖੀਰ ਹੋਯਾ ਅੰਨ ਜਲ ਨੇ ਚੁਕੀ ਮੁਹਾਰ ਭਾਈ

---

੦ਤਦੋਂ ਅਕਾਲੀ ਲਹਿਰ ਦਾ ਬੜਾ ਜ਼ੋਰ ਸੀ ਤੇ ਹਾਕਮ ਘਬਰਾਇ ਫਿਰਦੇ ਸਨ ਪੁਲਿਸ ਪਾਸੋਂ ਇਕ ਕਰਤਾਰ ਸਿੰਘ ਸੇਖਪੂਰੇ ਦੇਜ਼ਿਲੇ ਦਾ ਦੌੜ ਗਿਆ ਸੀ ਤੇ ਫੜ ਮਨੂੰ ਲਿਆਏ ਸਨ।

ਪੌਣੇ ਦੋ ਮਾਹ ਰਖਯਾ ਜੇਹਲ ਅੰਦਰ ਕੀਤੀ ਕੁਝ ਨ ਸੋਚ ਵਿਚਾਰ ਭਾਈ
ਆਖਰ ਛਡ ਦਿਤਾ ਕਰਤਾਰ ਸਿੰਘਾ ਖਿਚ ਧੂਹ ਕੇ ਟਕਰਾਂ ਮਾਰ ਭਾਈ

ਗਰੰਥ ਦੇ ਸੰਪੂਰਨ ਹੋਣ ਦੀ ਤਾਰੀਖ

ਉਨੀ ਸੌ ਇਕਾਸੀਆ ਸਤ ਸਾਵਣ ਜੌਹਰ ਖਾਲਸਾ ਇਹ ਬਨਾਯਾ ਜੀ
ਨਹੀਂ ਰਚਨਾ ਦਾ ਹਿਸਾ ਤੇਰ੍ਹਵਾਂ ਇਹ ਸੋਮਵਾਰ ਹੈ ਲਿਖ ਮੁਕਾਯਾ ਜੀ
ਚਾਰ ਸੋ ਪਚਵੰਜਾ ਸਾਲ ਸਤਿਗੁਰ ਨਾਨਕ ਦੇਵ ਦਾ ਆਖ ਸੁਣਾਯਾ ਜੀ
ਦੋ ਸੌ ਉਤੇ ਛਬੀ ਸਾਲ ਪੂਰੇ ਹੈ ਖਾਲਸੇ ਦਾ ਸੰਮਤ ਗਾਯਾ ਜੀ
ਉਨੀਂ ਸੌ ਦਾ ਚੌਵੀਆਂ ਈਸਵੀ ਹੈ ਸਿਰੇ ਗਰੰਥ ਚੜ੍ਹਾਯਾ ਜੀ
ਭੁਲ ਬਖਸ਼ਣੀ ਮੇਰੀ ਕਰਤਾਰ ਸਿੰਘਾ ਬੰਦਾ ਸਦਾ ਹੀ ਭੁਲਦਾ ਆਯਾ ਜੀ

[ਪ੍ਰਕਾਸ਼ ਖਾਲਸਾ] ਲੜੀ ੧੪

ਅਗੇ ਮਿਸਲਾਂ ਦਾ ਹਾਲ ਫੋਲ ਸਾਰਾ ਲੜੀ ਚੌਧਵੀਂ ਵਿਚ ਲਿਖਾਯਾ ਗਿਆ
ਜਿਵੇਂ ਬਣੀਆਂ ਮਿਸਲਾਂ ਪੰਥ ਅੰਦਰ ਸਾਰਾ ਖੋਲਕੇ ਭੇਦ ਰਖਾਯਾ ਗਿਆ
ਲਿਆ ਸਾਰੇਪੰਜਾਬ ਦਾ ਰਾਜ ਸਿੰਘਾਂ ਵਧਯਾ ਜਿਵੇਂ ਪ੍ਰਤਾਪ ਦਸਾਯਾ ਗਿਆ
'ਪ੍ਰਕਾਸ਼ ਖਾਲਸਾ, ਗ੍ਰੰਥ ਤਯਾਰ ਕੀਤਾ ਹਨੇ ਹਨੇ ਦਾ ਰਾਜ ਜਤਾਯਾ ਗਿਆ
ਵਖੋ ਵਖ ਸਰਦਾਰਾਂ ਜਿਉਂ ਰਾਜ ਕੀਤੇ ਮਜੇਦਾਰ ਪ੍ਰਸੰਗ ਚਲਾਯਾ ਗਿਆ
ਯਾਦਗਰ ਦੇ ਲਈ ਕਰਤਾਰ ਸਿੰਘਾ ਸੋਹਣਾ ਸੁੰਦਰ ਗ੍ਰੰਥ ਬਣਾਯਾ ਗਿਆ

ਜਰੂਰੀ ਬੇਨਤੀ

ਹੁਣ ਗ੍ਰੰਥ ਅਗੋਂ ਜੋ ਨਵੇਂ ਲਿਖੇ ਹਕ ਉਹਨਾਂ ਦੇ ਪਾਸੋਂ ਰਖਾਇ ਸਾਰੇ
ਕਿਸੇ ਤਾਈਂ ਨ ਹਕ ਤਸਨੀਫ ਦੇਵਾਂਸਮਝ ਲੈਣ ਇਹ ਗਲ ਦਾਨਾਇ ਸਾਰੇ
ਨਵਾਂ ਛਪੇ ਗਰੰਥ ਲਾਹੌਰ ਕੋਈ ਨ ਇਹ ਦੀਆਂ ਢੰਡੋਰਾ ਫਿਰਾਇ ਸਾਰੇ
ਨਵੇਂ ਰਚੇ ਗਰੰਥਾ ਦੇ ਛਪਨ ਦੇ ਜੀ ਅੰਮ੍ਰਿਤਸਰ ਪ੍ਰਬੰਧ ਕਰਾਇ ਸਾਰੇ
ਅੰਮ੍ਰਿਤਸਰ ਹੀ ਵਿਕਣਦੇ ਛਪਣ ਸਮਝੋ ਓਥੋਂ ਲਵੋ ਗਰੰਥ ਮੰਗਵਾਇ ਸਾਰੇ
ਲਿਖੇ ਪੰਥ ਦੇ ਹਾਲ ਕਰਤਾਰ ਸਿੰਘਾ ਜਹੀ ਬੁਧ ਸੀ ਤਹੇ ਬਨਾਇ ਸਾਰੇ

ਧੋਖੇ ਤੋਂ ਬਚਨ ਲਈ ਕਵੀ ਵਲੋਂ: ਤਾਕੀਦ

ਜਿੰਨੇ ਮੇਰੇ ਗਰੰਥ ਹੁਣ ਛਪਣ ਅਗੋਂ ਉਪਰ ਮੇਰੀ ਤਸਵੀਰ ਵਿਚਾਰ ਹੋਵੇ

ਕਾਲਾ ਗਾਤਰਾ ਤੇ ਚਿੱਟਾ ਹੋਇ ਕੁੜਤਾ ਬਧੀ ਸਿਰ ਤੇ ਕਾਲੀ ਦਸਤਾਰ ਹੋਵੇ
ਇਸਤੋਂ ਉਲਟ ਜੇ ਕੋਈ ਤਸਵੀਰਛਾਪੇ ਝੂਠਾ ਲਾਲਚੀਓਹਨੂੰ ਧਿਰਕਾਰ ਹੋਵੇ
ਕਰਤਾਰ ਸਿੰਘ ਦੇ ਨਾਲ ਕਲਾਸ ਵਾਲਾ ਪਿੰਡ ਪੜ੍ਹ ਲੈਣਾ ਦਰਕਾਰ ਹੋਵੇ
ਕਈ ਨਾਮ ਮੇਰਾ ਐਵੇਂ ਰਖ ਲੈਂਦੇ ਪੈਸੇ ਲੁਟਣੇ ਜਿਨ੍ਹਾਂ ਦੀ ਕਾਰ ਹੋਵੇ
ਤੋੜ ਫੋੜਕੇ ਗਰੰਥਾਂ ਨੂੰ ਛਾਪ ਦੇਂਦੇ ਭੈੜਾ ਜਿਨ੍ਹਾਂ ਦਾ ਸਦਾ ਵਿਹਾਰ ਹੋਵੇ
ਏਸ ਗਲ ਦਾ ਰਖਣਾ ਧਿਆਨ ਵੀਰੋ ਕੀਤੀ ਮੇਹਨਤ ਨਾਹਿੰ ਖੁਵਾਰ ਹੋਵੇ
ਇਹ ਇਹੋ ਅਸੀਸ ਕਰਤਾਰ ਸਿੰਘਾ ਉਤੇ ਦਾਸ ਦੇ ਦਿਆਲ ਕਰਤਾਰ ਹੋਵੇ

## ਮੇਰਾ ਪਤਾ

ਮੇਰੇ ਪਿੰਡ ਦਾ ਨਾਮ 'ਕਲਾਸ ਵਾਲਾ, ਸਭੋ ਜਾਣਦੇ ਲਵੋ ਵਿਚਾਰ ਵੀਰੋ
ਕਈ ਸਾਲਾਂ ਤੋਂ ਪੜ੍ਹ ਗਰੰਥ ਰਹੇ ਸਾਰੇ ਹੋਏ ਚੰਗੇ ਵਾਕਿਫ ਕਾਰ ਵੀਰੋ
ਪਹਿਲਾ ਪਤਾ ਪਲਟਨ ਸੰਤਾਲੀ ਨੰਬਰ ਓਥੇ ਲਿਖੇ ਗਰੰਥ ਸੁਧਾਰ ਵੀਰੋ
ਸੰਨ ਬਾਈ ਵਿਚ ਪਲਟਨੋਂ ਚਲਾ ਆਯਾ ਅੰਨ ਜਲਦੀ ਹੈ ਸਾਰੀ ਕਾਰ ਵੀਰੋ
ਹੁਣ ਅੰਮ੍ਰਿਤਸਰ ਦਰਬਾਰ ਸਾਹਿਬ ਕੀਤੀ ਸਤਿਗੁਰਾਂ ਮਿਹਰ ਅਪਾਰ ਵੀਰੋ
ਸੇਵਾ ਬਖਸ਼ਕੇ ਚਰਨੀ ਲਾਇ ਲਿਆ ਗਦੀ ਪਾਇ ਲਿਆ ਗੁਨ੍ਹਾਗਾਰ ਵੀਰੋ
ਔਗੁਣ ਭਰਿਆ ਮੈਂ ਨਾ ਚੀਜ਼ ਬੰਦਾ ਸਦਾ ਫਸਿਆ ਵਿਸ਼ੇ ਵਿਕਾਰ ਵੀਰੋ
ਰਾਮਦਾਸ ਸਤਿਗੁਰੂ ਨੇ ਮਿਹਰ ਕੀਤੀ ਬਾਹੋਂ ਫੜ ਕੀਤਾ ਸੇਵਾਦਾਰ ਵੀਰੋ
ਬਾਹੋਂ ਫੜੇ ਦੀ ਲਾਜ ਨਿਭਾ ਦੇਵੇ ਹੁਣ ਮਰਾਂ ਤਾਂ ਹਰਿ ਕੇ ਦਵਾਰ ਵੀਰੋ
ਨਿਭ ਜਾਇ ਇਹ ਸਾਂਗ ਕਰਤਾਰ ਸਿੰਘਾ ਕਰੇ ਰਖਯਾ ਆਪ ਕਰਤਾਰ ਵੀਰੋ

---

*੧੯੨੨ ਫਰਵਰੀ

ਗਿਆਨੀ ਪ੍ਰੈਸ 12-ਘੰਟਾ ਘਰ ਅੰਮ੍ਰਿਤਸਰ। ਪ੍ਰਿੰਟਰ—ਸ: ਸੰਤੋਖ ਸਿੰਘ

**੧ ਨਿਰੰਕਾਰੀ ਜੋਤ** ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੰਜਾਬੀ ਬੈਤਾਂ ਵਿਚ ਜਨਮ ਸਾਖੀ ਜਿ
ਵਿਚ ਸ੍ਰੀ ਗੁਰੂਨਾਨਕ ਦੇਵ ਜੀ ਦੇ ਅਵਤਾਰ ਧਾਰਨ ਦਾ ਕਾਰਨ, ਬਾਲ ਲੀਲਾ ਦੇ ਕੌਤਕ ਮੋਦੀਖਾਨੇ ਦੀਅ ਬਰਕਤਾਂ ਲਾਲੋ ਜੀ ਦਾ ਪ੍ਰਸੰਗ ਬਾਬਰ ਮੁਗਲ ਬਾਦਸ਼ਾਹ ਦਾ ਮੇਲ ਬਾਬਰ ਤੇ ਲੋਧੀ ਇਬਰਾਹੀਮ ਨੂੰਜ਼ੁਲਮ ਤੋ ਰੋਕਣਾਂ ਚਹੂੰ ਉਦਾਸੀਆਂ ਦੇ ਸੰਪੂਰਨ ਬ੍ਰਤਾਂਤ ਹਿੰਦੂਆਂ ਦੇ ਤੀਰਥ ਤੇ ਮੁਸਲਮਾਨਾਂ ਦੇ ਮੱਕੇ ਆਦਿਕ ਥਾਵ ਤੇ ਸਤਿਨਾਮ ਦਾ ਝੰਡਾ ਝੁਲਾਣਾ ਸ੍ਰੀ ਬਾਬੇ ਜੀ ਦੇ ਅਵਤਾਰ ਧਾਰਨ ਤੋਂ ਲੈ ਕੇ ਜੋਤੀ ਜੋਤ ਸਮਾਉਣ ਤੱਕ ਦੇ ਸਾਰੇ ਜਰੂਰੀ ਜਰੂਰੀ ਪ੍ਰਸੰਗ ਠੇਠ ਪੰਜਾਬੀ ਬੈਤਾਂ ਵਿਚ ਦਰਜ ਹਨ।

**੨ ਹਿਤਕਾਰੀ ਜੋਤ–ਸ੍ਰੀ ਗੁਰੂ ਅੰਗਦ ਪ੍ਰਕਾਸ਼** ਜਿਦ੍ਹੇ ਵਿਚ ਸ੍ਰੀ ਲਹਿਣੇ ਜੀ ਨੇ ਸ੍ਰੀ ਗੁਰੂ ਬਾਬੇ ਜੀ ਦੀ ਸ਼ਰਨ ਆਉਣਾ ਸੇਵਾ ਕਰਕੇ ਸ੍ਰੀ ਅੰਗਦ ਸਰੂਪ ਹੋ ਗੁਰ ਗੱਦੀ ਸੰਭਾਲਣੀ ਬਾਬੇ ਜੀ ਨੇ ਜਨਮ ਸਾਖ਼ੀ ਸੁਣਾਉਣੀ ਤੇ ਬਾਲੇ ਜੀ ਦਾ ਗੁਜਰਨਾ। ਹਮਾਯੂੰ ਮੁਗਲ ਬਾਦਸ਼ਾਹ ਨੇ ਸ਼ੇਰ ਸ਼ਾਹ ਤੋਂ ਹਾਰਕੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਆਉਣਾ ਅਮਰਦਾਸ ਜੀ ਦਾ ਮੇਲ ਤਪੇ ਦਾ ਬਖੇੜਾ ਅਮਰਦਾਸ ਜੀ ਦੀਆਂ ਘਾਲਾਂ ਆਦਿ ਬੜੇ ੨ ਸੁੰਦਰ ਪ੍ਰਸੰਗ ਦਰਜ ਹਨ। ( ਸਫੇ )

**੩ ਦਾਤਾਰੀ ਜੋਤ-'ਸ੍ਰੀ ਗੁਰੂ ਅਮਰ ਪ੍ਰਕਾਸ਼'** ਜਿਸ ਵਿਚ ਸ੍ਰੀ ਅਮਰਦਾਸ ਜੀ ਦੀ ਪਹਿਲੀ ਅਵਸਥਾ ਦੇ ਹਾਲ ਤੀਰਥ ਯਾਤਰਾ ਦੇ ਪ੍ਰਸੰਗ ਸ੍ਰੀ ਗੁਰੂ ਅੰਗਦ ਸਾਹਿਬ ਜੀ ਨਾਲ ਮਿਲਾਪ ਹੋਣ ਕਾਰਣ ਗੁਰ ਗਦੀ ਦੀ ਪ੍ਰਾਪਤੀ ਗੋਇੰਦਵਾਲ ਦੀ ਵਸੋਂ ਬਾਉਲੀ ਸਾਹਿਬ ਦਾ ਤਿਆਰ ਹੋਣਾ ਅਕਬਰ ਬਾਦਸ਼ਾਹ ਦਾ ਮਿਲਾਪ ਰਾਮਦਾਸ ਜੀ ਨੂੰ ਗੁਰ ਗਦੀ ਤੇ ਬੈਠਾਕੇ ਜੋਤੀ ਜੋਤੀ ਸਮਾਉਣ ਤੱਕ ਦੇ ਬੜੇ ਸੁੰਦਰ ਪ੍ਰਸੰਗ ਦਰਦ ਹਨ। [ ਸਫੇ ੯੦ ]

**੪ ਉਜਿਆਰੀ ਜੋਤ'ਸ੍ਰੀ ਗੁਰੂ ਅਰਜਨ ਪ੍ਰਕਾਸ਼'** ਜਿਸ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰ ਗਦੀ ਬੈਠ ਕੇ ਸ੍ਰੀ ਅੰਮ੍ਰਿਤਸਰ ਜੀ ਦੀ ਨੀਂਹ ਰਖਣੀ ਸਿੱਖਾਂ ਬਖਸ਼ਸ਼ਾਂ ਸ੍ਰੀ ਚੰਦ ਜੀ ਦਾ ਮਿਲਾਪ ਅਕਬਰ ਬਾਦਸ਼ਾਹ ਦਾ ਆਉਣਾ ਤਿੰਨਾਂ ਸਾਹਿਬਜਾਂਦਿਆਂ ਦੀ ਪਰਖ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਲਾਹੌਰ ਜਾਣਾ ਪ੍ਰਿਥੀ ਚੰਦ ਦੀ ਨਾਫਰਮਾਨੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਾਈ ਪ੍ਰਿਥੀ ਚੰਦ ਦੀ ਵਿਰੋਧਤਾ ਸ੍ਰੀ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤਕ ਦੇ ਪ੍ਰਸੰਗ ਦਰਜ ਹਨ। [ਸਫੇ ੫੨]